# ਭਗਤ ਕਬੀਰ ਜੀ

## ਜੀਵਨੀ ਅਤੇ ਸਿਖਿਆ

ਜੋਧ ਸਿੰਘ






ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ ਪਟਿਆਲਾ

©
ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ
ਪੰਜਾਬੀ ਯੂਨੀਵਰਸਿਟੀ, ਪਟਿਆਲਾ

BHAGAT KABIR JI : JIWANI ATE SIKHYA (*Punjabi*)

*by*

JODH SINGH

ISBN 81-7380-127-4

1995

ਤੀਜੀ ਵਾਰ : 1100

ਮੁੱਲ : 60-00

ਡਾ. ਰਣਬੀਰ ਸਿੰਘ, ਰਜਿਸਟਰਾਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਵੱਲੋਂ ਪਰਕਾਸ਼ਤ
ਅਤੇ ਐਡਵਿਨ ਪ੍ਰਿੰਟਰਜ਼, ਨਾਮਦਾਰ ਖ਼ਾਨ ਰੋਡ, ਪਟਿਆਲਾ ਦੁਆਰਾ ਮੁਦ੍ਰਿਤ ।

# ਦੋ ਸ਼ਬਦ

(ਦੂਸਰੇ ਸੰਸਕਰਣ ਬਾਰੇ)

ਭਗਤ ਕਬੀਰ ਜੀ ਦੀ ਬਾਣੀ ਅਨੇਕ ਗ੍ਰੰਥਾਂ ਵਿਚ ਮਿਲਦੀ ਹੈ ਪਰ ਜੇ ਅਸੀਂ ਗਹੁ ਨਾਲ ਵੇਖੀਏ ਤਾਂ ਉਨ੍ਹਾਂ ਦੀ ਬਾਣੀ ਦਾ ਪ੍ਰਮੁੱਖ ਅਤੇ ਪ੍ਰਮਾਣਿਕ ਆਧਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਹੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਭਾਵੇਂ ਭਗਤ ਕਬੀਰ ਦੀ ਪੂਰੀ ਬਾਣੀ ਦਰਜ ਨਹੀਂ ਪਰ ਜਿੰਨੀ ਵੀ ਪ੍ਰਾਪਤ ਹੈ ਉਹ ਆਦਰ ਸਹਿਤ ਮੂਲ ਰੂਪ ਵਿਚ ਸੁਰੱਖਿਅਤ ਹੈ।

ਭਗਤ ਕਬੀਰ ਜੀ ਦੇ ਜੀਵਨ ਸੰਬੰਧੀ ਸਾਡੇ ਪਾਸ ਇਤਿਹਾਸਕ ਸਾਮੱਗਰੀ ਘੱਟ ਹੈ ਅਤੇ ਇਸ ਪੁਸਤਕ ਵਿਚ ਡਾਕਟਰ ਭਾਈ ਜੋਧ ਸਿੰਘ ਨੇ ਪਰੰਪਰਾਈ ਕਥਨਾਂ ਨੂੰ ਹੀ ਮੁੱਖ ਰਖ ਕੇ ਹਰ ਪੱਖ ਨੂੰ ਤੱਥਾਂ ਨਾਲ ਸਪੱਸ਼ਟ ਕੀਤਾ ਹੈ। ਭਗਤ ਕਬੀਰ ਜੀ ਦੇ ਜੀਵਨ ਬਾਰੇ ਕਈ ਤੱਥ ਇਤਨੇ ਗੁੰਝਲਦਾਰ ਹਨ ਕਿ ਉਨ੍ਹਾਂ ਸੰਬੰਧੀ ਅਜੇ ਵੀ ਇਤਿਹਾਸਿਕ ਸੱਚ ਦੀ ਭਾਲ ਜ਼ਰੂਰੀ ਹੈ। ਇਸ ਪੁਸਤਕ ਵਿਚ ਕਬੀਰ ਜੀ ਦੇ ਵਿਸ਼ਵਾਸਾਂ ਅਤੇ ਸਿਧਾਂਤਾਂ—ਬ੍ਰਹਮ, ਮਾਇਆ, ਪ੍ਰਕ੍ਰਿਤੀ, ਸ੍ਰਿਸ਼ਟੀ ਅਤੇ ਸਦਾਚਾਰ ਆਦਿ ਦਾ ਨਿਰੂਪਣ ਉਨ੍ਹਾਂ ਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਤ ਬਾਣੀ ਦੇ ਆਧਾਰ ਤੇ ਹੀ ਕੀਤਾ ਗਿਆ ਹੈ।

ਆਸ ਹੈ ਪੁਸਤਕ ਦਾ ਇਹ ਦੂਜਾ ਸੰਸਕਰਣ ਪਾਠਕਾਂ ਪ੍ਰਤੀ ਲਾਹੇਵੰਦ ਸਿੱਧ ਹੋਵੇਗਾ।

ਪੰਜਾਬੀ ਯੂਨੀਵਰਸਿਟੀ,
ਪਟਿਆਲਾ

**ਸ. ਸ. ਜੌਹਲ**
ਵਾਈਸ-ਚਾਂਸਲਰ

# ਮੁੱਖਬੰਧ

ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸੰਕਲਨ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੰਨ 1604 ਈ. ਵਿਚ ਸੰਪੂਰਣ ਕੀਤਾ। ਇਸ ਵਿਚ ਗੁਰੂ ਸਾਹਿਬਾਨ ਦੀ ਰਚਨਾ ਦੇ ਇਲਾਵਾ ਭਗਤਾਂ, ਫ਼ਕੀਰਾਂ, ਸੂਫ਼ੀਆਂ, ਸੰਤਾਂ, ਭੱਟਾਂ ਤੇ ਮਹਾਂ ਪੁਰਸ਼ਾਂ ਦੀ ਰਚਨਾ ਨੂੰ ਵੀ ਆਦਰ ਸਹਿਤ ਸਾਂਭਿਆ ਗਿਆ ਹੈ। ਇਸ ਤਰ੍ਹਾਂ ਧਰਮ ਦੀ ਭਾਵਨਾ ਤੇ ਧਰਮ ਦੀ ਰੱਖਿਆ ਤੋਂ ਇਲਾਵਾ ਇਨ੍ਹਾਂ ਯੋਗਦਾਨੀਆਂ ਦੇ ਬਚਨ ਇੰਨ-ਬਿੰਨ ਜਿਉਂ ਦੇ ਤਿਉਂ ਸੁਰਖਸ਼ਤ ਹੋ ਗਏ ਹਨ।

ਕਬੀਰ ਜੀ ਦੀ ਬਾਣੀ ਦੇ ਅਨੇਕ ਗ੍ਰੰਥ ਮਿਲਦੇ ਹਨ ਪਰ ਅੱਜ ਇਸ ਗੱਲ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਭਗਤ ਕਬੀਰ ਜੀ ਦੀ ਬਾਣੀ ਦਾ ਪ੍ਰਮਾਣਿਕ ਸੰਗ੍ਰਹਿ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਭਗਤ ਕਬੀਰ ਜੀ ਦੀ ਬਾਣੀ ਜੇ ਪੂਰਨ ਰੂਪ ਵਿਚ ਨਹੀਂ ਤਾਂ ਬੜੀ ਚੋਖੀ ਮਾਤਰਾ ਵਿਚ ਸਾਂਭੀ ਹੋਈ ਹੈ। ਇਸ ਤਰ੍ਹਾਂ ਸਿੱਖ ਧਰਮ ਅਤੇ ਭਗਤ ਕਬੀਰ ਜੀ ਵਿਚ ਡੂੰਘਾ ਸੰਬੰਧ ਪੈਦਾ ਹੋ ਜਾਂਦਾ ਹੈ। ਇਸ ਸੰਬੰਧ ਦੀ ਕਈ ਪ੍ਰਕਾਰ ਦੀ ਵਿਆਖਿਆ ਦੀ ਲੋੜ ਹੈ। ਸਮੇਂ ਸਮੇਂ ਕਈ ਲੇਖਕਾਂ ਨੇ ਇਸ ਸੰਬੰਧ ਨੂੰ ਸਮਝਣ ਤੇ ਉਜਾਗਰ ਕਰਨ ਦਾ ਯਤਨ ਵੀ ਕੀਤਾ ਹੈ। ਪਰ ਇਹ ਕਹਿਣਾ ਪਏਗਾ ਕਿ ਇਸ ਰਿਸ਼ਤੇ ਦੇ ਕਈ ਪੱਖ ਹਾਲੀ ਵੀ ਧੁੰਦਲੇ ਹਨ। ਇਸ ਯਤਨ ਵਿਚ ਡਾ. ਭਾਈ ਜੋਧ ਸਿੰਘ ਜੀ ਦੀ ਇਹ ਪੁਸਤਕ ਵੀ ਇਕ ਕੜੀ ਹੈ। ਪੰਜਾਬੀ ਯੂਨੀਵਰਸਿਟੀ ਨੇ ਗੁਰੂ ਨਾਨਕ ਪੰਚਮ ਸ਼ਤਾਬਦੀ ਦੇ ਸੰਬੰਧ ਵਿਚ ਉਲੀਕੀਆਂ ਕਈ ਯੋਜਨਾਵਾਂ ਵਿਚ ਇਹ ਵੀ ਨਿਸ਼ਚਾ ਕੀਤਾ ਸੀ ਕਿ ਤਿੰਨ ਭਗਤਾਂ ਦੀ ਜੀਵਨੀ ਅਤੇ ਸਿਖਿਆ ਬਾਰੇ ਪੁਸਤਕਾਂ ਰਚੀਆਂ ਜਾਣ। ਉਹ ਭਗਤ ਫ਼ਰੀਦ, ਨਾਮਦੇਵ ਤੇ ਕਬੀਰ ਜੀ ਸਨ ਜਿਨ੍ਹਾਂ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਹੈ। ਨਾਮਦੇਵ ਜੀ ਬਾਰੇ ਡਾ. ਮਾਚਵੇ ਦੁਆਰਾ ਰਚਿਤ ਪੁਸਤਕ ਯੂਨੀਵਰਸਿਟੀ ਪ੍ਰਕਾਸ਼ਿਤ ਕਰ ਚੁੱਕੀ ਹੈ। ਭਗਤ ਕਬੀਰ ਜੀ ਦੀ ਜੀਵਨੀ ਅਤੇ ਸਿਖਿਆ ਦੀ ਇਹ ਪੁਸਤਕ ਪੇਸ਼ ਹੈ। ਫ਼ਰੀਦ ਜੀ ਦੀ ਜੀਵਨੀ ਅਤੇ ਸਿਖਿਆ ਬਾਰੇ ਪੁਸਤਕ ਵੀ ਇਸ ਸਾਲ ਵਿਚ ਪ੍ਰਕਾਸ਼ਿਤ ਕਰ ਦਿੱਤੀ ਜਾਵੇਗੀ।

ਜਿਥੋਂ ਤੀਕ ਭਗਤ ਕਬੀਰ ਜੀ ਦੀ ਇਤਿਹਾਸਕ ਜੀਵਨੀ ਦਾ ਸੰਬੰਧ ਹੈ, ਭਰੋਸੇਯੋਗ ਸਾਮੱਗਰੀ ਬਹੁਤ ਘੱਟ ਉਪਲਬਧ ਹੈ। ਪਰ ਇਹ ਮੰਨਣਾ ਪਵੇਗਾ ਕਿ ਇਸ ਪੁਸਤਕ ਲਈ ਕਰਤਾ ਨੇ ਕਬੀਰ ਜੀਵਨੀ ਬਾਰੇ ਇਤਿਹਾਸਕ ਅਤੇ ਪਰੰਪਰਾਈ ਸਾਰੇ ਕਥਨਾਂ ਨੂੰ ਵਾਚਿਆ ਵਿਚਾਰਿਆ ਹੈ, ਉਨ੍ਹਾਂ ਦੇ ਹਰ ਪੱਖ ਨੂੰ ਚੰਗੀ ਤਰ੍ਹਾਂ ਸੋਚ ਕੇ ਆਪਣੇ ਸਿਟੇ ਕੱਢੇ ਹਨ। ਖੋਜਕਾਰ ਦੀ ਇਕ ਖ਼ਾਸ ਮਜਬੂਰੀ ਹੈ ਕਿ ਕਬੀਰ ਜੀ ਦੇ ਜੀਵਨ ਇਤਿਹਾਸ ਬਾਰੇ ਅਨੇਕਾਂ ਤੱਥ ਬਹੁਤ ਸਮੇਂ ਕਾਰਨ ਇਤਨੇ ਗੁੰਝਲਦਾਰ ਹੋ ਚੁੱਕੇ ਹਨ ਕਿ ਸਿਆਣਪ, ਮਿਹਨਤ ਅਤੇ

ਖੋਜ ਵੀ ਉਨ੍ਹਾਂ ਨੂੰ ਸਹੀ ਹਾਲਤਾਂ ਵਿਚ ਮੁਸ਼ਕਲ ਪੇਸ਼ ਕਰ ਸਕਦੇ ਹਨ। ਇਸ ਪੁਸਤਕ ਵਿਚ ਡਾ. ਹਜ਼ਾਰੀ ਪ੍ਰਸ਼ਾਦ ਜੀ ਦੀ ਰਚਨਾ 'ਕਬੀਰ' ਦਾ ਸਹਾਰਾ ਲੈ ਕੇ ਕਬੀਰ ਜੀ ਦੀ ਜੁਲਾਹਾ ਜਾਤੀ ਜਿਸ ਵਿਚ ਹਠਜੋਗ ਪ੍ਰਚੱਲਤ ਸੀ, ਦਾ ਉਲੇਖ ਕੀਤਾ ਹੈ, ਆਦਿ। ਕਬੀਰ ਜੀ ਦੇ ਪਰਿਵਾਰਕ ਜੀਵਨ ਨੂੰ ਉਨ੍ਹਾਂ ਦੀਆਂ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਰਚਨਾਵਾਂ ਦਾ ਆਸਰਾ ਲੈ ਕੇ ਉਜਾਗਰ ਕੀਤਾ ਹੈ। ਇਸੇ ਤਰ੍ਹਾਂ ਕਬੀਰ ਜੀ ਦੇ ਵਿਸ਼ਵਾਸਾਂ, ਸਿਧਾਂਤਾਂ, ਤੇ ਧਰਮ ਨੂੰ ਵੀ ਉਨ੍ਹਾਂ ਦੀ ਰਚਨਾ ਵਿਚੋਂ ਲੱਭਣ ਦਾ ਸਫ਼ਲ ਯਤਨ ਕੀਤਾ ਹੈ।

ਇਕ ਗੱਲ ਜਿਸ ਬਾਰੇ ਕਿਸੇ ਨਾ ਕਿਸੇ ਰੂਪ ਵਿਚ ਚਰਚਾ ਤੇ ਚਰਚਾ ਦਰ ਚਰਚਾ ਚਲਦੀ ਆ ਰਹੀ ਹੈ, ਉਹ ਇਹ ਹੈ ਕਿ ਗੁਰੂ ਨਾਨਕ ਸਾਹਿਬ ਤੇ ਕਬੀਰ ਜੀ ਦਾ ਪ੍ਰਭਾਵ ਕਿੰਨਾ ਕੁਝ ਸੀ। ਪੱਛਮੀ ਵਿਦਵਾਨਾਂ ਨੂੰ ਨਾ ਪੂਰੀ ਤਰ੍ਹਾਂ ਗੁਰੂ ਨਾਨਕ ਦੀ ਬਾਣੀ ਦੀ ਸੂਝ ਸੀ, ਨਾ ਕਬੀਰ ਜੀ ਦੀ ਰਚਨਾ ਦੀ। ਉਨ੍ਹਾਂ ਨੇ ਕਈ ਥਾਈਂ ਲਿਖਿਆ ਹੈ ਕਿ ਕਬੀਰ ਜੀ ਹੀ ਗੁਰੂ ਨਾਨਕ ਦੇਵ ਜੀ ਦੇ ਗੁਰੂ ਸਨ। ਭਾਰਤੀ ਤੇ ਪੂਰਬੀ ਵਿਦਵਾਨਾਂ ਨੇ ਇਹ ਗ਼ਲਤੀ ਨਹੀਂ ਕੀਤੀ ਪਰ ਉਹ ਇਸ ਕਥਨ ਤੋਂ ਆਪਣੇ ਆਪ ਨੂੰ ਪੂਰਨ ਤੌਰ ਤੇ ਮੁਕਤ ਵੀ ਨਹੀਂ ਕਰ ਸਕੇ। ਡਾ. ਮੋਹਨ ਸਿੰਘ ਜੀ ਨੇ ਹਰ ਤਰ੍ਹਾਂ ਦੇ ਸਬੂਤ ਪੇਸ਼ ਕਰਕੇ ਪਹਿਲੀ ਵਾਰ ਸਿਧ ਕੀਤਾ ਕਿ ਨਾ ਕਦੇ ਗੁਰੂ ਨਾਨਕ ਸਾਹਿਬ ਕਬੀਰ ਨੂੰ ਮਿਲੇ, ਨਾ ਉਹ ਉਨ੍ਹਾਂ ਦੇ ਗੁਰੂ ਹੋਏ, ਨਾ ਹੀ ਅਖੌਤੀ ਪ੍ਰਭਾਵ ਨੂੰ ਇਕ ਵਿਸ਼ੇਸ਼ ਸੀਮਾਂ ਤੋਂ ਅਗੇ ਦਾ ਮੰਨਿਆ ਜਾ ਸਕਦਾ ਹੈ। ਸਿੱਖ ਵਿਦਵਾਨ ਦੋਹਾਂ ਵਿਚ ਅਧਿਆਤਮਕ ਤਜਰਬਿਆਂ ਦੀ ਨੇੜ ਤੇ ਸਾਂਝ ਨੂੰ ਮੰਨਦੇ ਰਹੇ ਹਨ। ਭਾਈ ਜੋਧ ਸਿੰਘ ਜੀ ਨੇ ਵੀ ਇਸੇ ਲੀਹ ਨੂੰ ਆਪਣੇ ਢੰਗ ਨਾਲ ਪੱਕਿਆਂ ਕੀਤਾ ਹੈ ਤੇ ਸਿਧ ਕੀਤਾ ਹੈ ਕਿ ਗੁਰੂ ਨਾਨਕ ਸਾਹਿਬ ਕਬੀਰ ਨੂੰ ਨਹੀਂ ਮਿਲੇ। ਇਸ ਲਈ ਕਬੀਰ ਜੀ ਨੂੰ ਗੁਰੂ ਨਾਨਕ ਸਾਹਿਬ ਦਾ ਗੁਰੂ ਮੰਨਣਾ ਗ਼ਲਤ ਹੈ।

ਇਸ ਪੁਸਤਕ ਨੇ ਇਕ ਹੋਰ ਤੱਥ ਪੇਸ਼ ਕੀਤਾ ਹੈ ਜਿਸ ਵਲ ਭਾਰਤੀ ਧਾਰਮਿਕ ਭਾਵਨਾ ਨੂੰ ਵਧੇਰੇ ਧਿਆਨ ਦੇਣ ਦੀ ਲੋੜ ਹੈ। ਇਹ ਤੱਥ ਐਸਾ ਹੈ ਜਿਸ ਬਾਰੇ ਕਿਧਰੇ ਵੀ ਦੋ ਰਾਵਾਂ ਨਹੀਂ ਹਨ। ਤੱਥ ਇਹ ਹੈ ਕਿ ਜਿਥੇ ਕਬੀਰ-ਪੰਥੀ ਮੁੜ ਰਸਮੀ ਧਰਮ ਦੀ ਜਟਲਤਾ ਵਿਚ ਗ੍ਰਸੇ ਗਏ ਹਨ ਅਤੇ ਕਬੀਰ ਦੀ ਸਿਖਿਆ ਨੂੰ ਸਹੀ ਨਰੋਏ ਰੂਪ ਵਿਚ ਗ੍ਰਹਿਣ ਕਰਨ ਤੋਂ ਅਸਮਰੱਥ ਹੋ ਗਏ ਹਨ, ਉਥੇ ਸਿੱਖੀ ਨੇ ਨਵੇਂ ਨਰੋਏ ਸਮਾਜਿਕ-ਰਾਜਸੀ ਅਧਿਆਤਮਕ-ਧਾਰਮਿਕ ਜੀਵਨ ਨੂੰ ਗ੍ਰਹਿਣ ਕੀਤਾ ਹੈ। ਇਹੋ ਗੁਰੂ ਨਾਨਕ ਦੇ ਸੰਦੇਸ਼, ਸਿਖਿਆ ਤੇ ਬਾਣੀ ਦੇ ਕਿਸੇ ਵੱਖਰੇ ਨਰੋਏ ਤੱਤ ਦਾ ਪ੍ਰਮਾਣ ਹੈ। ਇਹ ਤੱਤ ਸਮੂਹੀ ਜੀਵਨ ਲਈ ਕਲਿਆਣਕਾਰੀ ਹੈ।

ਪੁਸਤਕ ਦੇ ਦੂਜੇ ਭਾਗ ਵਿਚ ਕਬੀਰ ਜੀ ਦੇ ਵਿਸ਼ਵਾਸਾਂ, ਸਿਧਾਂਤਾਂ ਦਾ ਨਿਰੂਪਣ ਹੈ। ਉਨ੍ਹਾਂ ਦੇ ਬ੍ਰਹਮ, ਮਾਇਆ, ਪ੍ਰਕ੍ਰਿਤੀ, ਸ੍ਰਿਸ਼ਟੀ, ਸਦਾਚਾਰ, ਆਦਿਕ ਬਾਰੇ ਸਿਧਾਂਤ ਉਨ੍ਹਾਂ ਦੀ ਰਚਨਾ ਵਿਚੋਂ, ਵਿਸ਼ੇਸ਼ ਕਰਕੇ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਤ ਉਨ੍ਹਾਂ ਦੀ ਰਚਨਾ ਤੋਂ ਨਿਰੂਪਣ ਕੀਤੇ ਹਨ।

ਯੂਨੀਵਰਸਿਟੀ ਡਾ. ਭਾਈ ਜੋਧ ਸਿੰਘ ਜੀ ਦੀ ਧੰਨਵਾਦੀ ਹੈ ਜਿਨ੍ਹਾਂ ਨੇ ਯੂਨੀਵਰਸਿਟੀ

ਲਈ ਇੰਨੀ ਮਿਹਨਤ ਕਰਕੇ ਇਸ ਪੁਸਤਕ ਦੀ ਰਚਨਾ ਕੀਤੀ ਹੈ। ਇਸ ਦਾ ਪ੍ਰਯੋਜਨ ਇਤਨਾ ਵਿਲਖਣਤਾ ਪ੍ਰਗਟ ਕਰਨਾ ਨਹੀਂ ਹੈ ਜਿੰਨਾ ਭਾਰਤੀ ਧਰਮਾਂ ਦੀ ਸਾਂਝ ਤੇ ਉਨ੍ਹਾਂ ਦੇ ਮਾਨਵੀ ਕਲਿਆਣ ਦੇ ਸਾਂਝੇ ਉੱਦੇਸ਼ ਨੂੰ ਪ੍ਰਗਟ ਕਰਨਾ ਹੈ।

ਪੰਜਾਬੀ ਯੂਨੀਵਰਸਿਟੀ,
ਪਟਿਆਲਾ

ਕ੍ਰਿਪਾਲ ਸਿੰਘ ਨਾਰੰਗ
ਵਾਈਸ-ਚਾਂਸਲਰ

# ਭਗਤ ਕਬੀਰ ਜੀ
## ਜੀਵਨੀ ਅਤੇ ਸਿਖਿਆ

ਜਿਤਨੇ ਵੀ ਗ੍ਰੰਥਕਾਰਾਂ ਨੇ ਕਬੀਰ ਜੀ ਦੀ ਜੀਵਨੀ ਲਿਖੀ ਹੈ ਉਨ੍ਹਾਂ ਇਸ ਗੱਲ ਦੀ ਸ਼ਿਕਾਇਤ ਕੀਤੀ ਹੈ ਕਿ ਭਗਤ ਜੀ ਦੀ ਜੀਵਨੀ ਲਿਖਣ ਲਈ ਭਰੋਸੇ ਜੋਗ ਮਸਾਲਾ ਬਹੁਤ ਘੱਟ ਮਿਲਦਾ ਹੈ। "ਬਦਕਿਸਮਤੀ ਨਾਲ ਕਬੀਰ ਦੀ ਜੀਵਨੀ ਲਿਖਣ ਲਈ ਮਸਾਲਾ ਬਹੁਤ ਹੀ ਘੱਟ ਮਿਲਦਾ ਹੈ। ਜੇ ਕਦੀ ਅਸੀਂ ਇਤਿਹਾਸਿਕ ਮੂਲ ਦੀਆਂ ਰਵਾਇਤਾਂ ਤੀਕ ਆਪਣਾ ਧਿਆਨ ਸੀਮਿਤ ਰਖੀਏ ਤਾਂ, ਇਹ ਵੀ ਨਿਸ਼ਚਿਤ ਤੌਰ ਪੁਰ ਪਤਾ ਨਹੀਂ ਲਗਦਾ ਕਿ ਉਸ ਦੇ ਜਨਮ ਦੀ ਥਾਂ ਅਤੇ ਤ੍ਰੀਕ ਕਿਹੜੀ ਹੈ। ਉਸ ਦਾ ਅਸਲੀ ਨਾਮ, ਜਨਮ ਤੋਂ ਉਹ ਕਿਹੜੇ ਧਰਮ ਨਾਲ ਸਬੰਧਿਤ ਸੀ, ਕਿਹੜੀ ਸਥਿਤੀ ਵਿਚ ਉਸਨੇ ਜੀਵਨ ਬਤੀਤ ਕੀਤਾ, ਉਹ ਵਿਆਹਿਆ ਸੀ ਕਿ ਛੜਾ ਅਤੇ ਉਨ੍ਹਾਂ ਸਾਲਾਂ ਦੀ ਗਿਣਤੀ ਜਿਨ੍ਹਾਂ ਵਿਚ ਉਹ ਕਿਸੇ ਖਾਸ ਥਾਂ ਤੇ ਰਹਿਆ। ਇਕ ਠੀਕ ਹੈ ਕਿ ਬਹੁਤ ਸਾਰੀਆਂ ਰਵਾਇਤਾਂ ਉਸ ਦੇ ਨਾਮ ਦੇ ਚੁਗਿਰਦੇ ਇਕੱਠੀਆਂ ਹੋ ਗਈਆਂ ਹਨ, ਪਰੰਤੂ ਭਾਵੇਂ ਉਹ ਅੱਡ ਅੱਡ ਨੁਕਤਾ ਨਿਗਾਹਾਂ ਤੋਂ ਕਿਤਨੀਆਂ ਹੀ ਮਨਮੋਹਣੀਆਂ ਹੋਣ ਉਹ ਉਨ੍ਹਾਂ ਦੀ ਲੋੜ ਪੂਰੀ ਨਹੀਂ ਕਰਦੀਆਂ ਜੋ ਯਥਾਰਥ ਸੂਚਨਾ ਦੀ ਇਛਿਆ ਕਰਦੇ ਹਨ।"[1]

ਇਹ ਗੱਲ ਮੰਨੀ ਪਰਮੰਨੀ ਹੈ ਕਿ ਕਬੀਰ ਇਕ ਮੁਸਲਮਾਨ ਜੁਲਾਹੇ ਦੇ ਘਰ ਪਲਿਆ। ਉਸ ਦੇ ਜਨਮ ਬਾਬਤ ਕਬੀਰ ਪੰਥੀਆਂ ਵਿਚ ਇਹ ਤਿੰਨ ਸਾਖੀਆਂ ਪ੍ਰਚਲਿਤ ਹਨ।

"ਪਹਿਲੀ ਰਵਾਇਤ ਇਹ ਹੈ ਕਿ ਉਸਦੀ ਮਾਂ ਇਕ ਬ੍ਰਾਹਮਣ ਵਿਧਵਾ ਸੀ ਜੋ ਆਪਣੇ ਪਿਤਾ ਨਾਲ ਇਕ ਉੱਘੇ ਤਪੱਸਵੀ ਦੇ ਆਸ਼੍ਰਮ ਪੁਰ ਯਾਤਰਾ ਲਈ ਗਈ। ਯਾਤ੍ਰੀਆਂ ਦੇ ਸਿਦਕ ਦਾ ਫਲ ਦੇਣ ਲਈ ਤਪੱਸਵੀ ਨੇ ਪ੍ਰਾਰਥਨਾ ਕੀਤੀ ਕਿ ਉਹ ਤੀਵੀਂ ਇਕ ਪੁੱਤਰ ਦੀ ਮਾਂ ਬਣੇ। ਅਜੇਹੇ ਪਵਿੱਤ੍ਰ ਸੰਤ ਦੀ ਪ੍ਰਾਰਥਨਾ ਪੂਰਨ ਹੋਣੋਂ ਨਹੀਂ ਸੀ ਰੁਕ ਸਕਦੀ। ਸੋ ਯੋਗ ਸਮੇਂ ਮਗਰੋਂ ਬ੍ਰਾਹਮਣ ਵਿਧਵਾ ਕਬੀਰ ਦੀ ਮਾਂ ਬਣ ਗਈ। ਬਦਨਾਮੀ ਤੋਂ ਬੱਚਣ ਲਈ ਮਾਂ ਨੇ ਬਾਲ ਨੂੰ ਬਾਹਰ ਸੁਟ ਦਿੱਤਾ, ਜਿਸ ਨੂੰ ਇਕ ਜੁਲਾਹੇ ਦੀ ਵਹੁਟੀ ਨੇ ਲਭਿਆ ਅਤੇ ਆਪਣਾ ਬਣਾ ਕੇ ਪਾਲਿਆ"।

"ਇਸ ਰਵਾਇਤ ਦੇ ਇਕ ਹੋਰ ਵਰਣਨ ਅਨੁਸਾਰ ਉਹ ਤਪੱਸਵੀ ਰਾਮਾਨੰਦ ਸੀ। ਉਸ ਆਖਿਆ ਕਿ ਮੈਂ ਆਪਣੇ ਵਰ ਨੂੰ ਵਾਪਿਸ ਨਹੀਂ ਲੈ ਸਕਦਾ ਪਰ ਉਹ ਇਸ ਤਰ੍ਹਾਂ ਪ੍ਰਬੰਧ ਕਰੇਗਾ ਕਿ ਜਨਮ ਸਾਧਾਰਣ ਤ੍ਰੀਕੇ ਨਾਲ ਨਾ ਹੋਵੇ। ਬੱਚਾ ਮਾਂ ਦੇ ਹੱਥ ਦੀ ਤਲੀ

---

[1]ਕ. ਗ. ਪੰਨਾ 2

ਵਿਚੋਂ ਪੈਦਾ ਹੋਵੇ। ਉਸ ਦਾ ਬਚਨ ਪੂਰਾ ਹੋਇਆ ਅਤੇ ਬੱਚਾ ਜਨਮ ਮਗਰੋਂ ਲਹਰਤਾਰਾ ਤਲਾ ਦੇ ਵਿਚ ਉੱਗੇ ਕੰਵਲ ਫੁਲ ਪੁਰ ਰਖ ਦਿੱਤਾ ਗਇਆ। ਨੀਰੂ ਦੀ ਘਰ ਵਾਲੀ ਨੀਮਾ ਨੇ ਬੱਚਾ ਉਥੋਂ ਲਭਿਆ ਅਤੇ ਉਸ ਨੂੰ ਆਪਣੇ ਪਤੀ ਦੇ ਘਰ ਲੈ ਗਈ"।[2]

ਦੂਜਾ ਵਰਨਣ ਕੁਝ ਵਧੀਕ ਕਾਵਿ ਆਤਮਕ ਹੈ ਅਤੇ ਇਸ ਪ੍ਰਕਾਰ ਚਲਦਾ ਹੈ:

ਕਬੀਰ ਆਕਾਸ਼ ਤੋਂ ਪ੍ਰਿਥਵੀ ਪੁਰ ਉਤ੍ਰਿਆ। ਕੰਵਲ ਫੁਲ ਉਸ ਥਾਂ ਖਿੜਿਆ ਹੋਇਆ ਸੀ ਜਿੱਥੇ ਕਬੀਰ ਨੇ ਜਨਮ ਲਇਆ। ਮਧੁਮਖੀਆਂ ਭਿਨ ਭਿਨਾ ਕੇ ਥੱਕ ਗਈਆਂ ਸਨ। ਮੋਰ, ਚੰਡੋਲ ਅਤੇ ਹੋਰ ਕਿਸਮਾਂ ਦੇ ਪੰਛੀ ਆਪਣੀ ਉਡਾਰੀ ਵਿਚ ਤਲਾ ਦੇ ਗਿਰਦ ਚੱਕਰ ਕਟਦੇ ਲੰਘੇ। ਵਾਯੂ ਵਿਚ ਗਰਜ ਅਤੇ ਬਿਜਲੀ ਸੀ ਜਦੋਂ ਉਹ ਇਕ ਕੰਵਲ ਫੁਲ ਦੇ ਵਿਚਕਾਰ ਪ੍ਰਗਟ ਹੋਇਆ। ਇਹ ਫੁਲ ਲਹਰਤਾਰਾ ਤਲਾ ਦੇ ਵਿਚਕਾਰ ਸੀ। ਨੀਮਾ, ਨੀਰੂ ਜੁਲਾਹੇ ਦੀ ਨਵੀਂ ਵਿਆਹੀ ਦੁਲਹਨ ਜੋ ਵਿਆਹ ਦੀ ਰਸਮ ਮਗਰੋਂ ਆਪਣੇ ਪਤੀ ਦੇ ਘਰ ਜਾ ਰਹੀ ਸੀ, ਨੂੰ ਪਿਆਸ ਮਹਿਸੂਸ ਹੋਈ। ਉਹ ਤਲਾ ਕੋਲ ਗਈ ਪਰੰਤੂ ਜਦੋਂ ਉੱਥੇ ਬੱਚੇ ਨੂੰ ਵੇਖਿਆ ਉਹ ਬਹੁਤ ਡਰੀ। ਉਸਨੇ ਆਪਣੇ ਮਨ ਵਿਚ ਵਿਚਾਰਿਆ 'ਇਹ ਕਿਸੇ ਕੰਵਾਰੀ ਵਿਧਵਾ ਦੇ ਸ਼ਰਮ ਦੀ ਜੀਂਦੀ ਨਿਸ਼ਾਨੀ ਹੈ।' ਨੀਰੂ ਨੇ ਸੁਝਾਉ ਦਿੱਤਾ ਕਿ ਅਸੀਂ ਇਸ ਬੱਚੇ ਨੂੰ ਆਪਣੇ ਘਰ ਲੈ ਚਲੀਏ ਪਰੰਤੂ ਨੀਮਾ ਨੇ ਪਹਿਲੋਂ ਇਤਰਾਜ਼ ਕੀਤਾ, ਇਹ ਖਿਆਲ ਕਰਕੇ ਕਿ ਅਜੇਹਾ ਕੰਮ ਬਦਨਾਮੀ ਦਾ ਕਾਰਨ ਹੋ ਸਕਦਾ ਹੈ। ਤੀਵੀਆਂ ਪੁਛਣਗੀਆਂ 'ਅਜੇਹੇ ਸੁੰਦਰ ਬੱਚੇ ਦੀ ਜਿਸ ਦੀਆਂ ਅੱਖਾਂ ਕੰਵਲ ਵਾਂਗ ਹਨ ਮਾਂ ਕੌਣ ਹੈ।' ਐਪਰ ਸਾਰੇ ਡਰ ਇਕ ਪਾਸੇ ਕਰਕੇ ਉਨ੍ਹਾਂ ਨੂੰ ਬੱਚੇ ਪੁਰ ਤਰਸ ਆਇਆ। ਘਰ ਦੇ ਨੇੜੇ ਜਾਂਦਿਆਂ ਤੀਵੀਆਂ ਨੇ ਉਨ੍ਹਾਂ ਨੂੰ ਗੀਤਾਂ ਰਾਹੀਂ ਜੀ ਆਖਿਆਂ ਨੂੰ ਆਖਿਆ। ਪਰੰਤੂ ਜਦੋਂ ਉਨ੍ਹਾਂ ਬੱਚੇ ਨੂੰ ਵੇਖਿਆ ਧੁੰਧਲੇ ਵਿਚਾਰ ਉਨ੍ਹਾਂ ਦੇ ਮਨਾਂ ਵਿਚ ਉਪਜ ਪਏ ਅਤੇ ਉਹ ਪੁਛਣ ਲਗ ਪਈਆਂ 'ਇਹ ਬੱਚਾ ਇਸ ਪਾਸ ਕਿਥੋਂ ਆਇਆ ਹੈ।' ਨੀਮਾਂ ਨੇ ਉੱਤਰ ਦਿੱਤਾ ਕਿ ਇਹ ਬੱਚਾ ਬਿਨਾਂ ਉਸ ਦੇ ਜੰਮੇ ਉਸਨੂੰ ਪ੍ਰਾਪਤ ਹੋਇਆ ਹੈ ਅਤੇ ਤੀਵੀਆਂ ਹੋਰ ਪ੍ਰਸ਼ਨ ਕਰਨੋਂ ਰੁਕ ਗਈਆਂ'।[3]

ਕਬੀਰ ਜੀ ਦੇ ਨਾਮਕਰਣ ਸੰਸਕਾਰ ਦੀ ਵੀ ਇਕ ਅਸਚਰਜ ਜਨਕ ਵਾਰਤਾ ਹੈ। 'ਜਦੋਂ ਨੀਰੂ ਨੇ ਕਾਜ਼ੀ ਨੂੰ ਬੁਲਾਇਆ ਕਿ ਕੁਰਾਨ ਖੋਲ੍ਹ ਕੇ ਬੱਚੇ ਦਾ ਨਾਮ ਰਖੇ ਤਾਂ ਉਸ ਨੂੰ ਕਬੀਰ ਨਾਮ ਲਭਿਆ ਅਤੇ ਉਸੇ ਮੂਲ ਤੋਂ ਅਕਬਰ, ਕੁਬਰਾ ਅਤੇ ਕਿਬਰੀਆ। ਇਹ ਨਾਮ ਲਭਣ ਤੇ ਕਾਜ਼ੀ ਬਹੁਤ ਸ਼ਸ਼ਦਰ ਹੋਇਆ ਅਤੇ ਆਪਣੇ ਨਹੁੰ ਟੁੱਕਣ ਲਗ ਪਇਆ ਕਿਉਂਜੁ ਕਬੀਰ ਨਾਮ ਰੱਬ ਦੀ ਵੀ ਇਕ ਉਪਾਧੀ ਸੀ। ਜੋ ਕੁਝ ਵਰਤਿਆ ਉਸ ਦੀ ਖਬਰ ਸਾਰੇ ਫੈਲ ਗਈ ਅਤੇ ਥੋੜ੍ਹੇ ਚਿਰ ਮਗਰੋਂ ਪੰਜ ਜਾਂ ਛੇ ਕਾਜ਼ੀ ਮੌਕੇ ਪੁਰ ਪਹੁੰਚ ਗਏ। ਸਭ ਨੇ ਕੁਰਾਨ ਖੋਲ੍ਹਿਆ ਪਰ ਸਿੱਟਾ ਉਹੋ ਹੀ ਸੀ। ਚੁਪੀਤੇ ਹੈਰਾਨਗੀ ਵਿਚ ਉਨ੍ਹਾਂ ਕਿਤਾਬ ਬੰਦ ਕਰ ਦਿੱਤੀ। ਉਹ ਸਾਰੇ ਮੁਤਫ਼ਿਕ ਹੋ ਗਏ ਕਿ ਇਕ ਜੁਲਾਹੇ ਦੇ ਬੱਚੇ ਨੂੰ ਇਤਨੇ

---

[2]ਕ.ਗ. ਪੰਨਾ 3 ਤੇ 4

[3]ਉਹੀ, ਪੰਨਾ 4

ਮਹੱਤਵ ਵਾਲਾ ਖਿਤਾਬ ਨਾਮ ਦੇ ਤੌਰ ਪੁਰ ਨਹੀਂ ਦਿੱਤਾ ਜਾਣਾ ਚਾਹੀਦਾ। ਉਨ੍ਹਾਂ ਕੁਰਾਨ ਫਿਰ ਖੱਲ੍ਹਿਆ ਅਤੇ ਨਾਮ ਲਭੇ, ਜ਼ਿੰਦਾ ਪੀਰ ਅਤੇ ਹੱਕ ਆਦਿ ਨਾਮ ਨਿਕਲੇ। ਇਸ ਪੁਰ ਉਨ੍ਹਾਂ ਨੀਰੂ ਨੂੰ ਆਖਿਆ "ਤੂੰ ਕਿਸੇ ਤਰ੍ਹਾਂ ਬੱਚੇ ਨੂੰ ਮਾਰਦੇ" ਉਨ੍ਹਾਂ ਦਾ ਹੁਕਮ ਮੰਨ ਕੇ ਨੀਰੂ ਬੱਚੇ ਨੂੰ ਮਾਰਨ ਲਈ ਘਰ ਦੇ ਅੰਦਰ ਲੈ ਗਇਆ ਪਰੰਤੂ ਉਸਦਾ ਇਰਾਦਾ ਪੂਰਾ ਕਰਨ ਤੋਂ ਪਹਿਲੋਂ ਹੀ ਬੱਚੇ ਨੇ ਇਹ ਸ਼ਬਦ ਉਚਾਰਿਆ :

"ਮੈਂ ਇਕ ਅਗਿਆਤ ਸਥਾਨ ਤੋਂ ਆਇਆ ਹਾਂ। ਮਾਇਆ ਨੇ ਜਗਤ ਨੂੰ ਠਗਿਆ ਹੋਇਆ ਹੈ, ਮੈਨੂੰ ਕੋਈ ਨਹੀਂ ਪਛਾਣਦਾ। ਮੈਂ ਕਿਸੇ ਤੀਵੀਂ ਤੋਂ ਨਹੀਂ ਜੰਮਿਆ, ਮੈਂ ਲੜਕੇ ਦੇ ਸਰੂਪ ਵਿਚ ਪ੍ਰਗਟਾਇਆ ਹਾਂ। ਮੇਰਾ ਵਾਸ ਕਾਸ਼ੀ ਦੇ ਨੇੜੇ ਇਕ ਨਿਰਜਨ ਥਾਂ ਵਿਚ ਸੀ ਅਤੇ ਉੱਥੋਂ ਜੁਲਾਹੇ ਨੇ ਮੈਨੂੰ ਲਭ ਲਿਆ। ਮੇਰੇ ਵਿਚ ਨਾ ਆਕਾਸ਼ ਹੈ ਨਾ ਪ੍ਰਿਥਵੀ, ਕੇਵਲ ਗਿਆਨ ਹੀ ਹੈ। ਮੈਂ ਇਸ ਪ੍ਰਿਥਵੀ ਤੇ ਇਕ ਰੂਹਾਨੀ ਰੂਪ ਵਿਚ ਆਇਆ ਹਾਂ ਅਤੇ ਮੇਰਾ ਨਾਮ ਵੀ ਰੂਹਾਨੀ ਵਿਸ਼ੇਸ਼ਤਾ ਵਾਲਾ ਹੈ। ਨਾ ਮੇਰੇ ਵਿਚ ਹੱਡੀਆਂ ਹਨ ਨਾ ਲਹੂ ਅਤੇ ਚੰਮ। ਮੈਂ ਲੋਕਾਂ ਨੂੰ ਸ਼ਬਦ ਦੀ ਗਿਆਤ ਦੇਣੀ ਹੈ ਮੇਰਾ ਸਰੀਰ ਸਦਾ ਰਹਿਣ ਵਾਲਾ ਹੈ। ਮੈਂ ਉੱਚਤਮ ਹਸਤੀ ਹਾਂ। ਇਹ ਕਬੀਰ ਦੇ ਬਚਨ ਹਨ ਜੋ ਨਾਸ ਰਹਿਤ ਹੈ।"

ਇਸ ਪ੍ਰਕਾਰ ਕਾਜ਼ੀ ਆਪਣੇ ਮਨਤਵ ਵਿਚ ਹਾਰ ਗਏ ਅਤੇ ਬੱਚੇ ਦਾ ਨਾਮ ਕਬੀਰ ਰਖਿਆ ਗਇਆ।[4]

[5]ਪਾਦਰੀ ਵੈਸਟਕਾਟ ਲਿਖਦੇ ਹਨ ਕਿ ਆਪਣੇ ਹਮ ਉਮਰਾਂ ਨਾਲ ਖੇਡਦਿਆਂ ਕਬੀਰ ਹਿੰਦੂ ਅਤੇ ਮੁਸਲਮਾਨ ਦੋਹਾਂ ਖੇਡ ਸਾਥੀਆਂ ਨੂੰ ਨਰਾਜ਼ ਕਰ ਦਿੰਦਾ ਸੀ। ਜਦੋਂ ਖੇਡਦਿਆਂ ਖੇਡਦਿਆਂ ਉਹ ਪੁਕਾਰ ਉਠਦਾ ਸੀ 'ਰਾਮ ਰਾਮ', 'ਹਰੀ, ਹਰੀ' ਤਾਂ ਮੁਸਲਮਾਨ ਉਸ ਨੂੰ ਕਾਫ਼ਰ ਆਖਦੇ ਸਨ। ਇਸ ਇਲਜ਼ਾਮ ਦਾ ਉਹ ਉੱਤਰ ਦਿੰਦਾ ਸੀ ਕਿ ਕਾਫ਼ਰ ਉਹ ਹੈ ਜੋ ਪਾਪ ਕਰਦਾ ਹੈ। ਇਕ ਦਿਨ ਉਸਨੇ ਆਪਣੇ ਮੱਥੇ ਪੁਰ ਤਿਲਕ ਲਾ ਲਇਆ ਅਤੇ ਗਲ ਵਿਚ ਜੰਞੂ ਪਾ ਲਇਆ ਅਤੇ ਪੁਕਾਰ ਉਠਿਆ "ਨਾਰਾਇਣ ਨਾਰਾਇਣ"। ਇਸ ਕਰਤੱਵ ਨੇ ਬ੍ਰਾਹਮਣਾਂ ਨੂੰ ਨਾਰਾਜ਼ ਕਰ ਦਿੱਤਾ। ਉਨ੍ਹਾਂ ਇਸ ਨੂੰ ਆਪਣੇ ਵਿਸ਼ੇਸ਼ ਅਧਿਕਾਰਾਂ ਦੀ ਉਲੰਘਣਾ ਸਮਝਿਆ। ਉਨ੍ਹਾਂ ਦੇ ਰੋਸ ਵਿਰੁਧ ਉਸ ਨੇ ਇਹ ਸ਼ਬਦ ਉਚਾਰਿਆ :

ਹਮ ਘਰਿ ਸੂਤੁ ਤਨਹਿ ਨਿਤ ਤਾਨਾ ਕੰਠਿ ਜਨੇਊ ਤੁਮਾਰੇ।
ਤੁਮ੍ਹ ਤਉ ਬੇਦ ਪੜਹੁ ਗਾਇਤ੍ਰੀ ਗੋਬਿੰਦੁ ਰਿਦੈ ਹਮਾਰੇ।੧।
ਮੇਰੀ ਜਿਹਬਾ ਬਿਸਨੁ ਨੈਨ ਨਾਰਾਇਨ ਹਿਰਦੈ ਬਸਹਿ ਗੋਬਿੰਦਾ।
ਜਮ ਦੁਆਰ ਜਬ ਪੂਛਸਿ ਬਵਰੇ ਤਬ ਕਿਆ ਕਹਸਿ ਮੁਕੰਦਾ।੧।ਰਹਾਉ।
ਹਮ ਗੋਰੂ ਤਮ ਗੁਆਰ ਗੁਸਾਈ ਜਨਮ ਜਨਮ ਰਖਵਾਰੇ।
ਕਬਹੂ ਨ ਪਾਰ ਉਤਾਰਿ ਚਰਾਇਅਹੁ ਕੈਸੇ ਖਸਮ ਹਮਾਰੇ।੨।

---

[4]ਕ.ਗ. ਪੰਨਾ 5

[5]ਉਹੀ, ਪੰਨਾ 5

ਤੂੰ ਬਾਮ੍ਹਨੁ ਮੈ ਕਾਸੀਕ ਜੁਲਹਾ ਬੂਝਹੁ ਮੋਰ ਗਿਆਨਾ ।
ਤੁਮ ਤਉ ਜਾਚੇ ਭੂਪਤਿ ਰਾਜੇ ਹਰਿ ਸਿਉ ਮੋਰ ਧਿਆਨਾ । ੩ । ੪ । ੬ [6]

ਬ੍ਰਾਹਮਣ ਜਨੇਊ ਪਹਰਾਣਾ ਆਪਣਾ ਖਾਸ ਅਧਿਕਾਰ ਸਮਝਦੇ ਸਨ । ਕਬੀਰ ਨੇ ਆਪੇ ਹੀ ਜਨੇਊ ਪਾ ਲਇਆ ਤਾਂ ਮੁਕੰਦ ਨਾਮ ਬ੍ਰਾਹਮਣ ਨੇ ਰੋਸ ਪ੍ਰਗਟ ਕੀਤਾ । ਕਬੀਰ ਜੀ ਨੇ ਉੱਤਰ ਵਿਚ ਇਹ ਸ਼ਬਦ ਉਚਾਰਿਆ । ਪੰਡਿਤ ਜੀ ! ਜਿਸ ਥੋੜੇ ਜਿਤਨੇ ਸੂਤ ਦਾ ਤੁਹਾਡੇ ਗਲ ਵਿਚ ਜੰਞੂ ਹੈ, ਉਸੇ ਸੂਤ ਦਾ ਬਹੁਤ ਸਾਰੀ ਮਿਣਤੀ ਵਿਚ ਸਾਡੇ ਘਰ ਰੋਜ਼ ਤਾਣਾ ਤਣੀਦਾ ਹੈ । ਤੁਸੀਂ ਵੇਦਾਂ ਅਤੇ ਗਾਇਤ੍ਰੀ ਦਾ ਪਾਠ ਕਰਦੇ ਹੋ । ਸਾਡੇ ਰਿਦੇ ਵਿਚ ਗੋਬਿੰਦ ਦਾ ਵਾਸ ਹੈ । (ਜਿਸ ਦੇ ਮੁਖੋਂ ਤੁਸੀਂ ਆਖਦੇ ਹੋ ਬੇਦ ਅਤੇ ਗਾਇਤ੍ਰੀ ਨਿਕਲੇ ਹਨ) । ਮੇਰੀ ਜੀਭ ਵਿਸ਼ਣੂ ਦਾ ਨਾਮ ਜਪਦੀ ਹੈ । ਅੱਖਾਂ ਸਭ ਵਿਚ ਨਾਰਾਇਣ ਵੇਖਦੀਆਂ ਹਨ ਅਤੇ ਹਿਰਦੇ ਵਿਚ ਗੋਬਿੰਦ ਵਸ ਰਹਿਆ ਹੈ । ਜਦੋਂ ਹੇ ਮੁਕੰਦ ਜੀ ! ਜਮ ਦੇ ਦਰ ਪੁਛ ਕੀਤੀ ਗਈ ਤੁਸੀਂ ਕੀ ਉਤ੍ਰ ਦਿਓਗੇ । ਅਸੀਂ ਤੁਸਾਡੀਆਂ ਗਊਆਂ ਹਾਂ ਅਤੇ ਤੁਸੀਂ ਜਨਮ ਜਨਮਾਤ੍ਰਾਂ ਤੋਂ ਸਾਡੀ ਰਖਿਆ ਕਰਨ ਵਾਲੇ ਗਵਾਲੇ ਹੋ । ਪਰ ਤੁਸੀਂ ਕੇਹੋ ਜੇਹੇ ਸਾਡੇ ਮਾਲਿਕ ਹੋ । ਤੁਸਾਂ ਸਾਨੂੰ ਸੰਸਾਰ ਸਾਗਰ ਤੋਂ ਪਾਰ ਨ ਕੀਤਾ (ਅਤੇ ਅਸੀਂ ਅਜੇ ਵੀ ਆਵਾਗਵਨ ਵਿਚ ਧੱਕੇ ਖਾ ਰਹੇ ਹਾਂ) ਤੁਸੀਂ ਬ੍ਰਾਹਮਣ ਹੋ ਮੈਂ ਕਾਸ਼ੀ ਦਾ ਜੁਲਾਹਾ ਹਾਂ । ਮੇਰੀ ਮਤ ਸੁਣ ਲਵੋ ਤੁਸੀਂ ਤਾਂ ਵੱਡੇ ਵੱਡੇ ਜਿਮੀਦਾਰਾਂ ਅਤੇ ਰਾਜਿਆਂ ਦੇ ਦਰ ਦੇ ਸੁਾਲੀ ਹੋ । ਮੇਰਾ ਧਿਆਨ ਹਰੀ ਵਿਚ ਜੁੜਿਆ ਹੋਇਆ ਹੈ ।

ਪਾਦਰੀ ਵੈਸਕਾਟ ਨੇ ਲੋਈ ਦੇ ਜਨਮ ਦੀ ਵੀ ਇਕ ਅਸਚਰਜ ਵਾਰਤਾ ਕਬੀਰ ਕਸੌਟੀ ਦੇ ਆਧਾਰ ਤੇ ਲਿਖੀ ਹੈ ਜਿਹੜੀ ਪਾਠਕਾਂ ਵਿਚ ਦਿਲਚਸਪੀ ਤੋਂ ਖਾਲੀ ਨਹੀਂ ਹੋਵੇਗੀ ।

"ਜਦੋਂ ਕਬੀਰ ਤੀਹਾਂ ਵਰ੍ਹਿਆਂ ਦਾ ਹੋਇਆ ਇਕ ਦਿਨ ਉਹ ਗੰਗਾ ਕਿਨਾਰੇ ਤੁਰਦਾ ਇਕ ਛਪਰੀ ਤੇ ਪੁਜਿਆ ਜੋ ਇਕ ਬਨਖੰਡੀ ਬੈਰਾਗੀ ਦੀ ਮਲਕੀਅਤ ਸੀ । ਉਹ ਛਪਰੀ ਤੇ ਅਪੜ ਕੇ ਬੈਠ ਗਇਆ । ਕੁਝ ਚਿਰ ਮਗਰੋਂ ਇਕ ਲੜਕੀ ਵੀ ਜੋ ਲਗ ਭਗ ਵੀਹ ਸਾਲਾਂ ਦੀ ਸੀ ਉਥੇ ਆ ਗਈ । ਉਸ ਦੇ ਪੁੱਛਣ ਤੇ ਕਿ 'ਤੁਸੀਂ ਕੌਣ ਹੋ' ਉਸ ਨੇ ਆਖਿਆ, 'ਮੈਂ ਕਬੀਰ ਹਾਂ' । ਉਸਨੇ ਫਿਰ ਉਸਦੀ ਜਾਤ ਅਤੇ ਭੇਖ ਬਾਬਤ ਸਵਾਲ ਕੀਤਾ । ਦੋਹਾਂ ਪੁੱਛਾਂ ਦਾ ਉੱਤਰ ਉਸਨੇ ਉਹੋ ਹੀ ਦਿੱਤਾ 'ਕਬੀਰ' । ਲੜਕੀ ਨੇ ਬਚਨ ਕੀਤਾ ਕਿ ਭਾਵੇਂ ਕਈ ਸੰਤ ਉਸ ਥਾਂ ਤੇ ਆਏ ਸਨ ਉਨ੍ਹਾਂ ਵਿਚੋਂ ਕਿਸੇ ਨੇ ਵੀ ਆਪਣੇ ਨਾਮ, ਜਾਤੀ ਅਤੇ ਭੇਖ ਬਾਬਤ ਅਜੇਹਾ ਉੱਤਰ ਨਹੀਂ ਸੀ ਦਿੱਤਾ । ਕਬੀਰ ਨੇ ਕਹਿਆ ਕਿ ਜੋ ਕੁਝ ਉਹ ਆਖ ਰਹੀ ਹੈ ਉਹ ਪੂਰਨ ਸੱਚ ਹੈ । ਇਸੇ ਅਸਨਾ ਵਿਚ ਹੋਰ ਸੰਤ ਵੀ ਆ ਗਏ । ਲੜਕੀ ਨੇ ਆਪਣੇ ਘਰੋਂ ਝਟਪਟ ਬਹੁਤ ਸਾਰਾ ਦੁੱਧ ਲੈ ਆਂਦਾ ਜੋ ਉਸਨੇ ਸੱਤਾਂ ਭਾਗਾਂ ਵਿਚ ਵੰਡ ਦਿੱਤਾ । ਪੰਜ ਹਿੱਸੇ ਉਸ ਸੰਤਾਂ ਨੂੰ ਦੇ ਦਿੱਤੇ ਅਤੇ ਇਕ ਕਬੀਰ ਨੂੰ ਅਰ ਇਕ ਆਪਣੇ ਲਈ ਰਖ ਲਇਆ । ਕਬੀਰ ਨੇ ਆਪਣਾ ਹਿੱਸਾ ਜ਼ਮੀਨ ਪੁਰ ਰਖ ਦਿੱਤਾ । ਸੰਤ ਆਪੋ

[6] ਆਸਾ

ਆਪਣਾ ਹਿੱਸਾ ਪੀ ਗਏ ਅਤੇ ਕਬੀਰ ਨੂੰ ਪੁਛਿਆ ਉਹ ਵੀ ਆਪਣਾ ਹਿੱਸਾ ਕਿਉਂ ਨਹੀਂ ਪੀਂਦਾ। ਕਬੀਰ ਨੇ ਜਵਾਬ ਦਿੱਤਾ ਕਿ ਉਹ ਇਹ ਇਕ ਸਾਧੂ ਲਈ ਰਖਿਆ ਹੋਇਆ ਹੈ ਜੋ ਗੰਗਾ ਦੇ ਪਾਰਲੇ ਪਾਰੋਂ ਤੁਰਦਾ ਆ ਰਹਿਆ ਹੈ। ਲੜਕੀ ਨੇ ਕਿਹਾ "ਮਹਾਰਾਜ ਤੁਸੀਂ ਆਪਣਾ ਹਿੱਸਾ ਪੀ ਲਵੋ ਮੇਰੇ ਪਾਸ ਬਹੁਤ ਦੁੱਧ ਉਸ ਲਈ ਬਚਿਆ ਪਇਆ ਹੈ।" ਕਬੀਰ ਨੇ ਉੱਤਰ ਦਿੱਤਾ "ਹਮ ਸ਼ਬਦ ਅਹਾਰੀ ਹੈਂ।" ਥੋੜੇ ਚਿਰ ਮਗਰੋਂ ਸਾਧੂ ਪਹੁੰਚ ਗਇਆ ਅਤੇ ਦੁੱਧ ਉਸਨੂੰ ਦੇ ਦਿੱਤਾ ਗਿਆ। ਸੰਤਾਂ ਨੇ ਲੜਕੀ ਪਾਸੋਂ ਉਸ ਦੇ ਮਾਂ ਬਾਪ ਬਾਬਤ ਪੁਛਿਆ ਅਤੇ ਕਹਿਆ ਕਿ ਉਹ ਕਿਸ ਤਰ੍ਹਾਂ ਇਸ ਇਕੱਲੀ ਥਾਂ ਵਿਚ ਰਹਿਣ ਲਗ ਪਈ ਹੈ। ਲੜਕੀ (ਲੋਈ) ਨੇ ਆਖਿਆ ਕਿ ਮੇਰੇ ਕੋਈ ਮਾਂ ਬਾਪ ਜ਼ਿੰਦਾ ਨਹੀਂ। ਉਸ ਨੂੰ ਇਕ ਸੰਤ ਨੇ ਪਾਲਿਆ ਸੀ ਅਤੇ ਹੁਣ ਉਹ ਵੀ ਮਰ ਗਿਆ ਹੈ ਅਤੇ ਉਹ ਇਕੱਲੀ ਹੀ ਰਹਿੰਦੀ ਹੈ। ਉਨ੍ਹਾਂ ਸੰਤ ਦਾ ਨਾਮ ਪੁਛਿਆ ਅਤੇ ਨਾਲ ਇਹ ਕਿ ਉਹ ਕਿਨ੍ਹਾਂ ਹਾਲਤਾਂ ਵਿਚ ਉਸ ਸੰਤ ਪਾਸ ਆ ਕੇ ਰਹਿਣ ਲਗ ਪਈ ਸੀ।

ਲੜਕੀ ਲੋਈ ਨੇ ਉੱਤਰ ਦਿੱਤਾ, 'ਸੰਤ ਬਨਖੰਡੀ ਬੈਰਾਗੀ ਸੀ ਅਤੇ ਨਿਰਾ ਦੁੱਧ ਤੇ ਗੁਜ਼ਾਰਾ ਕਰਦਾ ਸੀ। ਆਪਣੀ ਬਾਬਤ ਪੁੱਛ ਕਰਨ ਪੁਰ ਉਹ ਮੈਨੂੰ ਕਹਿੰਦਾ ਹੁੰਦਾ ਸੀ 'ਮੈਂ ਇਕ ਦਿਨ ਗੰਗਾ ਵਿਚ ਨਹਾ ਰਹਿਆ ਸੀ ਕਿ ਇਕ ਟੋਕਰੀ ਮੇਰੇ ਨਾਲ ਟਕਰਾਈ। ਮੈਂ ਟੋਕਰੀ ਨੂੰ ਖੋਲ੍ਹਿਆ ਅਤੇ ਉਸ ਵਿਚ ਇਕ ਲੜਕੀ ਨਵਜੰਮੀ ਵੇਖੀ। ਮੈਂ ਬਾਲੜੀ ਨੂੰ ਆਪਣੇ ਘਰ ਲੈ ਆਇਆ ਅਤੇ ਉਸ ਨੂੰ ਦੁੱਧ ਵਿਚ ਇਕ ਵੱਟੀ ਭਿਉਂ ਕੇ ਪਾਲਿਆ। ਬਾਲੜੀ ਮੈਨੂੰ ਕਪੜਿਆਂ ਵਿਚ ਲਪੇਟੀ ਲੱਭੀ ਸੀ ਇਸ ਲਈ ਮੈਂ ਉਸ ਦਾ ਨਾਮ ਲੋਈ ਰੱਖ ਦਿੱਤਾ। ਇਹ ਵਾਰਤਾ ਸੁਾਮੀ ਸੰਤਾਂ ਨੂੰ ਸੁਣਾਇਆ ਕਰਦਾ ਸੀ।"

ਲੋਈ ਕਬੀਰ ਦੀ ਗੰਭੀਰਤਾ ਨੂੰ ਵੇਖ ਕੇ ਕਹਿਣ ਲਗੀ 'ਸੁਾਮੀ ਮੈਨੂੰ ਅਜੇਹਾ ਉਪਦੇਸ਼ ਦਿਉ ਜਿਸ ਨਾਲ ਮਨ ਦੀ ਸ਼ਾਂਤੀ ਪ੍ਰਾਪਤ ਹੋ ਜਾਵੇ।' ਕਬੀਰ ਲੜਕੀ ਦੇ ਪ੍ਰਗਟ ਸਿਦਕ ਨੂੰ ਦੇਖ ਕੇ ਪ੍ਰਸੰਨ ਹੋਇਆ ਅਤੇ ਉਸ ਨੂੰ ਇਹ ਦੀਖਿਆ ਦਿੱਤੀ "ਸਦਾ ਸਤਿ ਨਾਮ ਦਾ ਜਪ ਕਰੋ ਅਤੇ ਆਪਣੀ ਆਯੂ ਸੰਤਾਂ ਦੀ ਸੇਵਾ ਵਿਚ ਬਤੀਤ ਕਰੋ"। ਇਹ ਸਿਖਿਆ ਮੰਨਕੇ ਉਸਨੇ ਸਾਰੇ ਦੁਨਿਆਵੀ ਖ਼ਿਆਲ ਛੱਡ ਦਿੱਤੇ, ਕਾਂਸ਼ੀ ਚਲੀ ਗਈ ਅਤੇ ਆਪਣਾ ਸਮਾਂ ਸੰਤਾਂ ਦੀ ਸੇਵਾ ਵਿਚ ਗੁਜ਼ਾਰਨ ਲਗੀ। ਨੀਮਾ ਨੇ ਸਮਝਿਆ ਕਿ ਕਬੀਰ ਆਪਣੇ ਘਰ ਇਕ ਵਹੁਟੀ ਨਾਲ ਲੈ ਆਇਆ ਹੈ ਅਤੇ ਪੁਛਿਆ ਕਿ ਜਦੋਂ ਤੁਸੀਂ ਤੀਵੀਂ ਖਾਵੰਦ ਵਾਂਗ ਇਕੱਠੇ ਨਹੀਂ ਰਹਿੰਦੇ ਤਾਂ ਉਸ ਨਾਲ ਵਿਆਹ ਕਿਉਂ ਕੀਤਾ ਹੈ"।[7]

ਕਮਾਲ ਪੁੱਤਰ ਅਤੇ ਕਮਾਲੀ ਧੀ ਬਾਬਤ ਵੀ ਐਹੋ ਜੇਹੀਆਂ ਕਰਾਮਾਤ ਭਰੀਆਂ ਦੰਤ ਕਥਾਵਾਂ ਹਨ।

"ਇਕ ਹੋਰ ਮੌਕੇ ਤੇ ਕਬੀਰ ਸ਼ੇਖ ਤੱਕੀ ਨਾਲ ਗੰਗਾ ਦੇ ਕਿਨਾਰੇ ਤੁਰ ਫਿਰ ਰਹਿਆ ਸੀ। ਸ਼ੇਖ ਨੇ ਅਚਣਚੇਤੀ ਇਕ ਬੱਚੇ ਦੀ ਲਾਸ਼ ਵੇਖੀ ਜੋ ਨਦੀ ਦੇ ਹੇਠਾਂ ਵਲ ਰੁੜ੍ਹਦੀ ਜਾ ਰਹੀ ਸੀ। ਸ਼ੇਖ ਨੇ ਸੁਝਾਉ ਦਿੱਤਾ ਕਿ ਕਬੀਰ ਬੱਚੇ ਨੂੰ ਬੁਲਾਵੇ। ਕਬੀਰ ਨੇ ਬੱਚੇ ਦੇ ਕੰਨਾਂ

---

[7]ਕ. ਗ. ਪੰਨੇ 7 ਤੇ 8

ਵਿਚ ਕੁਝ ਗੋਸ਼ਾ ਕੀਤਾ ਜਿਸ ਪੁਰ ਉਹ ਤੁਰੰਤ ਰੋਣ ਲਗ ਪਇਆ। ਸ਼ੇਖ ਤੱਕੀ ਨੇ ਮੰਨਿਆ ਕਿ ਕਬੀਰ ਨੇ ਕਰਾਮਾਤ ਵਿਖਾਈ ਹੈ। ਉਸ ਬੱਚੇ ਦੀ ਖੂਬ-ਸੂਰਤੀ ਕਾਰਨ ਕਬੀਰ ਨੇ ਬੱਚੇ ਦਾ ਨਾਮ ਕਮਾਲ (ਪੂਰਨਤਾ) ਰਖਿਆ ਅਤੇ ਲੋਈ ਨੂੰ ਦਿੱਤਾ ਜਿਸ ਨੇ ਉਸ ਨੂੰ ਪਾਲਿਆ। ਬੱਚਾ ਲੋਈ ਨੂੰ ਆਪਣੀ ਮਾਂ ਸਮਝਣ ਲਗ ਪਇਆ ਅਤੇ ਹੋਰ ਲੋਕਾਂ ਲੋਈ ਦੀ ਗੋਦ ਵਿਚ ਬੱਚਾ ਵੇਖਕੇ ਇਹ ਖਿਆਲ ਕੀਤਾ ਕਿ ਕਬੀਰ ਵਿਆਹਿਆ ਹੋਇਆ ਹੈ।

ਕੁਝ ਦਿਨ ਮਗਰੋਂ ਇਤਫ਼ਾਕੀਆ ਕਬੀਰ ਇਕ ਗਵਾਂਢੀ ਦੇ ਘਰ ਗਇਆ। ਉਦੋਂ ਉਸ ਦੀ ਨਵਜੰਮੀ ਲੜਕੀ ਮਰ ਗਈ। ਕਬੀਰ ਨੇ ਮੁਰਦੇ ਸਰੀਰ ਨੂੰ ਆਪਣੇ ਘਰ ਲੈ ਜਾਣ ਦੀ ਆਗਿਆ ਮੰਗੀ। ਮਾਂ, ਜਿਸ ਨੇ ਸੁਣਿਆ ਸੀ ਕਿ ਕਿਸ ਤਰ੍ਹਾਂ ਕਬੀਰ ਨੇ ਕਮਾਲ ਨੂੰ ਮੁੜ ਸੁਰਜੀਤ ਕੀਤਾ ਸੀ, ਨੇ ਕੁਝ ਪ੍ਰੇਰਨਾ ਮਗਰੋਂ ਪਿਤਾ ਨੂੰ ਮਨਾਇਆ ਕਿ ਉਹ ਆਪਣੀ ਰਜ਼ਾਮੰਦੀ ਦੇਵੇ। ਕਬੀਰ ਨੇ ਸ਼ਬਦ ਦੀ ਰਾਹੀਂ ਬੱਚੀ ਨੂੰ ਮੁੜ ਸੁਰਜੀਤ ਕਰ ਦਿੱਤਾ, ਉਸਦਾ ਨਾਮ ਕਮਾਲੀ ਰਖਿਆ ਅਤੇ ਲੋਈ ਨੂੰ ਉਸਦੀ ਪਾਲਨਾ ਸੌਂਪ ਦਿੱਤੀ, ਦੋਵੇਂ ਬੱਚੇ ਖੱਡੀ ਦਾ ਕੰਮ ਕਰਦੇ ਸਨ ਅਤੇ ਕਬੀਰ ਨੂੰ ਸ੍ਵਾਮੀ ਜੀ ਕਹਿ ਕੇ ਬੁਲਾਂਦੇ ਸਨ।"[8]

ਬ੍ਰਾਹਮਣਾਂ ਨੇ ਕਬੀਰ ਨੂੰ ਨਿਗੁਰਾ ਹੋਣ ਦਾ ਮਿਹਣਾ ਦਿੱਤਾ। ਕਬੀਰ ਨੇ ਪੱਕਾ ਇਰਾਦਾ ਕਰ ਲਇਆ ਕਿ ਉਹ ਇਸ ਘਾਟੇ ਨੂੰ ਪੂਰਾ ਦੇਵੇਗਾ। ਉਸ ਨੇ ਰਾਮਾਨੰਦ ਜੀ ਦੀ ਬਹੁਤ ਸਿਫ਼ਤ ਸੁਣੀ ਸੀ। ਉਸ ਉਨ੍ਹਾਂ ਦਾ ਚੇਲਾ ਬਣਨ ਦੀ ਇਛਿਆ ਕੀਤੀ। ਪਰ ਔਖ ਇਹ ਸੀ ਕਿ ਰਾਮਨੰਦ, ਜਿਸ ਤਰ੍ਹਾਂ ਅਸੀਂ ਅੱਗੇ ਜਾ ਕੇ ਦੱਸਾਂਗੇ ਕਿਸੇ ਤੁਰਕ ਦੇ ਮੂੰਹ ਨਹੀਂ ਸੀ ਲਗਦਾ। ਕਬੀਰ ਨੇ ਇਕ ਚਾਲ ਚਲੀ। ਰਾਮਾਨੰਦ ਬਹੁਤ ਸਵੇਰੇ ਪੰਚਘਾਟ ਗੰਗਾ ਤੇ ਇਸ਼ਨਾਨ ਕਰਕੇ ਮੂੰਹ ਝਾਖਰੇ ਹੀ ਆਪਣੇ ਘਰ ਮੁੜ ਆਉਂਦੇ ਸਨ। ਕਬੀਰ ਨੇ ਸੋਚਿਆ ਕਿ ਜੇ ਮੈਂ ਘਾਟ ਦੀਆਂ ਪਉੜੀਆਂ ਤੇ ਉਸ ਦੇ ਰਾਹ ਵਿਚ ਲੰਮਾ ਪੈ ਜਾਵਾਂ ਤਾਂ ਹੋ ਸਕਦਾ ਹੈ ਕਿ ਰਾਮਾਨੰਦ ਉਸ ਪਰ ਅਚਨਚੇਤੀ ਪੈਰ ਰਖ ਦੇਵੇ। ਕਬੀਰ ਦੀ ਇਹ ਚਾਲ ਚਲ ਗਈ। ਰਾਮਾਨੰਦ ਨੇ ਪੈਰ ਰਖਦਿਆਂ ਹੀ ਮੂੰਹੋਂ 'ਰਾਮ ਰਾਮ' ਆਖਿਆ। ਕਬੀਰ ਜਾਣਦਾ ਸੀ ਕਿ ਕੋਈ ਸ਼ਬਦ ਇਸ ਸੰਤ ਦੇ ਮੂੰਹੋਂ ਇਤਨੇ ਛੇਤੀ ਨਹੀਂ ਨਿਕਲ ਸਕਦੇ ਜਿਤਨਾ ਕਿ ਉਸ ਦੀ ਸੰਪ੍ਰਦਾ ਦਾ ਮੰਤ੍ਰ। ਉਸ ਆਪਣਾ ਹੱਕ ਪ੍ਰਗਟ ਕੀਤਾ ਕਿ ਚੂੰਕਿ ਉਸਨੂੰ ਗੁਰ ਮੰਤ੍ਰ ਮਿਲ ਚੁਕਿਆ ਹੈ, ਹੁਣ ਕੋਈ ਵੀ ਉਸ ਨੂੰ ਭੇਖ ਵਿਚ ਦਾਖਿਲ ਹੋਣੋਂ ਨਹੀਂ ਰੋਕ ਸਕਦਾ।

ਜਦੋਂ ਕਬੀਰ ਨੇ ਇਹ ਪ੍ਰਗਟ ਕੀਤਾ ਕਿ ਉਹ ਰਾਮਾਨੰਦ ਦਾ ਚੇਲਾ ਬਣ ਗਇਆ ਹੈ ਤਾਂ ਹਿੰਦੂ ਅਤੇ ਮੁਸਲਮਾਨ ਦੋਵੇਂ ਨਿਰਾਸ਼ ਹੋ ਗਏ ਅਤੇ ਉਨ੍ਹਾਂ ਫੈਸਲਾ ਕੀਤਾ ਕਿ ਰਾਮਾਨੰਦ ਤੋਂ ਪੁਛੀਏ ਕਿ ਕੀ ਉਸਨੇ ਇਕ ਮੁਸਲਮਾਨ ਲੜਕੇ ਨੂੰ ਆਪਣਾ ਚੇਲਾ ਬਣਾਇਆ ਹੈ? ਰਾਮਾਨੰਦ ਨੇ ਕਹਿਆ ਉਸ ਲੜਕੇ ਨੂੰ ਸਾਹਮਣੇ ਲਿਆਵੋ। ਲੋਕ ਕਬੀਰ ਨੂੰ ਉਸ ਪਾਸ ਲੈ ਗਏ। ਰਾਮਾਨੰਦ ਨੇ ਉਸ ਦੇ ਆਉਣ ਤੇ ਉਹ ਪਰਦਾ ਚੁੱਕ ਦਿੱਤਾ ਜੋ ਆਮ ਲੋਕਾਂ ਦੀ ਨਜ਼ਰ ਉਸ ਤੇ ਪੈਣੋਂ ਰੋਕਦਾ ਸੀ ਅਤੇ ਲੜਕੇ ਪਾਸੋਂ ਪੁਛਿਆ ਕਿ ਮੈਂ ਤੈਨੂੰ

[8]ਕ. ਗ. ਪੰਨਾ 9

ਕਦੋਂ ਚੇਲਾ ਬਣਾਇਆ ਹੈ । ਕਬੀਰ ਨੇ ਜਵਾਬ ਦਿੱਤਾ ਕਈ ਮੰਤ੍ਰ ਹਨ ਜੋ ਗੁਰੂ ਆਪਣੇ ਚੇਲਿਆਂ ਦੇ ਕੰਨਾਂ ਵਿਚ ਫੂਕਦੇ ਹਨ । ਪਰ ਤੁਸਾਂ ਮੇਰੇ ਸਿਰ ਨਾਲ ਠੋਕਰ ਖਾਧੀ ਸੀ ਅਤੇ ਮੈਨੂੰ ਰਾਮ ਦਾ ਨਾਮ ਦਿੱਤਾ ਸੀ । ਸੁਆਮੀ ਨੂੰ ਸਾਰੀ ਗੱਲ ਯਾਦ ਆ ਗਈ ਅਤੇ ਪਰਦਾ ਇਕ ਪਾਸੇ ਕਰਕੇ ਉਸਨੂੰ ਆਪਣੀ ਛਾਤੀ ਨਾਲ ਲਾ ਲਇਆ ਅਤੇ ਕਹਿਆ "ਬਿਨਾਂ ਕਿਸੇ ਸ਼ੱਕ ਦੇ ਤੂੰ ਮੇਰਾ ਚੇਲਾ ਬਣ ਗਇਆ ਹੈਂ ।" ਡੈਪੂਟੇਸ਼ਨ ਦੇ ਮੈਂਬਰ ਨਿਰਾਸ਼ ਹੋ ਕੇ ਘਰ ਮੁੜ ਆਏ ।[9]

ਪਰੰਤੂ ਅੱਗੇ ਚਲ ਕੇ ਅਸੀਂ ਦਸਾਂਗੇ ਕਿ ਨਵੀਨ ਖੋਜਕਾਰ ਇਸ ਘਟਨਾ ਪੁਰ ਸ਼ੱਕ ਕਰਦੇ ਹਨ । ਉਹ ਕਹਿੰਦੇ ਹਨ ਕਿ ਕਬੀਰ ਦਾ ਰਾਮਾਨੰਦ ਦਾ ਚੇਲਾ ਬਣਨਾ ਸੰਭਵ ਨਹੀਂ ।

ਕਬੀਰ ਪੰਥੀਆਂ ਵਿਚ ਪਸਰੀਆਂ ਰਵਾਇਤਾਂ ਤੋਂ ਲਭੇ ਇਹ ਤੱਥ ਦੇ ਕੇ ਹੁਣ ਅਸੀਂ ਕਬੀਰ ਜੀ ਦੀ ਬਾਣੀ ਅਤੇ ਨਵੀਨ ਖੋਜਕਾਰਾਂ ਦੀ ਖੋਜ ਤੋਂ ਉਨ੍ਹਾਂ ਦੇ ਜੀਵਨ ਬਾਬਤ ਜੋ ਕੁਝ ਮਲੂਮ ਹੋ ਸਕਦਾ ਹੈ ਉਸ ਦਾ ਵਰਣਨ ਕਰਾਂਗੇ । ਡਾਕਟਰ ਹਜ਼ਾਰੀ ਪ੍ਰਸ਼ਾਦ ਦ੍ਵਿਵੇਦੀ ਨੇ ਆਪਣੀ ਰਚੀ ਪੁਸਤਕ 'ਕਬੀਰ' ਵਿਚ ਜੋ ਤੱਥ ਉਸ ਕੁਲ ਬਾਬਤ ਦਿੱਤੇ ਹਨ ਜਿਸ ਵਿਚ ਕਬੀਰ ਦਾ ਪਾਲਣ ਪੋਸ਼ਨ ਹੋਇਆ, ਪਹਿਲੋਂ ਉਹ ਅਸੀਂ ਪਾਠਕਾਂ ਦੀ ਦ੍ਰਿਸ਼ਟੀ ਗੋਚਰ ਕਰਦੇ ਹਾਂ। ਆਪ ਆਪਣੀ ਹਿੰਦੀ ਪੁਸਤਕ ਦੀ ਪ੍ਰਸਤਾਵਨਾ ਇਸ ਪ੍ਰਕਾਰ ਅਰੰਭ ਕਰਦੇ ਹਨ :

"ਕਬੀਰਦਾਸ ਦਾ ਪਾਲਨ ਪੋਸ਼ਣ ਇਕ ਜੁਲਾਹੇ ਪਰਿਵਾਰ ਵਿਚ ਹੋਇਆ ਸੀ । ਇਸ ਲਈ ਜੇ ਕਦੀ ਉਨ੍ਹਾਂ ਦੇ ਮਤ ਦਾ ਮਹੱਤਵਪੂਰਨ ਅੰਸ਼ ਇਸ ਜਾਤੀ ਦੇ ਪਰੰਪਰਾਗਤ ਵਿਸ਼ਵਾਸਾਂ ਤੋਂ ਪ੍ਰਭਾਵਿਤ ਹੋਇਆ ਹੋਵੇ ਤਾਂ ਇਸ ਵਿਚ ਹੈਰਾਨੀ ਦੀ ਕੋਈ ਗੱਲ ਨਹੀਂ । ਭਾਵੇਂ 'ਜੁਲਾਹਾ' ਸ਼ਬਦ ਫ਼ਾਰਸੀ ਭਾਸ਼ਾ ਦਾ ਹੈ ਤਾਂ ਵੀ ਇਸ ਜਾਤੀ ਦੀ ਉਤਪੱਤੀ ਬਾਬਤ ਸੰਸਕ੍ਰਿਤ ਦੇ ਪੁਰਾਣਾਂ ਵਿਚ ਕੁਝ ਨ ਕੁਝ ਚਰਚਾ ਮਿਲ ਹੀ ਜਾਂਦੀ ਹੈ । ਬ੍ਰਹਮਦ੍ਵੈਵਰਤ ਪੁਰਾਣ ਦੇ ਬ੍ਰਹਮ ਖੰਡ ਦੇ ਦਸਵੇਂ ਅਧਿਆਇ ਵਿਚ ਦਸਿਆ ਗਇਆ ਹੈ ਕਿ ਮਲੇਛ ਤੋਂ ਕੁਵਿੰਦ ਕਨਿਆਂ ਨਾਲ 'ਜੋਲਾ' ਜਾਂ ਜੁਲਾਹਾ ਜਾਤੀ ਦੀ ਉਤਪਤੀ ਹੋਈ ਹੈ ਅਰਥਾਤ ਮਲੇਛ ਪਿਤਾ ਅਤੇ ਕੁਵਿੰਦ ਮਾਤਾ ਤੋਂ ਜੋ ਸੰਤਾਨ ਹੋਈ ਉਹ ਜੁਲਾਹੇ ਅਖਵਾਈ । ਪੁਰਾਣਕਾਰ ਨੇ ਮਲੇਛ ਅਤੇ ਕੁਵਿੰਦ ਦੇ ਸੰਬੰਧ ਵਿਚ ਕੋਈ ਸ਼ੱਕ ਨਹੀਂ ਰਹਿਣ ਦਿੱਤਾ । ਵਿਸ਼ਵਕਰਮਾ ਨੇ ਸ਼ੂਦ੍ਰਾ ਦੇ ਗਰਭ ਤੋਂ ਨੌਂ ਸ਼ਿਲਪਕਾਰ ਪੁੱਤਰ ਪੈਦਾ ਕੀਤੇ ਸਨ । ਮਾਲੀ, ਲੁਹਾਰ, ਸੰਖਕਾਰ, ਕੁਵਿੰਦ, ਕੁਮਹਾਰ, ਕਸੇਰਾ, ਤਰਖਾਣ, ਚਿਤ੍ਰਕਾਰ ਅਤੇ ਸੁਨਿਆਰਾ । ਇਸ ਪ੍ਰਕਾਰ ਕੁਵਿੰਦ ਇਕ ਸ਼ਿਲਪ ਜਾਂ ਕਲਾਕਾਰ ਹੈ ਅਤੇ ਉਸ ਦਾ ਕੰਮ ਕਪੜਾ ਉਣਨਾ ਹੈ । ਕ੍ਸ਼ਤ੍ਰੀ ਪਿਤਾ ਅਤੇ ਸ਼ੂਦ੍ਰਾ ਮਾਤਾ ਦੇ ਸੰਯੋਗ ਤੋਂ ਮਲੇਛ ਦੀ ਉਤਪੱਤੀ ਹੋਈ। ਇਹ ਉਤਪੱਤੀ ਜਿਸ ਸਮੇਂ ਹੋਈ ਉਸ ਵਕਤ ਮਾਤਾ ਕਪੜੇ ਹੋਣ ਕਾਰਣ ਅਪਵਿਤ੍ਰ ਸੀ, ਅਤੇ ਪਿਤਾ ਦੇ ਮਨ ਵਿਚ ਪਾਪ ਭਾਵਨਾ ਸੀ । ਇਸ ਲਈ ਇਸ ਸੰਯੋਗ ਤੋਂ ਬਲਵਾਨ ਦੁਰੰਤ ਅਤੇ ਪਾਪ ਪਰਾਇਣ

[9]ਕ.ਗ. ਪੰਨਾ 6 ਤੇ 7

ਮਲੇਛ ਜਾਤੀਆਂ ਪ੍ਰਗਟ ਹੋਈਆਂ ।[10]

'ਜੁਲਾਹਾ' ਜਾਤੀ ਦੀ ਉੱਤਪਤੀ ਦਾ ਇਹ ਸੰਖਿਪਤ ਵਰਣਨ ਦੇ ਕੇ ਹੁਣ 1901 ਦੀ ਮਨੁੱਖ ਗਣਨਾ ਤੋਂ ਜੋ ਸਿੱਟੇ ਉਕਤ ਪ੍ਰੋਫੈਸਰ ਜੀ ਨੇ ਕੱਢੇ ਹਨ ਉਹ ਪਾਠਕਾਂ ਦੀ ਗਿਆਤ ਲਈ ਸਵਿਸਥਾਰ ਦਿੰਦੇ ਹਾਂ :

"ਅਜੋਕੇ ਸਮੇਂ ਵਿਚ ਮਨੁੱਖ-ਗਣਨਾ ਦੇ ਸਮੇਂ ਜੁਲਾਹਾ ਜਾਤੀ ਦੇ ਸੰਬੰਧ ਵਿਚ ਜੋ ਤੱਥ ਪ੍ਰਾਪਤ ਹੋਏ ਹਨ ਉਨ੍ਹਾਂ ਤੋਂ ਪੁਰਾਣ-ਲਿਖਤ ਅਚਣਚੇਤੀ ਸੰਜੋਗ ਵਾਲੀ ਗੱਲ ਦੀ ਤਾਈਦ ਨਹੀਂ ਹੁੰਦੀ। ਜੁਲਾਹੇ ਮੁਸਲਮਾਨ ਹਨ ਪਰ ਇਨ੍ਹਾਂ ਤੋਂ ਹੋਰ ਮੁਸਲਮਾਨਾਂ ਦਾ ਮੌਲਿਕ ਭੇਦ ਹੈ। ਸੰਨ 1901 ਦੀ ਮਨੁੱਖ ਗਣਨਾ ਦੇ ਆਧਾਰ ਤੇ ਰਿਜ਼ਲੀ ਸਾਹਿਬ ਨੇ 'ਪੀਪਲਜ਼ ਔਫ ਇੰਡੀਆ' ਨਾਮ ਦੀ ਇਕ ਪੁਸਤਕ ਲਿਖੀ ਸੀ। ਇਸ ਪੁਸਤਕ ਵਿਚ ਉਨ੍ਹਾਂ ਤਿੰਨ ਮੁਸਲਮਾਨ ਜਾਤੀਆਂ ਦੀ ਤੁਲਨਾ ਕੀਤੀ ਸੀ। ਉਹ ਤਿੰਨ ਹਨ : ਸਈਅਦ, ਪਠਾਣ ਅਤੇ ਜੁਲਾਹੇ। ਇਨ੍ਹਾਂ ਵਿਚੋਂ ਪਠਾਣ ਤਾਂ ਭਾਰਤਵਰਸ਼ ਵਿਚ ਸਭ ਥਾਂ ਖਿਲਰੇ ਹੋਏ ਹਨ ਪਰ ਉਨ੍ਹਾਂ ਦੀ ਗਿਣਤੀ ਕਿਤੇ ਵੀ ਬਹੁਤੀ ਨਹੀਂ। ਇਹ ਮਲੂਮ ਹੁੰਦਾ ਹੈ ਕਿ ਬਾਹਰੋਂ ਆ ਕੇ ਇਹ ਅੱਡ ਅੱਡ ਥਾਵਾਂ ਤੇ ਜਿਥੇ ਆਸਾਨੀ ਮਿਲੀ ਵਸ ਗਏ। ਪਰ ਜੁਲਾਹੇ ਪੰਜਾਬ, ਯੁਕਤ ਪ੍ਰਾਂਤ, ਬਿਹਾਰ ਅਤੇ ਬੰਗਾਲ ਵਿਚ ਹੀ ਮਿਲਦੇ ਹਨ। ਉਹ ਜਿੱਥੇ ਹਨ ਥੋਕ ਦੇ ਥੋਕ ਹਨ। ਇਕ ਪੂਰਾ ਦਾ ਪੂਰਾ ਭੂਖੰਡ ਇਨ੍ਹਾਂ ਨਾਲ ਭਰਿਆ ਪਇਆ ਹੈ। ਪੰਜਾਬ ਵਿਚ ਇਨ੍ਹਾਂ ਦੀ ਗਿਣਤੀ 6,95,119, ਯੁਕਤ-ਪ੍ਰਾਂਤ ਵਿਚ 9,23,032 ਅਤੇ ਬੰਗਾਲ-ਬਿਹਾਰ ਵਿਚ 92,42,049 ਸੀ। ਪੰਜਾਬ ਵਿਚ ਇਨ੍ਹਾਂ ਦੀ ਵਸੋਂ ਕਸ਼ਮੀਰ ਰਿਆਸਤ ਦੀ ਦੱਖਣੀ ਹੱਦ ਤੋਂ ਅਰੰਭ ਹੋ ਕੇ ਕੁਝ ਦੂਰ ਤੀਕ ਪੰਜਾਬ ਦੇ ਉੱਤਰੀ ਕਿਨਾਰਿਆਂ ਪੁਰ ਖਿਲਰੀ ਹੋਈ ਹੈ। ਉੱਤਰ ਪ੍ਰਦੇਸ਼ ਜਿਥੇ ਰਾਜਪੂਤਾਨੇ ਅਤੇ ਮੱਧ-ਭਾਰਤੀ ਦੀਆਂ ਹੱਦਾਂ ਨਾਲ ਮਿਲਦਾ ਹੈ ਉਥੋਂ ਤੋਂ ਲੈ ਕੇ ਬਨਾਰਸ ਅਤੇ ਗੋਰਖਪੁਰ ਦੀ ਕਮਿਸ਼ਨਰੀ ਦੀ ਪੂਰਬੀ ਹੱਦ ਤੀਕ ਇਕ ਤੜਾਗੀ ਦੀ ਭਾਂਤ ਦੇ ਭੂ-ਖੰਡ ਵਿਚ ਇਨ੍ਹਾਂ ਦੀ ਦੂਜੀ ਵਸੋਂ ਹੈ। ਬਿਹਾਰ ਦੇ ਉੱਤਰੀ ਹਿਸੇ ਵਿਚ ਅਤੇ ਨੈਪਾਲ ਦੀ ਦੱਖਣ-ਪੂਰਬੀ ਹੱਦ ਤੀਕ ਇਨ੍ਹਾਂ ਦੀ ਘਣੀ ਵਸੋਂ ਹੈ। ਫਿਰ ਦਖਣੀ ਬਿਹਾਰ ਵਿਚ ਵੀ ਇਨ੍ਹਾਂ ਦੀ ਇਕ ਛੋਟੀ ਜੇਹੀ ਵਸੋਂ ਹੈ। ਦੱਖਣੀ ਬੰਗਾਲ ਵਿਚ ਬਰਦਵਾਨ ਤੋਂ ਢਾਕਾ ਕਮਿਸ਼ਨਰੀ ਤੀਕ ਇਹ ਵਸੇ ਹੋਏ ਹਨ। ਇਸ ਪ੍ਰਕਾਰ ਉਤ੍ਰੀ ਪੰਜਾਬ ਤੋਂ ਢਾਕਾ ਕਮਿਸ਼ਨਰੀ ਤੀਕ ਇਹ ਇਕ ਅੱਧ ਚੰਦ੍ਰਮਾ ਦੀ ਸ਼ਕਲ ਦੇ ਭੂਖੰਡ ਵਿਚ ਖਿਲਰੇ ਹੋਏ ਹਨ। ਇਨ੍ਹਾਂ ਪ੍ਰਦੇਸ਼ਾਂ ਵਿਚ ਕਦੀ ਨਾਥ ਪੰਥੀ ਜੋਗੀਆਂ ਦਾ ਬਹੁਤ ਪ੍ਰਭਾਵ ਸੀ। ਰਿਜ਼ਲੀ ਸਾਹਿਬ ਦਾ ਅਨੁਮਾਨ ਹੈ ਕਿ ਇਹ ਜੁਲਾਹਾ ਜਾਤੀ ਕਿਸੇ ਨੀਵੇਂ ਪੱਧਰ ਦੀ ਭਾਰਤੀ ਜਾਤੀ ਦਾ ਮੁਸਲਮਾਨੀ ਰੂਪ ਹੈ। ਸਮਾਜਿਕ ਪਰਸਥਿਤੀ ਇਨ੍ਹਾਂ ਦੀ ਚੰਗੀ ਨਹੀਂ ਸੀ ਰਹੀ। ਅਤੇ ਨਵੇਂ ਆਏ ਧਰਮ ਵਿਚ ਕੋਈ ਚੰਗੀ ਥਾਂ ਪ੍ਰਾਪਤ ਕਰਨ ਦੀ ਆਸ ਪੁਰ ਇਨ੍ਹਾਂ ਸਮੂਹ ਰੂਪ ਵਿਚ ਨਵਾਂ ਧਰਮ ਧਾਰਨ ਕੀਤਾ ਹੋਵੇਗਾ। ਇਹੀ ਕਾਰਣ ਹੈ ਕਿ ਇਹ ਸਈਅਦਾਂ ਤੇ ਪਠਾਣਾਂ ਵਾਂਗ ਸਾਰੇ ਹਿੰਦੁਸਤਾਨ ਵਿਚ ਖਿਲਰੇ ਹੋਏ ਨਹੀਂ।[11]

---

[10] ਕ. ਗ. ਪੰਨਾ 1 ਅਤੇ 2

[11] ਪੀਪਲਜ਼ ਔਫ਼ ਇੰਡੀਆ ਪੰਨਾ 128

ਰਿਜ਼ਲੀ ਸਾਹਿਬ ਦੇ ਇਸ ਖਿਆਲ ਨਾਲ ਪ੍ਰੋਫੈਸਰ ਦ੍ਵਿਵੇਦੀ ਮੁਤਫਿਕ ਨਹੀਂ ਕਿ ਸਾਰੇ ਕਪੜਾ ਬੁਣਨ ਵਾਲੇ ਸਮਾਜਿਕ ਤੌਰ ਪੁਰ ਨੀਵੀਂ ਜਾਤੀ ਦੇ ਹਨ। "ਹੇਠਲੇ ਬੰਗਾਲ ਦੇ ਤਾਂਤੀ ਇਨ੍ਹਾਂ ਵਿਚੋਂ ਸਭ ਤੋਂ ਉੱਚੀ ਸਮਾਜਿਕ ਮਰਯਾਦਾ ਦੇ ਅਧਿਕਾਰੀ ਦਸੇ ਗਏ ਹਨ। ਅਧਿਕ ਧਨੀ ਹੋਣ ਪੁਰ ਉਹ ਆਪਣੇ ਵਿਵਾਹ ਸੰਬੰਧ ਕਾਇਸਥਾਂ ਨਾਲ ਵੀ ਕਰ ਲੈਂਦੇ ਹਨ। ਇਸ ਤਰ੍ਹਾਂ ਗੁਜਰਾਤ ਅਤੇ ਮੱਧ-ਭਾਰਤ ਦੀ ਖਤ੍ਰੀ ਪਟਦੇ ਜਾਤੀ ਦੀ ਸਮਾਜਿਕ ਮਰਯਾਦਾ ਵੀ ਚੰਗੀ ਦਸੀ ਜਾਂਦੀ ਹੈ। ਪਰ ਆਮ ਤੌਰ ਪੁਰ ਕਪੜਾ ਬੁਣਨ ਵਾਲੀਆਂ ਜਾਤੀਆਂ ਨੀਵੀਆਂ ਹੀ ਮੰਨੀਆਂ ਜਾਂਦੀਆਂ ਹਨ। ਪੰਡਿਤਾਂ ਦਾ ਅਨੁਮਾਨ ਹੈ ਕਿ ਇਨ੍ਹਾਂ 22 ਪ੍ਰਕਾਰ ਦੀਆਂ ਕਪੜਾ ਬੁਣਨ ਵਾਲੀਆਂ ਜਾਤੀਆਂ ਵਿਚੋਂ ਬਹੁਤੀਆਂ ਮੂਲ ਦ੍ਰਵਿੜ ਆਦਿਵਾਸੀਆਂ ਵਿਚੋਂ ਬਣੀਆਂ ਹੋਣਗੀਆਂ। ਉੜੀਸਾ ਅਤੇ ਮੱਧ ਪ੍ਰਦੇਸ਼ ਦੀਆਂ ਪਹਾੜੀਆਂ ਵਿਚ ਕੁਝ ਕੋਲ ਜਾਂ ਦ੍ਰਵਿੜ ਜਾਤੀਆਂ ਦਾ ਜੁਲਾਹਾ ਹੋਣਾ ਹੁਣ ਵੀ ਪ੍ਰਚਲਿਤ ਹੈ। ਪਾਲਾ ਅਤੇ ਗਾਂਡਾ ਏਹੋ ਜੇਹੀਆਂ ਹੀ ਜਾਤੀਆਂ ਹਨ। ਇਨ੍ਹਾਂ ਵਿਚੋਂ ਪਾਕਾਂ ਜਾਤੀ ਦੇ ਬਹੁਤੇ ਵਿਅਕਤੀ ਕਬੀਰ ਪੰਥੀ ਬਣ ਰਹੇ ਹਨ।"[12]

ਪਰੰਤੂ ਬੰਗਾਲ ਦੀ 'ਜੁਗੀ' ਜਾਤੀ ਦੇ ਸੰਬੰਧ ਵਿਚ ਪ੍ਰੋਫੈਸਰ ਦ੍ਵਿਵੇਦੀ ਨੂੰ ਅਜੇਹਾ ਮਸਾਲਾ ਮਿਲਿਆ ਹੈ ਜਿਸ ਤੋਂ ਉਨ੍ਹਾਂ ਇਹ ਸਿੱਟਾ ਕਢਿਆ ਹੈ ਕਿ ਮੁਸਲਮਾਨ ਜੁਲਾਹੇ ਮੁਸਲਮਾਨ ਹੋਣ ਤੋਂ ਪਹਿਲੋਂ ਨਾਥ ਪੰਥੀ ਸਨ। ਆਪ ਲਿਖਦੇ ਹਨ:

"ਇਨ੍ਹਾਂ ਕਪੜਾ ਬੁਣਨ ਵਾਲੀਆਂ ਜਾਤੀਆਂ ਵਿਚੋਂ ਸਭ ਤੋਂ ਮਨੋਰੰਜਕ ਬੰਗਾਲ ਦੇ 'ਜੁਗੀ' ਜਾਂ ਯੋਗੀ ਹਨ। ਸੰਨ 1921 ਦੀ ਮਨੁੱਖ-ਗਣਨਾ ਅਨੁਸਾਰ ਇਨ੍ਹਾਂ 'ਜੁਗੀ' ਜਾਂ 'ਯੋਗੀ' ਲੋਕਾਂ ਦੀ ਗਿਣਤੀ ਇਕੱਲੇ ਬੰਗਾਲ ਵਿਚ ਹੀ 2, 35,919 ਸੀ। ਇਹ ਸਾਰੇ ਬੰਗਾਲ ਵਿਚ ਖਿਲਰੇ ਹੋਏ ਹਨ ਅਤੇ ਕਪੜਾ ਬੁਣਨ ਦਾ ਕੰਮ ਕਰਦੇ ਹਨ। ਹਿੰਦੂ ਸਮਾਜ ਵਿਚ ਇਨ੍ਹਾਂ ਦੀ ਥਾਂ ਕੀ ਹੈ? ਇਹ ਇਸ ਵਾਰਤਾ ਤੋਂ ਭਾਂਪਿਆ ਜਾ ਸਕਦਾ ਹੈ। 1921 ਦੀ ਮਨੁੱਖ ਗਣਨਾ ਦੇ ਸਮੇਂ ਜਦੋਂ ਇਕ 'ਜੁਗੀ' ਪਰਿਵਾਰ ਨੇ ਆਪਣੇ ਆਪ ਨੂੰ ਸਥਾਈ ਪ੍ਰਕਲਨ ਅਨੁਸਾਰ 'ਜੁਗੀ' ਨ ਲਿਖਵਾ ਕੇ 'ਯੋਗੀ' ਲਿਖਵਾਣਾ ਚਾਹਿਆ ਅਤੇ ਆਪਣੀਆਂ ਤੀਵੀਆਂ ਦੇ ਨਾਮ ਨਾਲ 'ਦੇਵੀ' ਜੁੜਵਾਣ ਦੀ ਇਛਿਆ ਪ੍ਰਗਟ ਕੀਤੀ ਤਾਂ ਗਣਨਾ-ਲੇਖਕ ਬ੍ਰਾਹਮਣ ਕਰਮਚਾਰੀ ਨੇ ਕਹਿਆ ਸੀ ਕਿ ਮੈਂ ਆਪਣਾ ਹੱਥ ਕਟਵਾ ਦੇਣਾ ਚੰਗਾ ਸਮਝਾਂਗਾ, ਪਰ 'ਜੁਗੀ' ਨੂੰ 'ਯੋਗੀ' ਅਤੇ ਇਨ੍ਹਾਂ ਦੀਆਂ ਇਸਤ੍ਰੀਆਂ ਨੂੰ ਦੇਵੀ ਨਹੀਂ ਲਿਖ ਸਕਾਂਗਾ। ਅਜ ਕਲ੍ਹ ਇਨ੍ਹਾਂ ਯੋਗੀਆਂ ਦੀ ਇਕ ਪੱਕੀ ਸੰਗਠਿਤ ਸਭਾ ਹੈ ਜੋ ਜੁਗਿਆਂ ਦੇ ਸੰਬੰਧ ਵਿਚ ਚੰਗੀ ਜਾਣਕਾਰੀ ਇੱਕਤ੍ਰ ਕਰ ਰਹੀ ਹੈ। ਇਹ ਲੋਕ ਆਪਣੇ ਆਪ ਨੂੰ ਯੋਗੀ ਬ੍ਰਾਹਮਣ ਵੀ ਕਹਿਣ ਲਗ ਪਏ ਹਨ। ਇਸ ਤਰ੍ਹਾਂ ਦੀਆਂ ਯੋਗੀ ਜਾਤੀਆਂ ਬਿਹਾਰ ਵਿੱਚ ਵੀ ਮਿਲਦੀਆਂ ਹਨ ਅਤੇ ਉੱਤਰ ਪ੍ਰਦੇਸ਼ ਵਿੱਚ ਵੀ ਕਿਸੇ ਜ਼ਮਾਨੇ ਵਿੱਚ ਸਨ। ਆਚਾਰਜ ਕ੍ਸ਼ਿਤੀ ਮੋਹਨ ਸੇਨ ਮਹਾਸ਼ੇ ਨੇ ਆਪਣੇ 'ਭਾਰਤਵਰਸ਼ ਵਿਚ ਜਾਤੀ ਭੇਦ, ਨਾਮੀ ਗ੍ਰੰਥ ਵਿਚ (ਪੰ. 244) ਲਿਖਿਆ ਹੈ ਕਿ 'ਬੰਗਾਲ ਦੇ ਜੁਗੀ ਜਾਂ ਨਾਥ ਲੋਕ ਪਹਿਲੋਂ ਤਾਂ ਵੇਦ-ਸਿਮ੍ਰਿਤ ਸ਼ਾਸਿਤ ਹਿੰਦੂ

[12] ਕ. ਦ. ਪੰਨਾ 8

ਹੀ ਨਹੀਂ ਸਨ। ਨਾਥ ਧਰਮ ਇਕ ਸੁਤੰਤ੍ਰ ਅਤੇ ਪੁਰਾਣਾ ਧਰਮ ਹੈ। ਮੱਧ ਯੁਗ ਵਿਚ ਇਨ੍ਹਾਂ ਵਿਚੋਂ ਬਹੁਤੇ ਮਜ਼ਬੂਰ ਹੋ ਕੇ ਮੁਸਲਮਾਨ ਹੋ ਗਏ ਸਨ। ਇਹੋ ਹੀ ਜੁਲਾਹੇ ਹੋਏ। ਇਹ ਆਪਣੀ ਪ੍ਰੋਹਤੀ ਆਪ ਹੀ ਕੀਤਾ ਕਰਦੇ ਸਨ। ਮਗਰੋਂ ਜੋ ਪ੍ਰੋਹਤਾਂ ਦਾ ਕੰਮ ਕਰਦੇ ਸਨ ਉਨ੍ਹਾਂ ਜਨੇਊ ਪਹਿਨਣਾ ਸ਼ੁਰੂ ਕਰ ਦਿੱਤਾ। ਇਸ ਤੋਂ ਸਮਾਜ ਵਿੱਚ ਇਕ ਜ਼ਬਰਦਸਤ ਅੰਦੋਲਨ ਹੋਇਆ। ਟਿਪਰਾ ਦੇ ਕ੍ਰਿਸ਼ਣ ਚੰਦ੍ਰ ਦਲਾਲ ਦੇ ਜੰਞੂ ਪਹਿਨਣ ਦਾ ਅੰਦੋਲਨ ਕੀਤਾ ਸੀ...ਹੁਣੇ ਇਨ੍ਹਾਂ ਵਿਚੋਂ ਕਿਤਨੇ ਹੀ ਬਾਹਰ ਜਾ ਕੇ 'ਪੰਡਿਤ', ਸ਼ਰਮਾ' ਅਤੇ 'ਉਪਾਧਿਆਯ' ਬਣ ਕੇ ਬਾਕਾਇਦਾ ਬ੍ਰਾਹਮਣ ਬਣ ਗਏ ਹਨ। ਅਜੇਹੀਆਂ ਕਈ ਘਟਨਾਵਾਂ ਮੈਂ ਖੁਦ ਜਾਣਦਾ ਹਾਂ।"[13]

ਕਲੱਕਤਾ ਯੂਨੀਵਰਸਿਟੀ ਵਲੋਂ ਪ੍ਰਕਾਸ਼ਿਤ ਕੀਤੀ ਪੁਸਤਕ "ਗੋਪੀਚੰਦੇਕਰੇ ਗਾਨ" ਦੇ ਆਧਾਰ ਪੁਰ ਪ੍ਰੋਫੈਸਰ ਸਾਹਿਬ ਲਿਖਦੇ ਹਨ ਕਿ ਇਸ ਪੁਸਤਕ ਦੇ ਦੂਜੇ ਭਾਗ ਦੀ ਭੂਮਿਕਾ (ਦੇ ਪੰਨੇ 36-37) ਪੁਰ ਸੰਪਾਦਕ ਨੇ ਅੰਕਿਤ ਕੀਤਾ ਹੈ ਕਿ "ਯੋਗੀਆਂ" ਦਾ ਪੂਰਬ ਪ੍ਰਭਾਵ ਹੁਣ ਕੁਝ ਵੀ ਨਹੀਂ ਰਹਿ ਗਇਆ। ਇਹ ਲੋਕ ਹੌਲੀ ਹੌਲੀ ਸ਼ੁੱਧ ਹਿੰਦ੍ਤਵ ਵਲ ਝੁਕ ਰਹੇ ਹਨ ਅਤੇ ਆਪਣੀ ਉਪਜੀਵਕਾ ਲਈ ਉਨ੍ਹਾਂ ਕਪੜਾ ਬੁਣਨ, ਚੂਨਾ ਵੇਚਣ ਅਤੇ ਕਈ ਹੋਰ ਕਿੱਤੇ ਅਰੰਭ ਕਰ ਦਿੱਤੇ ਹਨ। ਇਨ੍ਹਾਂ ਦੀ ਉਤਪਤੀ ਦੇ ਸੰਬੰਧ ਵਿਚ ਕਈ ਤਰ੍ਹਾਂ ਦੀਆਂ ਦੰਦ-ਕਥਾਵਾਂ ਪ੍ਰਚਲਿਤ ਹਨ। ਸ਼ਾਇਦ ਇਹ ਨਾਨਾ ਜਾਤੀਆਂ ਦੇ ਮੇਲ ਤੋਂ ਬਣੇ ਹੋਏ ਕਿਸੇ ਧਰਮ ਸੰਪ੍ਰਦਾਇ ਦੇ ਬਾਕੀ ਬਚੇ ਭਾਗ ਹਨ। ਅਜੇ ਵੀ ਰੰਗਪੁਰ ਜ਼ਿਲ੍ਹੇ ਦੇ ਯੋਗੀਆਂ ਦਾ ਪਰਮ ਦੇਵਤਾ 'ਧਰਮ' ਹੀ ਹੈ। ਇਨ੍ਹਾਂ ਦੇ ਸਮਰਣੀਯ ਮਹਾਂ ਪੁਰਖ ਗੋਰਖ ਨਾਥ, ਧੀਰਨਾਥ, ਛਾਯਾਨਾਥ ਅਤੇ ਰਘੁਨਾਥ ਆਦਿ ਹਨ। ਇਹ ਕੱਤਕ ਅਤੇ ਵੈਸਾਖ ਦੇ ਮਹੀਨਿਆਂ ਵਿਚ ਭਿਖਿਆ ਮੰਗ ਕੇ ਚਾਵਲ ਇਕੱਠੇ ਕਰਦੇ ਹਨ ਅਤੇ ਉਸ ਨਾਲ 'ਧਰਮ, ਦੇਵਤਾ ਦੀ ਪੂਜਾ ਕਰਦੇ ਹਨ। ਇਸ ਪੂਜਾ ਵਿਚ ਹੰਸ ਅਤੇ ਕਬੂਤਰ ਵਗੈਰਾ ਦਾਨ ਕੀਤੇ ਜਾਂ ਛੱਡੇ ਤਾਂ ਜਾਂਦੇ ਹਨ ਪਰ ਮਾਰੇ ਨਹੀਂ ਜਾਂਦੇ...'ਧਰਮ' ਦੀ ਕੋਈ ਮੂਰਤੀ ਨਹੀਂ ਬਣਾਈ ਜਾਂਦੀ। ਇਨ੍ਹਾਂ ਦੇ ਗੁਰੂ ਅਤੇ ਪਰੋਹਿਤ ਬ੍ਰਾਹਮਣ ਨਹੀਂ ਹੁੰਦੇ ਬਲਕਿ ਇਨ੍ਹਾਂ ਦੀ ਆਪਣੀ ਜਾਤੀ ਦੇ ਆਦਮੀ ਹੁੰਦੇ ਹਨ। ਪਰੋਹਿਤ ਨੂੰ ਅਧਿਕਾਰੀ ਆਖਦੇ ਹਨ...ਜਨਮ ਦੇ ਮਗਰੋਂ ਮੁੰਡਨ ਦੇ ਸਮੇਂ ਬਾਲਕਾਂ ਦਾ ਕੰਨ ਚੀਰ ਦੇਣਾ ਨਿਹਾਇਤ ਜ਼ਰੂਰੀ ਸਮਝਿਆ ਜਾਂਦਾ ਹੈ। ਤਿੰਨ ਵਰ੍ਹੇ ਦੀ ਉਮਰ ਵਿਚ ਗੁਰਮੰਤ੍ਰ ਗ੍ਰਹਿਣ ਕਰਨਾ ਅਵੱਸ਼ਕ ਹੈ। ਨਹੀਂ ਤਾਂ ਬਾਲਕ ਦਾ ਪੰਗਤ ਵਿਚ ਪ੍ਰਸ਼ਾਦ ਛੱਕਣ ਦਾ ਅਧਿਕਾਰ ਨਹੀਂ ਰਹਿੰਦਾ। ਮੁਰਦੇ ਨੂੰ ਯੋਗਾਸਨ ਵਿਚ ਗੱਡ ਦਿੱਤਾ ਜਾਂਦਾ ਹੈ।"[14]

"ਇਹ ਮਲੂਮ ਹੁੰਦਾ ਹੈ ਕਿ ਮੁਸਲਮਾਨਾਂ ਦੇ ਆਉਣ ਤੋਂ ਪਹਿਲੋਂ ਇਸ ਦੇਸ਼ ਵਿਚ ਇਕ ਐਸੀ ਜਾਤੀ ਸੀ ਜੋ ਬ੍ਰਾਹਮਣਾਂ ਤੋਂ ਖੁਸ਼ ਨਹੀਂ ਸੀ ਅਤੇ ਵਰਣਾਸ੍ਰਮ ਦੇ ਨਿਯਮਾਂ ਦੀ ਕਾਇਲ ਨਹੀਂ ਸੀ। ਨਾਥ ਪੰਥੀ ਜੋਗੀ ਅਜੇਹੇ ਹੀ ਸਨ। ਰਮਾਈ ਪੰਡਿਤ ਦ 'ਸ਼ੂਨ ਪੁਰਾਣ'

---

[13]ਉਹੀ, ਪੰਨਾ 8

[14]ਉਹੀ, ਪੰਨਾ

ਤੋਂ ਪਤਾ ਲਗਦਾ ਹੈ ਕਿ ਇਕ ਕਿਸਮ ਦੇ ਤਾਂਤ੍ਰਿਕ ਬੋਧ ਉਨ੍ਹਾਂ ਦਿਨਾਂ ਵਿਚ ਮੁਸਲਮਾਨਾਂ ਨੂੰ ਧਰਮ-ਠਾਕੁਰ ਦਾ ਅਵਤਾਰ ਸਮਝਣ ਲਗ ਪਏ ਸਨ। ਉਨ੍ਹਾਂ ਨੂੰ ਇਹ ਆਸ ਹੋ ਚਲੀ ਸੀ ਕਿ ਹੁਣ ਇਕ ਵਾਰ ਬੁੱਧ ਧਰਮ ਦਾ ਫਿਰ ਉੱਧਾਰ ਹੋਵੇਗਾ। ਸ਼ਾਇਦ ਉਨ੍ਹਾਂ ਹਿੰਦੂ-ਧਰਮ ਵਿਰੋਧੀ ਸਾਰੇ ਮੱਤਾਂ ਨੂੰ ਬੋਧ ਹੀ ਮੰਨ ਲਇਆ ਸੀ। ਜੋ ਹੋਵੇ ਇਸ ਵਿਸ਼ੇ ਵਿਚ ਕੋਈ ਸ਼ਕ ਨਹੀਂ ਕਿ ਉਨ੍ਹਾਂ ਦਿਨਾਂ ਵਿਚ ਨਾਥਮਤ ਅਵਲੰਬੀ ਗ੍ਰਹਿਸਤ ਯੋਗਿਆਂ ਦੀ ਇਕ ਬਹੁਤ ਵਡੀ ਜਾਤੀ ਸੀ ਜੋ ਨਾ ਹਿੰਦੂ ਸੀ ਨਾ ਮੁਸਲਮਾਨ। ਇਸ ਪ੍ਰਸੰਗ ਵਿਚ ਸ੍ਰੀ ਰਾਵ ਕ੍ਰਿਸ਼ਣਦਾਸ ਜੀ ਤੋਂ ਮੈਨੂੰ ਇਹ ਮਾਲੂਮ ਹੋਇਆ ਹੈ ਕਿ ਬਨਾਰਸ ਦੇ ਅਲਈਪੁਰਾ ਦੇ ਜੁਲਾਹੇ ਆਪਣੇ ਆਪ ਨੂੰ ਗ੍ਰਹਿਸਤ (ਗ੍ਰਹਿਸਥ) ਆਖਦੇ ਹਨ। ਇਹ ਸ਼ਬਦ ਇਹ ਦਸਦਾ ਹੈ ਕਿ ਕੋਈ 'ਅਗ੍ਰਹਸਥ' ਜਾਂ ਯੋਗੀ ਜੁਲਾਹਾ ਜਾਤੀ ਵੀ ਹੋਈ ਹੋਵੇਗੀ। ਬੰਗਾਲ ਦੀ ਜੁਗੀ ਜਾਤੀ ਇਸੇ ਸੰਪ੍ਰਦਾਇ ਮੂਲਕ ਜਾਤੀ ਦਾ ਬਾਕੀ ਬਚਿਆ ਟੁਕੜਾ ਹੈ। ਕਈ ਗੱਲਾਂ ਅਜੇਹੀਆਂ ਹਨ ਜੋ ਇਹ ਸੋਚਣ ਵਿਚ ਪ੍ਰਵਿਰਤ ਕਰਦੀਆਂ ਹਨ ਕਿ ਕਬੀਰ ਦਾਸ ਜਿਸ ਜੁਲਾਹਾ ਵੰਸ ਵਿਚ ਪਾਲੇ ਗਏ ਸਨ ਉਹ ਇਸੇ ਪ੍ਰਕਾਰ ਦੇ ਨਾਥਮਤ ਅਵਲੰਬੀ ਯੋਗਿਆਂ ਦਾ ਇਕ ਮੁਸਲਮਾਨੀ ਰੂਪ ਸੀ।

ਸਭ ਤੋਂ ਪਹਿਲਾਂ ਨੋਟ ਕਰਨ ਵਾਲੀ ਇਹ ਗੱਲ ਹੈ ਕਿ ਕਬੀਰ ਦਾਸ ਨੇ ਆਪਣੇ ਆਪ ਨੂੰ ਜੁਲਾਹਾ ਤਾਂ ਆਖਿਆ ਹੈ ਪਰ ਮੁਸਲਮਾਨ ਕਦੀ ਨਹੀਂ ਆਖਿਆ। ਉਹ ਬਰਾਬਰ ਆਪਣੇ ਆਪ ਨੂੰ 'ਨਾ ਹਿੰਦੂ ਨਾ ਮੁਸਲਮਾਨ' ਕਹਿੰਦੇ ਰਹੇ। ਅਧਿਆਤਮਿਕ ਪੱਖ ਵਿਚ ਬੇਸ਼ਕ ਇਹ ਇਕ ਉੱਚਾ ਭਾਵ ਹੈ। ਪਰ ਕਬੀਰ ਦਾਸ ਨੇ ਕੁਝ ਅਜਿਹੇ ਢੰਗ ਨਾਲ ਆਪਣੇ ਆਪ ਨੂੰ ਦੋਹਾਂ ਤੋਂ ਵਿਸ਼ੇਸ਼ ਦਸਿਆ ਹੈ ਕਿ ਕਦੇ ਕਦੇ ਸ਼ੱਕ ਪੈ ਜਾਂਦਾ ਹੈ ਕਿ ਉਹ ਅਧਿਆ-ਤਮਿਕ ਸੱਤ ਦੇ ਬਿਨਾਂ ਇਕ ਸਮਾਜਿਕ ਤੱਥ ਵਲ ਵੀ ਇਸ਼ਾਰਾ ਕਰ ਰਹੇ ਹਨ। ਉਨ੍ਹਾਂ ਦਿਨਾਂ ਵਿਚ ਕਪੜਾ ਬੁਣਕੇ ਗੁਜਰਾਨ ਕਰਨ ਵਾਲੀ ਨਾਥ ਮਤ ਅਵਲੰਬੀ ਗ੍ਰਹਿਸਥ ਯੋਗਿਆਂ ਦੀ ਜਾਤੀ ਸਚ ਮੁਚ ਹੀ 'ਨਾ ਹਿੰਦੂ ਨਾ ਮੁਸਲਮਾਨ' ਸੀ। ਕਬੀਰ ਦਾਸ ਨੇ ਘਟੋ ਘਟ ਇਕ ਪਦ ਵਿਚ ਮੰਨਿਆ ਹੈ ਕਿ ਹਿੰਦੂ ਹੋਰ ਹਨ, ਮੁਸਲਮਾਨ ਹੋਰ ਅਤੇ ਯੋਗੀ ਹੋਰ।[15]

ਜੋਗੀ ਗੋਰਖ ਗੋਰਖ ਕਰੈ। ਹਿੰਦੂ ਰਾਮ ਨਾਮੁ ਉਚਰੈ
ਮੁਸਲਮਾਨ ਦਾ ਏਕੁ ਖੁਦਾਇ। ਕਬੀਰ ਦਾ ਸੁਆਮੀ ਰਹਿਆ ਸਮਾਇ।[16]

ਪ੍ਰੋਫੈਸਰ ਦ੍ਵਿਵੇਦੀ ਇਹ ਦਸ ਕੇ ਕਿ ਸੰਨਿਆਸੀ ਅਤੇ ਯੋਗੀ ਹਿੰਦੂ ਜਾਤੀ ਵਿਚ ਪੂਜਯ ਮੰਨੇ ਜਾਂਦੇ ਹਨ। ਪਰੰਤੂ ਜੇ ਕਦੇ ਉਹ ਫਿਰ ਗ੍ਰਹਿਸਥੀ ਬਣ ਜਾਣ ਤਾਂ ਉਨ੍ਹਾਂ ਦੀ ਔਲਾਦ ਅਛੂਤ ਸਮਝੀ ਜਾਂਦੀ ਹੈ "ਪਰੰਤੂ ਇਨ੍ਹਾਂ ਆਸ਼੍ਰਮ-ਭ੍ਰਸ਼ਟ ਜਾਤੀਆਂ ਵਿਚੋਂ ਬਹੁਤੀਆਂ ਹੁਣ ਭੇਖ ਧਾਰਣ ਕਰਦੀਆਂ ਹਨ ਅਤੇ ਭਿਖਿਆ ਪੁਰ ਗੁਜ਼ਾਰਾ ਕਰਦੀਆਂ ਹਨ ਅਤੇ ਅਨੇਕਾਨੇਕ ਸਮਾਜਿਕ ਕਿਤਿਆਂ ਵਿਚ ਗ੍ਰਹਿਸਥ ਧਰਮ ਦੇ ਬਦਲੇ ਸੰਨਿਆਸੀਆਂ ਵਿਚ ਮੁਕਰੱਰ ਵਿਧੀਆਂ ਵਰਤਦੀਆਂ ਹਨ। ਬਹੁਤਿਆਂ ਵਿਚ ਮੁਰਦੇ ਸਾੜੇ ਨਹੀਂ ਜਾਂਦੇ ਅਤੇ ਸੰਨਿਆਸੀਆਂ ਵਾਂਗ ਸਮਾਧੀ ਦਿੱਤੀ ਜਾਂਦੀ ਹੈ। ਭਾਵ ਯੋਗਾਸਨ ਵਿਚ ਮੁਰਦੇ ਦੱਬੇ ਜਾਂਦੇ ਹਨ ਅਤੇ ਕਿਧਰੇ ਕਿਧਰੇ

[15]ਉਹੀ ਪੰਨਾ
[16]ਭੈਰਉ 4.3. 11

ਉਨ੍ਹਾਂ ਨੂੰ ਅੱਗ ਵਿਚ ਵੀ ਸਾੜਿਆ ਜਾਂਦਾ ਹੈ। ਮੇਰੇ ਇਕ ਮਿਤ੍ਰ ਪੂਰਬ ਬੰਗਾਲ ਦੇ ਨਿਵਾਸੀ ਹਨ। ਉਨ੍ਹਾਂ ਦਸਿਆ ਹੈ ਕਿ ਤ੍ਰਿਪੁਰਾ ਜ਼ਿਲ੍ਹੇ ਦੇ ਯੋਗੀਆਂ (ਜੁਗੀਆਂ) ਨੂੰ ਪਹਿਲੋਂ ਅੱਗ ਵਿਚ ਸਾੜਦੇ ਹਨ ਅਤੇ ਫਿਰ ਸਮਾਧੀ ਵੀ ਦੇ ਦਿੰਦੇ ਹਨ। ਅਰਥਾਤ ਮਿੱਟੀ ਵਿਚ ਗੱਡ ਵੀ ਦਿੰਦੇ ਹਨ। ਕਬੀਰ ਦਾਸ ਬਾਬਤ ਵੀ ਪ੍ਰਸਿੱਧ ਹੈ ਕਿ ਉਨ੍ਹਾਂ ਦੀ ਮੌਤ ਮਗਰੋਂ ਕੁਝ ਫੁੱਲ ਬਚ ਰਹੇ ਸਨ ਜਿਨ੍ਹਾਂ ਵਿਚੋਂ ਅੱਧੇ ਹਿੰਦੂਆਂ ਸਾੜ ਦਿੱਤੇ ਅਤੇ ਅੱਧੇ ਮੁਸਲਮਾਨਾਂ ਦਫ਼ਨ ਕਰ ਦਿੱਤੇ। ਕਈ ਪੰਡਿਤਾਂ ਇਸ ਨੂੰ 'ਕਰਾਮਾਤੀ ਕਿਵਦੰਤੀ' ਕਹਿ ਕੇ ਉਡਾ ਦਿੱਤਾ ਹੈ, ਪਰ ਮੇਰਾ ਅਨੁਮਾਨ ਹੈ ਕਿ ਕਬੀਰ ਦਾਸ ਨੂੰ (ਤ੍ਰਿਪੁਰਾ ਦੇ ਜ਼ਿਲ੍ਹੇ ਦੇ ਵਰਤਮਾਨ ਯੋਗੀਆਂ ਵਾਂਗ) ਸਮਾਧੀ ਵੀ ਦਿੱਤੀ ਗਈ ਹੋਵੇਗੀ ਅਤੇ ਉਨ੍ਹਾਂ ਦਾ ਸੰਸਕਾਰ ਵੀ ਕੀਤਾ ਗਇਆ ਹੋਵੇਗਾ।...ਯੋਗੀ ਜਾਤੀ ਦਾ ਸੰਬੰਧ ਨਾਥਪੰਥ ਨਾਲ ਹੈ। ਮਲੂਮ ਹੁੰਦਾ ਹੈ ਕਬੀਰ ਦੇ ਬੰਸ ਵਿਚ ਇਹ ਸੰਸਕਾਰ ਪੂਰੀ ਮਾਤ੍ਰਾ ਵਿਚ ਸੀ। ਜੇ ਕਦੀ ਨਾਥਪੰਥੀ ਸਿੱਧਾਂਤਾਂ ਦੀ ਜਾਣਕਾਰੀ ਨਾ ਹੋਵੇ ਤਾਂ ਕਬੀਰ ਦੀਆਂ ਬਾਣੀਆਂ ਨੂੰ ਸਮਝ ਸਕਣਾ ਵੀ ਔਖਾ ਹੈ।

ਅਜ ਤੋਂ ਕਈ ਵਰ੍ਹੇ ਪਹਿਲੋਂ ਦਾ ਜੋਗੀ ਜਾਤੀ ਦਾ ਜੋ ਹਾਲ ਮਿਲਿਆ ਹੈ ਉਸ ਤੋਂ ਵੀ ਮਲੂਮ ਹੁੰਦਾ ਹੈ ਕਿ ਉਹ ਉਦੋਂ ਵੀ ਵੇਦ-ਸਿਮ੍ਰਿਤੀ-ਸ਼ਾਸਿਤ ਹਿੰਦੂ ਸਮਾਜ ਤੋਂ ਬਾਹਰ ਸਨ ਅਤੇ ਕਪੜਾ ਬੁਣਨ ਅਤੇ ਵੇਚਣ ਦੀ ਕਿਰਤ ਕਰਦੇ ਸਨ। ਸ੍ਰੀ ਅਬਦੁਲ ਕ੍ਰੀਮ ਸਾਹਿਬ ਨੇ ਅਜ ਤੋਂ ਲਗ ਭਗ ਪੰਜ ਜਾਂ ਛੇ ਸੌ ਵਰ੍ਹੇ ਲਿਖੀ ਦਸੀ ਗਈ "ਗੋਰਖ ਵਿਜੈ" ਨਾਮ ਦੀ ਪੁਰਾਣੀ ਬੰਗਾਲੀ ਪੁਸਤਕ ਦਾ ਸੰਪਾਦਨ ਕੀਤਾ ਹੈ। ਇਹ ਪੁਸਤਕ ਸ਼ੇਖ ਫ਼ੈਜ਼ੁਲਾਹ ਨਾਮੀ ਇਕ ਮੁਸਲਮਾਨ ਬੰਗਾਲੀ ਕਵੀ ਦੀ ਲਿਖੀ ਹੋਈ ਹੈ। ਇਸ ਵਿਚ ਕਦਲੀ ਦੇਸ਼ ਦੇ ਪ੍ਰਸੰਗ ਵਿਚ ਇਕ ਜੋਗਿਣ (ਅਰਥਾਤ ਜੋਗੀ ਜਾਤੀ ਦੀ ਇਸਤ੍ਰੀ) ਦੁਆਰਾ ਗੋਰਖ ਨਾਥ ਨੂੰ ਭੁਲਾਵਾ ਦੇਣ ਦੇ ਪ੍ਰਸੰਗ ਵਿਚ ਇਸ ਪ੍ਰਕਾਰ ਅਖਵਾਇਆ ਗਇਆ ਹੈ 'ਤੁਸੀਂ ਜੋਗੀ ਹੋ ਜੋਗੀ ਦੇ ਘਰ ਜਾਉਗੇ ਅਤੇ ਅੰਨਜਲ ਗ੍ਰਹਿਣ ਕਰਕੇ ਤ੍ਰਿਪਤ ਹੋਵੋਗੇ। ਇਸ ਵਿਚ ਭਲਾ ਸੋਚਣਾ ਵਿਚਾਰਣਾ ਕੀ ਹੈ? ਤੁਸੀਂ ਜਿਸ ਜਾਤੀ ਅਤੇ ਗੋਤਰ ਦੇ ਹੋ ਮੈਂ ਵੀ ਉਸੀ ਜਾਤੀ ਅਤੇ ਗੋਤ੍ਰ ਦੀ ਹਾਂ। ਫਿਰ ਮੇਰੇ ਘਰ ਜਾਣ ਵਿਚ ਦੋਸ਼ ਕੀ ਹੈ? ਤੁਸੀਂ ਬਲਵਾਨ ਅਤੇ ਜਵਾਨ ਜੋਗੀ ਹੋ, ਮੈਂ ਜਵਾਨ ਜੋਗਣ ਹਾਂ, ਫਿਰ ਕਿਉਂ ਨ ਅਸੀਂ ਆਪਣਾ ਵਿਹਾਰ ਸ਼ੁਰੂ ਕਰ ਦੇਵੀਏ। ਕਿਉਂ ਅਸੀਂ ਕਿਸੇ ਦੀ ਪਰਵਾਹ ਕਰੀਏ। ਮੈਂ ਰਾਤ ਦਿਨ ਤੁਹਾਡੀ ਸੇਵਾ ਕਰਾਂਗੀ ਅਤੇ ਆਪਣਾ-ਪਰਾਇਆ ਕੁਝ ਵੀ ਭੇਦ ਨਹੀਂ ਰਖਾਂਗੀ। ਮੈਂ ਬ੍ਰੀਕ ਸੂਤ੍ਰ ਕਤ ਦਿਆਂਗੀ, ਤੁਸੀਂ ਉਸਦੀ ਮਹੀਨ ਧੋਤੀ ਬੁਣੋਗੇ ਅਤੇ ਹਾਟ (ਬਜ਼ਾਰ ਜੋ ਖਾਸ ਖਾਸ ਦਿਨ ਲਗਦੇ ਹਨ) ਵਿਚ ਵੇਚਣ ਲਈ ਲੈ ਜਾਉਗੇ। ਇਸ ਪ੍ਰਕਾਰ ਸੰਪੱਤੀ ਦਿਨੋ ਦਿਨ ਵਧਦੀ ਜਾਏਗੀ ਅਤੇ ਤੁਸਾਡੀ ਝੋਲੀ ਅਤੇ ਗੋਦੜੀ ਵਿਚ ਮਿਟਾਇਆਂ ਨਹੀਂ ਮਿਟੇਗੀ।' ਇਸ ਤੋਂ ਸਿੱਧ ਹੁੰਦਾ ਹੈ ਕਿ ਅਜ ਤੋਂ ਪੰਜ ਛੇ ਸੌ ਸਾਲ ਪਹਿਲੋਂ ਭਾਰਤਵਰਸ਼ ਦੀ ਪੂਰਬੀ ਸੀਮਾ ਪੁਰ ਜੋ ਜੋਗੀ ਸਨ ਉਹ ਘਰ ਬਾਰੀ ਹੋ ਚੁਕੇ ਸਨ ਅਤੇ ਸੂਤ ਕੱਤਣ ਅਤੇ ਕਪੜਾ ਬੁਣਨ ਦਾ ਕਾਰਜ ਕਰਨ ਲਗ ਪਏ ਸਨ ਅਤੇ ਆਪਣੀ ਅੱਡਰੀ ਜਾਤੀ ਅਤੇ ਗੋਤ ਵਿਚ ਵਿਸ਼ਵਾਸ ਰਖਣ ਲਗ ਪਏ ਸਨ। ਇਸ ਪੁਸਤਕ ਤੋਂ ਇਹ ਵੀ ਸਿੱਧ ਕੀਤਾ ਜਾ ਸਕਦਾ ਹੈ ਕਿ ਮੌਤ ਮਗਰੋਂ ਉਨ੍ਹਾਂ ਦਾ ਸੰਸਕਾਰ ਨਹੀਂ ਹੁੰਦਾ ਸੀ ਸਗੋਂ ਸਮਾਧੀ ਦਿੱਤੀ ਜਾਂਦੀ ਸੀ"। "ਇਹ ਵੀ ਅਸਚਰਜ ਦੀ ਗੱਲ ਹੀ

ਆਖੀ ਜਾਣੀ ਚਾਹੀਦੀ ਹੈ, ਕਿ ਯੋਗੀਆਂ ਦੇ ਅਤੇ ਨਾਥ ਪੰਥੀਆਂ ਦੇ ਮੱਧ ਯੁਗੀ ਆਚਾਰ-ਵਿਚਾਰ ਪੁਰ ਪ੍ਰਕਾਸ਼ ਪਾਣ ਵਾਲੀਆਂ ਜਿਤਨੀਆਂ ਵੀ ਪੋਥੀਆਂ ਹੁਣ ਤੀਕ ਲਭੀਆਂ ਹਨ ਉਨ੍ਹਾਂ ਵਿਚੋਂ ਬਹੁਤੀਆਂ ਮੁਸਲਮਾਨ ਕਵੀਆਂ ਦੀਆਂ ਲਿਖੀਆਂ ਹੋਈਆਂ ਹਨ।" ਅਲੀ ਰਾਜਾ ਦਾ 'ਗਿਆਨ ਸਾਗਰ', ਸਯੀਅਦ ਸੁਲਤਾਨ ਦਾ 'ਗਿਆਨ ਪ੍ਰਦੀਪ' ਅਤੇ 'ਗਿਆਨ ਚੌਤੀਸਾ', ਮੁਹੰਮਦ ਸ਼ਫੀ ਦਾ 'ਸੁਰ ਕੰਦਿਲ', ਮੁਰਸ਼ਿਦ 'ਮਾਸਯਾ (ਬਾਰਾਂ ਮਾਸਾ) 'ਯੋਗ ਕਲੰਦਰ' ਅਤੇ 'ਸਤੁਯਗਿਆਨ ਪ੍ਰਦੀਪ' ਦੇ ਸਮਾਨ ਕੋਈ ਗ੍ਰੰਥ ਹਿੰਦੂ ਕਵੀਆਂ ਨੇ ਲਿਖਿਆ ਹੋਵੇ ਅਜੇਹਾ ਸਾਡਾ ਜਾਣਿਆ ਹੋਇਆ ਨਹੀਂ ਹੈ (ਗੋਰਖ ਵਿਜੈ ਪੰਨਾ 19)" ਅਨੁਮਾਨ ਹੈ ਕਿ ਇਹ ਸਾਰੇ ਕਵੀ ਕਬੀਰ ਦਾਸ ਦੀ ਤਰ੍ਹਾਂ ਹੀ ਇਸੀ ਪ੍ਰਕਾਰ ਦੀ ਕਿਸੇ ਜਾਤੀ ਦੇ ਧਰਮਾਂ—ਤਰਿਤ ਬੰਸ ਵਿਚ ਪੈਦਾ ਹੋਏ ਸਨ" :

ਉਪਰ ਦੀ ਵਿਵੇਚਨਾ ਦਾ ਸਿੱਟਾ ਇਹ ਨਿਕਲਿਆ :

(1) ਕਿ ਅਜ ਦੀਆਂ ਕਪੜਾ ਬੁਣ ਕੇ ਗੁਜਰਾਨ ਕਰਨ ਵਾਲੀਆਂ ਜਾਤੀਆਂ ਵਿਚੋਂ ਬਹੁਤੇ ਕਿਸੇ ਸਮੇਂ ਬ੍ਰਾਹਮਣਾਂ ਦੀ ਸ਼੍ਰੇਸ਼ਟਤਾ ਨੂੰ ਨਹੀਂ ਸਨ ਮੰਨਦੇ।

(2) ਯੋਗੀ ਨਾਮ ਦੀ ਆਸ਼੍ਰਮ ਭ੍ਰਸ਼ਟ ਘਰ ਬਾਰੀਆਂ ਦੀ ਇਕ ਜਾਤੀ ਸਾਰੇ ਉੱਤਰ ਅਤੇ ਪੂਰਬ ਭਾਰਤ ਵਿਚ ਫੈਲੀ ਹੋਈ ਸੀ। ਇਹ ਨਾਥ ਪੰਥੀ ਸਨ। ਇਹ ਕਪੜਾ ਬੁਣ ਕੇ ਜਾਂ ਸੂਤ ਕੱਤ ਕੇ ਜਾਂ ਗੋਰਖ ਅਤੇ ਭਰਥਰੀ ਦੇ ਨਾਮ ਤੇ ਭਿਖਿਆ ਮੰਗ ਕੇ ਗੁਜ਼ਾਰਾ ਕੀਤਾ ਕਰਦੇ ਸਨ।

(3) ਇਨ੍ਹਾਂ ਵਿਚ ਨਿਰਾਕਾਰ ਦੀ ਭਾਵਨਾ ਪ੍ਰਚਲਿਤ ਸੀ। ਜਾਤੀ ਭੇਦ ਅਤੇ ਬ੍ਰਾਹਮਣਾਂ ਦੀ ਸ਼੍ਰੇਸ਼ਟਤਾ ਪ੍ਰਤੀ ਉਨ੍ਹਾਂ ਦੀ ਕੋਈ ਸਹਾਨੁਭੂਤੀ ਨਹੀਂ ਸੀ ਅਤੇ ਨਾ ਹੀ ਅਵਤਾਰ-ਵਾਦ ਵਿਚ ਕੋਈ ਯਕੀਨ ਸੀ।

(4) ਆਸ ਪਾਸ ਦੇ ਚੰਗੇਰੇ ਹਿੰਦੂ ਸਮਾਜ ਦੀ ਦ੍ਰਿਸ਼ਟੀ ਵਿਚ ਉਹ ਨੀਚ ਅਤੇ ਅਛੂਤ ਹਨ।

(5) ਮੁਸਲਮਾਨਾਂ ਦੇ ਆਵਣ ਮਗਰੋਂ ਇਹ ਧੀਰੇ ਧੀਰੇ ਮੁਸਲਮਾਨ ਹੁੰਦੇ ਗਏ।

(6) ਪੰਜਾਬ, ਯੁਕਤ ਪ੍ਰਦੇਸ਼, ਬਿਹਾਰ ਅਤੇ ਬੰਗਾਲ ਵਿਚ ਇਨ੍ਹਾਂ ਦੀਆਂ ਬਸਤੀਆਂ ਨੇ ਸਮੂਹਿਕ ਤੌਰ ਪੁਰ ਮੁਸਲਮਾਣ ਧਰਮ ਕਬੂਲ ਕਰ ਲਇਆ ਸੀ।

(7) ਕਬੀਰ ਦਾਸ ਇਨ੍ਹਾਂ ਨਵੇਂ ਧਰਮ ਬਦਲੀ ਕੀਤੇ ਲੋਕਾਂ ਵਿਚ ਪਲੇ ਸਨ। ਇਨ੍ਹਾਂ ਵਿਚੋਂ ਤੀਜਾ ਸਿੱਟਾ ਬਹੁਤ ਮਹੱਤਵ-ਪੂਰਨ ਹੈ।[17]

ਡਾਕਟਰ ਰਾਮ ਕੁਮਾਰ ਵਰਮਾ ਵੀ ਇਸ ਵਿਸ਼ੇ ਵਿਚ ਪ੍ਰੋਫੈਸਰ ਦ੍ਵਿਵੇਦੀ ਜੀ ਨਾਲ ਸਹਿਮਤ ਮਲੂਮ ਹੁੰਦੇ ਹਨ। ਆਪਣੀ ਪੁਸਤਕ 'ਸੰਤ ਕਬੀਰ' ਦੇ ਪੰਨਾ 67-68 ਪੁਰ ਲਿਖਦੇ ਹਨ :

"ਉਨ੍ਹਾਂ ਦਾ ਜਨਮ ਅਜੇਹੇ ਜੁਲਾਹੇ ਕੁਲ ਵਿਚ ਹੋਇਆ ਸੀ ਜਿਸ ਵਿਚ ਉਨ੍ਹਾਂ ਦੇ ਸੰਤ ਜੀਵਨ ਲਈ ਖਾਸ ਆਸਾਨੀਆਂ ਸਨ। ਕਬੀਰ ਨੇ ਆਪਣੇ ਪਿਤਾ ਨੂੰ ਇਕ ਵੱਡਾ

[17]ਕ. ਦ. ਪੰਨੇ 11 ਤੋਂ 14 ਤੀਕ

'ਗੋਸਾਂਈ' ਆਖਿਆ ਹੈ। ਬਨਾਰਸ ਅਤੇ ਉਸਦੇ ਆਸ ਪਾਸ ਉਸ ਸਮੇਂ ਦੇ ਗੋਸਾਂਈ 'ਦਸਨਾਮੀ' ਭੇਦ ਦੁਆਰਾ ਆਪਣੀ ਉਪਾਸਨਾ ਵਿਚ ਕਿਤੇ ਸ਼ਿਵ ਕਿਤੇ ਵਿਸ਼ਣੂ ਦੇ ਭਗਤ ਹੁੰਦੇ ਹਨ। ਕਬੀਰ ਦੇ ਪਿਤਾ ਅਜੇਹੀ ਜੁਲਾਹਾ ਜਾਤੀ ਵਿਚੋਂ ਸਨ ਜਿਸ ਵਿਚ ਮੁਸਲਮਾਨੀ ਸੰਸਕਾਰਾਂ ਦੇ ਨਾਲ ਨਾਲ ਹੀ ਸ਼ਿਵ ਉਪਾਸ਼ਕ ਯੋਗੀਆਂ ਦੇ ਸੰਸਕਾਰ ਵੀ ਸਨ ਅਤੇ ਉਸੇ ਕਿਸੇ ਸ਼ਿਵ ਉਪਾਸ਼ਕ 'ਦਸਨਾਮੀ' ਸੰਪ੍ਰਦਾਇ ਵਿਚ ਦੀਖਿਅਤ ਹੋਣ ਦੇ ਕਾਰਣ ਗੋਸਾਂਈ ਅਖਵਾਂਦੇ ਸਨ। ਇਸ ਸਮੇਂ ਨਾਥ ਯੋਗੀਆਂ ਦਾ ਪ੍ਰਭਾਵ ਇਨ੍ਹਾਂ ਯੋਗੀਆਂ ਪੁਰ ਵਿਸ਼ੇਸ਼ ਰੂਪ ਵਿਚ ਸੀ ਜਿਸ ਤੋਂ ਉਹ ਸਰੀਰ ਸਾਧਨ ਦੀ ਪਰੰਪਰਾ ਵਿਚ ਵਿਸ਼ਵਾਸ ਰਖਦੇ ਸਨ। ਕਬੀਰ ਨੇ ਆਪਣੇ ਪਿਤਾ ਦਾ ਨਿਰਦੇਸ਼ ਕਰਦੇ ਹੋਏ ਇਹ ਵੀ ਸਪਸ਼ਟ ਰੂਪ ਵਿਚ ਕਹਿਆ ਹੈ 'ਮੈਂ ਉਸ ਪਿਤਾ ਦੇ ਬਲਹਾਰ ਜਾਂਦਾ ਹਾਂ ਜਿਸ ਤੋਂ ਮੈਂ ਉਤਪੰਨ ਹੋਇਆ ਹਾਂ। ਉਨ੍ਹਾਂ ਪੰਜ (ਇੰਦ੍ਰੀਆਂ) ਨਾਲੋਂ ਮੇਰਾ ਸਾਥ ਛੁਡਾ ਦਿੱਤਾ ਹੈ। ਹੁਣ ਮੈਂ ਪੰਜਾਂ (ਇੰਦ੍ਰੀਆਂ ਦੇ ਅੰਸ਼) ਨੂੰ ਮਾਰ ਕੇ ਪੈਰਾਂ ਹੇਠ ਦਬਾ ਦਿੱਤਾ ਹੈ।"[18] ਇਸ ਤੋਂ ਸਪੱਸ਼ਟ ਹੈ ਕਿ ਕਬੀਰ ਦੇ ਪਿਤਾ ਜੁਲਾਹਿਆਂ ਦੀ ਜਾਤੀ ਵਿਚ ਹੋ ਕੇ ਵੀ ਯੋਗੀਆਂ ਦੇ ਆਚਾਰਾਂ ਵਿਚ ਵਿਸ਼ਵਾਸ਼ ਰਖਦੇ ਸਨ। ਇਸ ਸੰਬੰਧ ਵਿਚ ਮੈਂ ਸ੍ਰੀ ਹਜ਼ਾਰੀ ਪ੍ਰਸ਼ਾਦ ਦ੍ਵਿਵੇਦੀ ਦੇ ਮਤ ਨਾਲ ਸਹਿਮਤ ਹਾਂ ਜਿਸ ਦੇ ਅਨੁਸਾਰ ਕਬੀਰ ਜਿਸ ਜੁਲਾਹਾ ਵੰਸ਼ ਵਿਚ ਪਲੇ ਸਨ ਉਹ ਇਸੇ ਪ੍ਰਕਾਰ ਦੇ ਨਾਥ-ਮਤਾਵਲੰਬੀ ਗ੍ਰਹਿਸਥ ਯੋਗੀਆਂ ਦਾ ਮੁਸਲਮਾਨੀ ਰੂਪ ਸੀ। ਯੋਗੀਆਂ ਦੀ ਪਰੰਪਰਾ ਵਿਚ ਹੋਣ ਦੇ ਕਾਰਣ ਕਬੀਰ ਦੇ ਕੁਲ ਵਿਚ 'ਰਾਮ' ਨਾਮ ਲਈ ਵਿਸ਼ੇਸ਼ ਸ਼ਰਧਾ ਨਹੀਂ ਹੋਵੇਗੀ। ਇਸੇ ਵਾਸਤੇ ਜਦੋਂ ਰਾਮਾਨੰਦ ਦੇ ਪ੍ਰਭਾਵ ਨਾਲ ਕਬੀਰ ਨੇ ਰਾਮ

---

[18]ਹਿੰਦੂ ਟ੍ਰਾਈਬਜ਼ ਐਂਡ ਕਸਟਮਜ਼ ਐਜ਼. ਰਿਪ੍ਰੈਜ਼ੇਂਟਿਡ ਐਟ ਬਨਾਰਸ (ਪੰਨਾ 4255) ਐਮ. ਏ. ਸੇਰਿੰਗ, 1971-72

ਆਸਾ ਕਬੀਰ 3, ਤਰੰਤੂ ਅਸੀਂ ਇਸ ਸ਼ਬਦ ਦੇ ਅਰਥ ਵਿਚ ਡਾਕਟਰ ਸਾਹਿਬ ਨਾਲ ਮੁਤਫ਼ਿਕ ਨਹੀਂ। ਸਾਰਾ ਸ਼ਬਦ ਇਹ ਹੈ।

ਬਾਪਿ ਦਿਲਾਸਾ ਮੇਰੋ ਕੀਨਾ। ਸੇਜ ਸੁਖਾਲੀ ਮੁਖਿ ਅੰਮ੍ਰਿਤੁ ਦੀਨਾ।
ਤਿਸੁ ਬਾਪ ਕਉ ਕਿਉਂ ਮਨਹੁ ਵਿਸਾਰੀ। ਆਗੇ ਗਇਆ ਨ ਬਾਜੀ ਹਾਰੀ।੧।
ਮੁਈ ਮੇਰੀ ਮਾਈ ਹਉ ਖਰਾ ਸੁਖਾਲਾ। ਪਹਿਰਉ ਨਹੀਂ ਦਗਲੀ ਲਗੈ ਨ ਪਾਲਾ।੧। ਰਹਾਉ
ਬਲਿ ਤਿਸੁ ਬਾਪੈ ਜਿਨਿ ਹਉ ਜਾਇਆ। ਪੰਚਾ ਤੇ ਮੇਰਾ ਸੰਗੁ ਚੁਕਾਇਆ।
ਪੰਚ ਮਾਰਿ ਪਾਵਾ ਤਲਿ ਦੀਨੇ। ਹਰਿ ਸਿਮਰਨਿ ਮੇਰਾ ਮਨੁ ਤਨੁ ਭੀਨੇ।੨।
ਪਿਤਾ ਹਮਰੋ ਵਡ ਗੋਸਾਈ। ਤਿਸੁ ਪਿਤਾ ਪਹਿ ਹਉ ਕਿਉ ਕਰਿ ਜਾਈ।
ਸਤਿਗੁਰ ਮਿਲੇ ਤਾਂ ਮਾਰਗੁ ਦਿਖਾਇਆ ਜਗਤ ਪਿਤਾ ਮੇਰੈ ਮਨਿ ਭਾਇਆ।੩।
ਹਉ ਪੂਤੁ ਤੇਰਾ ਤੂੰ ਬਾਪੁ ਮੇਰਾ। ਏਕੈ ਠਾਹਰ ਦੁਹਾ ਬਸੇਰਾ।
ਕਹੁ ਕਬੀਰ ਜਨਿ ਏਕੋ ਬੂਝਿਆ। ਗੁਰਪ੍ਰਸਾਦਿ ਮੈ ਸਭੁ ਕਿਛੁ ਸੂਝਿਆ।੪।੩। ਆਸਾ।

ਇਥੇ ਪਿਤਾ ਦਾ ਭਾਵ ਸਾਫ ਈਸ਼ਵਰ ਹੈ। ਮਾਈ ਦਾ ਅਰਥ ਮਾਇਆ ਹੈ। ਪਰ ਇਸ ਦਾ ਭਾਵ ਇਹ ਨਹੀਂ ਕਿ ਕਬੀਰ ਜੀ ਨੂੰ ਹਠ ਯੋਗ ਦੀ ਜਾਣਕਾਰੀ ਨਹੀਂ ਸੀ।। ਉਨ੍ਹਾਂ ਦੇ ਕਈ ਸ਼ਬਦ ਹਨ ਜਿਨ੍ਹਾਂ ਤੇ ਅਸੀਂ ਅਗੇ ਵਿਚਾਰ ਕਰਾਂਗੇ ਜੋ ਇਹ ਦਰਸਾਂਦੇ ਹਨ ਕਿ ਭਗਤ ਜੀ ਹਠਯੋਗ ਦੀਆਂ ਕ੍ਰਿਆਵਾਂ ਤੋਂ ਚੰਗੇ ਵਾਕਿਫ਼ ਸਨ।

ਨਾਮ ਸਵੀਕਾਰ ਕੀਤਾ ਹੋਵੇਗਾ ਤਾਂ ਉਨ੍ਹਾਂ ਦੀ ਮਾਤਾ ਦਾ ਦੁਖੀ ਹੋਣਾ ਸੁਭਾਵਿਕ ਸੀ "[19]

ਭਗਤ ਬਾਣੀ ਦਾ ਜੋ ਟੀਕਾ ਮੈਂ 1913 ਵਿਚ ਪਹਿਲੀ ਵਾਰ ਪ੍ਰਕਾਸ਼ਿਤ ਕੀਤਾ ਸੀ ਉਸ ਵਿਚ ਮੈਂ ਇਹ ਸ਼ਬਦ ਭੂਮਿਕਾ ਵਿਚ ਲਿਖੇ ਸਨ। "ਕਬੀਰ ਜੀ ਦੇ ਸ਼ਬਦਾਂ ਵਿਚ ਹਠ ਯੋਗ ਵਲ ਬਹੁਤ ਸਾਰੀਆਂ ਸੈਣਤਾਂ ਹਨ। ਇਹ ਸੰਭਵ ਹੈ ਕਿ ਉਨ੍ਹਾਂ ਹਠ ਯੋਗ ਸਾਧਿਆ ਵੀ ਹੋਵੇ। ਪਰੰਤੂ ਉਹ ਸਿਮਰਨ ਨੂੰ ਇਕ ਚੰਗੇਰਾ ਰਸਤਾ ਦਸਦੇ ਹਨ। ਰਾਗ ਬਿਲਾਵਲ ਵਿਚ ਫੁਰਮਾਇਆ ਹੈ :

ਡੰਡਾ ਮੁੰਦ੍ਰਾ ਖਿੰਥਾ ਆਧਾਰੀ। ਭ੍ਰਮ ਕੈ ਭਾਇ ਭਵੈ ਭੇਖ ਧਾਰੀ।੧।
ਆਸਨ ਪਵਨ ਦੂਰਿ ਕਰਿ ਬਵਰੇ। ਛੋਡਿ ਕਪਟ ਨਿਤ ਹਰਿ ਭਜੁ ਬਵਰੇ।੧।
ਜਿਸ ਤੂ ਜਾਚਹਿ ਸੋ ਤ੍ਰਿਭਵਨ ਭੋਗੀ। ਕਹਿ ਕਬੀਰ ਕੇਸੌ ਜਗਿ ਜੋਗੀ।੨।੮। ਰਹਾਉ

ਜਿਸ ਦਾ ਸਪੱਸ਼ਟ ਭਾਵ ਹੈ ਕਿ ਉਹ ਪ੍ਰਾਣਾਯਾਮ ਆਦਿ ਨਾਲੋਂ ਨਾਮ ਸਿਮਰਨ ਨੂੰ ਚੰਗੇਰਾ ਸਮਝਦੇ ਸਨ।

ਇਸ ਤੋਂ ਬਿਨਾਂ ਇਕ ਲੰਮਾ ਨੋਟ ਹਠਯੋਗ ਦੇ ਛੇ ਚੱਕਰਾਂ ਅਤੇ ਤਿੰਨਾਂ ਨਾੜੀਆਂ ਅਤੇ ਮੁਦ੍ਰਾਵਾਂ ਆਦਿ ਨੂੰ ਸਪੱਸ਼ਟ ਕਰਨ ਲਈ ਭੂਮਿਕਾ ਦੇ ਅੰਤ ਵਿਚ ਦੇਣਾ ਮੈਂ ਜ਼ਰੂਰੀ ਸਮਝਿਆ ਸੀ।

## ਕਬੀਰ ਜੀ ਦੀ ਬਾਣੀ

ਹੁਣ ਹੋਰ ਕੁਝ ਲਿਖਣ ਤੋਂ ਪਹਿਲੋਂ ਕਬੀਰ ਜੀ ਦੀ ਜੋ ਬਾਣੀ ਅਜ ਕਲ੍ਹ ਪ੍ਰਾਪਤ ਹੈ ਉਸ ਦੀ ਪ੍ਰਮਾਣਿਕਤਾ ਪੁਰ ਵਿਚਾਰ ਕਰਾਂਗੇ। ਤਾਂ ਜੁ ਉਸ ਬਾਣੀ ਵਿਚੋਂ ਜੋ ਉਨ੍ਹਾਂ ਦੇ ਜੀਵਨ ਦੇ ਸਮਾਚਾਰ ਮਿਲ ਸਕਦੇ ਹਨ ਉਨ੍ਹਾਂ ਪੁਰ ਭਲੀ ਭਾਂਤ ਵਿਚਾਰ ਕਰ ਸਕੀਏ। ਪ੍ਰੋਫੈਸਰ ਦ੍ਵਿਵੇਦੀ ਆਪਣੀ ਪੁਸਤਕ 'ਕਬੀਰ' ਦੇ ਪੰਨਾ 14 ਪੁਰ ਲਿਖਦੇ ਹਨ : "ਕਬੀਰ ਦਾਸ ਦੇ ਨਾਮ ਪੁਰ ਜੋ ਬਾਣੀਆਂ ਮਿਲਦੀਆਂ ਹਨ ਉਨ੍ਹਾਂ ਦਾ ਕੋਈ ਹਿਸਾਬ ਨਹੀਂ ਹੈ। ਕਬੀਰ-ਪੰਥੀ ਲੋਕਾਂ ਦਾ ਵਿਸ਼ਵਾਸ਼ ਹੈ ਕਿ ਸਦ੍ ਗੁਰੂ ਦੀ ਬਾਣੀ ਅਨੰਤ ਹੈ। ਅਤੇ ਸਦ੍ ਗੁਰੂ ਅਰਥਾਤ ਕਬੀਰ ਦਾਸ। ਇਹ ਮੰਨ ਲੈਣਾ ਸਾਡੇ ਵਸੋਂ ਬਾਹਰ ਹੈ। ਇਹ ਤਾਂ ਸਾਰੇ ਮੰਨਦੇ ਹਨ ਕਿ ਕਬੀਰ ਦਾਸ ਨੇ 'ਮਸਿ ਕਾਗਦ ਕਦੇ ਛੋਹਿਆ ਨਹੀਂ ਸੀ। ਇਨ੍ਹਾਂ ਦੇ ਸਾਰੇ ਉਪਦੇਸ਼ ਮੂੰਹ ਜ਼ਬਾਨੀ ਹੀ ਹੋਇਆ ਕਰਦੇ ਸਨ। ਚੇਲਿਆਂ ਉਸ ਨੂੰ ਲਿਖਿਆ ਹੋਵੇਗਾ, ਇਸ ਵਿਚ ਵੀ ਕੋਈ ਸ਼ੱਕ ਨਹੀਂ। ਖੋਜ ਵਿਚ ਹੁਣ ਤੀਕ ਕਬੀਰ ਦਾਸ ਦੇ ਨਾਮ ਦੀਆਂ ਛੇ ਦਰਜਨ ਦੇ ਨੇੜੇ ਤੇੜੇ ਪੁਸਤਕਾਂ ਮਿਲੀਆਂ ਹਨ। ਇਨ੍ਹਾਂ ਵਿਚੋਂ ਕਈ ਤਾਂ ਨਿਰਸੰਦੇਹ ਉਨ੍ਹਾਂ ਦੀਆਂ ਲਿਖੀਆਂ ਹੋਈਆਂ ਹਨ ਅਤੇ ਕਈ ਹੋਰ ਪੁਸਤਕਾਂ ਦੇ ਅੰਦਰ ਆ ਜਾਂਦੀਆਂ ਹਨ। ਇਨ੍ਹਾਂ ਵਿਚ ਰਮੈਨੀ, ਸ਼ਬਦ, ਗਿਆਨ ਚੌਂਤੀਸਾ, ਵਿਪ੍ਰਬਤੀਸੀ, ਕਹਰਾ ਵਸੰਤ, ਚਾਚਰ, ਬੇਲੀ, ਬਿਰਹੁਲੀ ਹਿੰਡੋਲਾ ਅਤੇ ਸਾਖੀ ਇਹ ਯਾਰਾਂ ਅੰਗ ਹਨ। ਇਨ੍ਹਾਂ ਵਿਚੋਂ ਇਕ ਇਕ ਵਿਭਾਗ ਨੂੰ ਅੱਡ ਕਰਕੇ ਕਦੀ ਕਦੀ ਨਵੀਂ ਅਤੇ ਸੁਤੰਤ੍ਰ ਪੋਥੀ ਬਣਾ ਦਿੱਤੀ ਗਈ ਹੈ। ਅੱਡ ਕੀਤੇ ਵਿਭਾਗਾਂ ਵਿਚ ਮਰਜ਼ੀ ਅਨੁਸਾਰ ਵ੍ਰਿਧੀ ਕੀਤੀ ਜਾ ਰਹੀ ਹੈ। ਫਿਰ 'ਪੀਅ ਪਹਿਚਾਨਿਬੇ ਕੋ ਅੰਗ', 'ਸਤਸੰਗ ਕੋ

[19]ਕ੍ਰ. ਦ. ਪੰਨਾ 67 ਅਤੇ 68

ਅੰਗ' ਆਦਿ ਅੰਗ ਨਾਮੀ ਪੁਸਤਕਾਂ ਹਨ। ਇਹ ਦਰ ਅਸਲ ਸਾਖੀ ਦੇ ਹੀ ਉਪ-ਵਿਭਾਗ ਹਨ।

ਪ੍ਰੋ. ਰਾਮ ਕੁਮਾਰ ਵਰਮਾ ਨੇ ਇਨ੍ਹਾਂ ਪੁਸਤਕਾਂ ਵਿਚ ਕੀਤੇ ਗਏ ਅਖੇਪਾਂ ਦਾ ਇਕ ਮਨੋਰੰਜਕ ਲੇਖ ਦਿੱਤਾ ਹੈ। ਸੰਨ 1906-9 ਦੀ ਖੋਜ ਰਿਪੋਰਟ ਵਿਚ ਅਨੁਰਾਗ ਸਾਗਰ ਦੀ ਇੱਕ ਪ੍ਰਤੀ ਮਿਲੀ ਸੀ, ਜੋ ਸੰਨ 1962 ਦੀ ਲਿਖੀ ਹੋਈ ਸੀ। ਉਸ ਵਿਚ ਪਦਾਂ ਦੀ ਗਿਣਤੀ 1590 ਸੀ। ਪਰ ਸੰਨ 1906-11 ਵਿਚ ਇਸੇ ਪੁਸਤਕ ਦੀ ਇਸ ਤੋਂ ਪੁਰਾਣੀ ਇਕ ਹੋਰ ਪ੍ਰਤੀ ਮਿਲੀ। ਇਸ ਪੁਰਾਣੀ ਪ੍ਰਤੀ ਵਿਚ ਪਦਾਂ ਦੀ ਗਿਣਤੀ 1504 ਸੀ। ਅਰਥਾਤ 16 ਵਰ੍ਹਿਆਂ ਦੇ ਥੋੜ੍ਹੇ ਸਮੇਂ ਵਿਚ ਅਨੁਰਾਗ ਸਾਜਰ ਵਿਚ 86 ਪਦਾਂ ਦੀ ਵ੍ਰਿੱਧੀ ਹੋ ਗਈ। ਅਸੀਂ ਅੱਗੇ ਜਾ ਕੇ ਦੇਖਾਂਗੇ ਕਿ ਕਬੀਰ ਸਾਹਿਬ ਦੇ ਨਾਮ ਪੁਰ, ਮੁਹੰਮਦ, ਗੋਰਖ-ਨਾਥ, ਨਾਨਕ ਆਦਿ ਦੇ ਨਾਲ ਜੋ ਗੋਸ਼ਠੀਆਂ ਪ੍ਰਚਲਿਤ ਹਨ ਉਨ੍ਹਾਂ ਦੇ ਵਕਤਵਯ-ਵਿਸ਼ੇ ਮਗਰੋਂ ਦੀਆਂ ਸਾਮਪ੍ਰਦਾਇਕ ਕਲਪਨਾਵਾਂ ਦੇ ਆਧਾਰ ਪਰ ਬਣਾ ਲਿਤੇ ਗਏ ਹਨ। ਕਈ ਗ੍ਰੰਥਾਂ ਵਿਚ ਸੰਪ੍ਰਦਾਇ ਅਤੇ ਭੇਖ ਦੀ ਮਹਿਮਾ ਕੀਤੀ ਗਈ ਹੈ। ਇਹ ਗੱਲ ਪੂਰਨ ਤੌਰ ਪੁਰ ਵਿਸ਼ਵਾਸ ਨਾ ਕਰਨ ਜੋਗ ਮਲੂਮ ਹੁੰਦੀ ਹੈ। ਕਬੀਰ ਦਾਸ ਨੇ ਜੀਵਨ ਭਰ ਸੰਪ੍ਰਦਾਇਵਾਦ, ਬਾਹਰਲੇ ਆਚਾਰ, ਅਤੇ ਬਾਹਰਲੇ ਭੇਖ-ਭਾਵ ਉੱਪਰ ਸਖ਼ਤ ਤੋਂ ਸਖ਼ਤ ਚੋਟਾਂ ਕੀਤੀਆਂ ਹਨ। ਉਹੋ ਕਬੀਰ ਅਚਨਚੇਤੀ ਭੇਖ-ਭਾਵ ਅਤੇ ਛਾਪਾਤਿਲਕ ਦੀ ਮਹਿਮਾ ਕਰਨ ਲਗ ਪਏ ਇਹ ਗੱਲ ਕੁਝ ਜਚਦੀ ਨਹੀਂ ਮਾਲੂਮ ਹੁੰਦੀ। ਇਸੇ ਲਈ ਕਬੀਰ ਦਾਸ ਦੇ ਨਾਮ ਪੁਰ ਪ੍ਰਚਲਿਤ ਇਨ੍ਹਾਂ ਗ੍ਰੰਥਾਂ ਦੀ ਪ੍ਰਾਮਾਣਿਕਤਾ ਸੰਦੇਹ ਦਾ ਹੀ ਵਿਸ਼ਾ ਹੈ। ਸ੍ਰੀ ਵਿਸ਼ੂਨਾਥ ਸਿੰਘ ਜੂ ਦੇਵ ਨੇ ਆਪਣੀ ਟੀਕਾ ਦੇ ਅੰਤ ਵਿਚ ਕਬੀਰ ਦਾਸ ਦਾ ਆਖਿਆ ਜਾਣ ਵਾਲਾ ਇਕ ਪਦ ਅੰਕਿਤ ਕੀਤਾ ਹੈ ਜਿਸ ਵਿਚ ਦਸਿਆ ਗਇਆ ਹੈ ਕਿ ਬੀਜਕ ਦਾ ਮਤ ਹੀ ਗ੍ਰਹਿਣ ਯੋਗ ਹੈ[20]। ਇਹ ਪਦ ਸੂਯੰ ਸੰਦੇਹਾਤਮਕ ਹੈ ਕਿਉਂਕਿ ਇਸ ਨੂੰ ਸਚਮੁਚ ਕਬੀਰ

---

[20]ਜੇਤਉ ਬੀਜਕ ਮਤ ਪਰ ਮਾਨਾ। ਕੈਯਕ ਖੋਜੀ ਖੋਜ ਥੱਕੇ ਕੋਈ ਵਿਰਲਾ ਜਨ ਪਹਿਚਾਨਾ।
ਚਾਰਿਉ ਜਨ ਔਰ ਨਿਗਮ ਚਤੁਰਭੁਜ ਗਾਵੈ ਗ੍ਰੰਥ ਅਪਾਰਾ।
ਵਿਸ਼ਣੁ ਵਿਰੰਚਿ ਰੁਦ੍ਰ ਕਥਿ ਗਾਵੈ ਸ਼ੇਸ ਨ ਪਾਵੈ ਪਾਰਾ।
ਕੋਈ ਨਿਗੁਣ ਸਗੁਣ ਠਹਰਾਵੈ ਕੋਈ ਜਯੋਤਿ ਬਤਾਵੈ।
ਨਾਮ ਧਨੀ ਕੋ ਸਬ ਠਹਰਾਵੈ ਰੂਪ ਕੋ ਨਹੀ ਲਖਾਵੈ।
ਕੋਉ ਸੂਛਮ ਕੋਉ ਥੂਲ ਕਹਾਵੈ ਕੋਊ ਅਕਸ਼ਰ ਨਿਜ ਸਾਂਚਾ।
ਸਤਗੁਰੁ ਕਹੁੰ ਵਿਰਲੇ ਪਹਿਚਾਨੈ ਭੂਲੇ ਫਿਰੈਂ ਅਸਾਂਚਾ।
ਲੋਭ ਕੋ ਭਕਿਤ੍ਰ ਸਰੈਂ ਨਹਿ ਕਾਮਾ ਸਾਹਿਬ ਪਰਖ ਸਿਆਨਾ।
ਅਗਮ ਅਗੋਚਰ ਧਾਮ ਧਨੀ ਕੇ ਸਭੈ ਕਹੈਂ ਹ੍ਵਾਂ ਜਾਨਾ।
ਦੇਖੈ ਨ ਪੰਥ ਮਿਲੈ ਨਹਿ ਪੰਥੀ ਢੂੰਢਤ ਠੌਰ-ਠਿਕਾਨਾ।
ਕੋਉ ਠਹਰਾਵੈ ਸ਼ੂਨਯਕ ਕੀਨ੍ਹਾ ਜਯੋਤਿ ਏਕ ਪਰਮਾਨਾ।
ਕੋਉ ਕਹੈਂ ਰੂਪ ਰੇਖ ਨਹਿ ਵਾਕੇ ਧਰਤ ਕਉਨ ਕਉ ਧਿਆਨਾ।

(ਬਾਕੀ ਪੰਨਾ 17 ਤੇ)

ਦੀ ਬਾਣੀ ਮੰਨਣ ਤੋਂ ਪਹਿਲੇ ਇਹ ਮੰਨ ਲੈਣਾ ਪਏਗਾ ਕਿ ਕਬੀਰ ਦੀ ਜੀਵਤ ਅਵਸਥਾ ਵਿਚ ਹੀ ਬਹੁਤ ਸਾਰੇ ਜਾਅਲੀ ਗ੍ਰੰਥ ਬਣ ਗਏ ਹੋਣਗੇ ਅਤੇ ਜਾਅਲ ਦਾ ਜੰਗਲ ਇਤਨਾ ਵਧ ਗਇਆ ਹੋਵੇਗਾ ਕਿ ਉਸਦਾ ਨਿਰਣਾ ਕਰਨ ਲਈ ਕਬੀਰ ਦਾਸ ਨੂੰ ਖੁਦ ਉਦਿਓਗੀ ਹੋ ਕੇ ਇਹ ਪਦ ਲਿਖਣਾ ਪਇਆ। ਜੋ ਵੀ ਹੋਵੇ ਇਹ ਪਦ ਹੈ ਮਹੱਤਵਪੂਰਨ ਕਿਉਂਜੁ ਇਸ ਤੋਂ ਕਬੀਰ ਦਾ ਆਪਣਾ ਮਤ ਪ੍ਰਗਟ ਹੋਵੇ ਜਾਂ ਨਾਂਹ, ਪਰ ਇਤਨਾ ਨਿਸ਼ਚਿਤ ਪ੍ਰਗਟ ਹੋ ਜਾਂਦਾ ਹੈ ਕਿ ਕਾਫ਼ੀ ਪ੍ਰਾਚੀਨ ਸਮੇਂ ਤੋਂ ਕਬੀਰ ਦੇ ਨਾਮ ਪੁਰ ਚਲਣ ਵਾਲੇ ਗ੍ਰੰਥ ਸ਼ੱਕ ਦੀ ਨਜ਼ਰ ਨਾਲ ਵੇਖੇ ਜਾ ਰਹੇ ਹਨ। ਮਹਾਰਾਜ ਵਿਸ਼ੂਨਾਥ ਸਿੰਘ ਜੂ ਦੇ ਅਨੁਸਾਰ ਖੁਦ ਬੀਜਕ ਦੇ ਵਿਸ਼ੇ ਵਿਚ ਪਰੰਪਰਾ ਹੈ ਕਿ ਭਗਵਾਨ ਦਾਸ ਨਾਮੀ ਕਿਸੇ ਚੇਲੇ ਨੇ ਕਬੀਰ ਦਾਸ ਦੇ ਜੀਂਦੇ ਜੀ ਹੀ ਬੀਜਕ ਦੀ ਚੋਰੀ ਕੀਤੀ ਸੀ। ਲੈ ਨੱਠਣ ਦੇ ਕਾਰਣ ਭਗਵਾਨ ਦਾਸ 'ਭੱਗੂ ਦਾਸ' ਬਣ ਗਇਆ। ਕਹਿੰਦੇ ਹਨ ਇਸ ਚੇਲੇ ਨੇ ਬੀਜਕ ਨੂੰ ਵਿਗਾੜ ਵੀ ਦਿੱਤਾ ਸੀ। ਕਹਿਆ ਗਇਆ ਹੈ ਕਿ ਖੁਦ ਕਬੀਰ ਦਾਸ ਨੇ ਹੀ 'ਬਘੇਲ-ਵੰਸ਼-ਵਿਸਤਾਰ' ਵਿਚ ਭੱਗੂ ਦਾਸ ਦੀ ਇਸ ਕਰਤੂਤ ਦਾ ਜ਼ਿਕਰ ਕੀਤਾ ਹੈ। ਪਰੰਤੂ ਕਬੀਰ ਦਾਸ ਦੇ ਨਾਮ ਪੁਰ ਲੱਭਣ ਵਾਲੇ ਇਸ ਕਥਨ ਦੀ ਬੋਲੀ ਅਤੇ ਯੁਕਤੀ ਸਾਰੇ ਦਸਦੇ ਹਨ ਕਿ ਇਹ ਮਗਰੋਂ ਦੀ ਸਾਂਪ੍ਰਦਾਇਕ ਹੋਣ ਦੇ ਕਾਰਣ ਲਿਖਿਆ ਗਇਆ ਹੈ। ਖੁਸ਼ਕਿਸਮਤੀ ਨਾਲ ਮਹਾਤਮਾ ਭਗਵਾਨ ਦਾਸ ਦੀ ਸ਼ਿਸ਼ ਪਰੰਪਰਾ ਹੁਣ ਵੀ ਜੀਵਤ ਹੈ ਅਤੇ ਛਪਰਾ (ਬਿਹਾਰ) ਜ਼ਿਲ੍ਹੇ ਦਾ ਧਨੌਤੀ ਮੱਠ ਉਸਦਾ ਮੁੱਖ ਸਥਾਨ ਹੈ। ਇਨ੍ਹਾਂ ਲੋਗਾਂ ਆਪਣਾ 'ਬੀਜਕ' ਪ੍ਰਕਾਸ਼ਿਤ ਵੀ ਕਰਾਇਆ ਹੈ। ਜੋ ਹੋਵੇ, ਮੇਰੀ ਧਾਰਣਾ ਹੈ ਕਿ ਬੀਜਕ ਵਿਚ ਕੁਝ ਅੰਸ਼ ਮਗਰੋਂ ਦੇ ਹਨ। ਕਹਰਾ ਬਿਰਹੁਲੀ ਆਦਿ ਵਿਚ ਬਿਹਾਰੀ ਬੋਲੀ ਦੇ ਬਹੁਤ ਪ੍ਰਯੋਗ ਹਨ। ਕਹਿਆ ਜਾਂਦਾ ਹੈ ਕਿ ਬੀਜਕ ਬਹੁਤ ਦਿਨਾਂ ਤਾਈਂ ਛਪਰਾ ਜ਼ਿਲ੍ਹੇ ਦੇ ਧਨੌਤੀ ਮੱਠ ਵਿਚ ਪਇਆ ਰਹਿਆ। ਮਗਰੋਂ ਉਸ ਦਾ ਪ੍ਰਚਾਰ ਕੀਤਾ ਗਇਆ।.........

ਜੋ ਵੀ ਹੋਵੇ, ਬੀਜਕ ਕਬੀਰ ਦਾਸ ਦੇ ਮਤਾਂ ਦਾ ਪੁਰਾਣਾ ਅਤੇ ਮੁਸਤਨਦ ਸੰਗ੍ਰਿਹ ਹੈ।

---

(ਪੰਨਾ 16 ਦਾ ਬਾਕੀ)

ਰੋਮ ਰੋਮ ਮੇਂ ਪਰਗਟ ਕਰਤਾ ਕਾਹੇ ਭਰਮ ਭੁਲਾਨਾ।
ਪਕਸ਼-ਅਪਕਸ਼ ਸਬੈ ਪਚਿ ਹਾਰੇ ਕਰਤਾ ਕੋਈ ਨ ਵਿਚਾਰਾ।
ਕਉਨ ਰੂਪ ਹੈ ਸਾਂਚਾ ਸਾਹਬ ਨਹਿੰ ਕੋਈ ਵਿਸਤਾਰਾ।
ਵਹੁ ਪਰਚੇ ਪਰਤੀਤਿ ਦ੍ਰਿੜਾਵੈ ਸਾਚੈ ਕੋ ਬਿਸਰਾਵੈ।
ਕਲਪਤ ਕੋਟਿ ਜਨਮ ਜੁਗ ਵਾਗੈ ਦਰਸ਼ਨ ਕਤਹੂੰ ਨ ਪਾਵੈ।
ਪਰਮ ਦਯਾਲੁ ਪਰਮ ਪੁਰੁਸ਼ੋਤਮ ਤਾਹਿ ਚੀਨ ਨਰ ਕੋਈ।
ਤਤਪਰ ਹਾਲ-ਨਿਹਾਲ ਕਰਤ ਹੈ ਰੀਝਤ ਹੈ ਨਿਜ ਸੋਈ।
ਬਧਿਕ ਕਰਮ ਕਰਿ ਭਕਿਤ੍ ਦ੍ਰਿੜਾਵੈਂ ਨਾਨਾ ਮਤ ਕਉ ਗਿਆਨੀ।
ਬੀਜਕ-ਮਤ ਕੋਈ ਵਿਰਲਾ ਜਾਨੈ ਭੂਲਿ ਫਿਰੇ ਅਭਿਮਾਨੀ।
ਕਹ ਕਬੀਰ ਕਰਤਾ ਮੇਂ ਸਬ ਹੈ ਕਰਤਾ ਸਕਲ ਸਮਾਨਾ।
ਭੇਦ ਬਿਨਾ ਸਬ ਭਰਮ ਪਰੇ ਕੋਊ ਬੂਝਤ ਸੰਤ ਸੁਜਾਨਾ।

ਵਿਸ਼ : ਪੰਨਾ 657-8

ਇਸ ਵਿਚ ਸ਼ਕ ਨਹੀਂ। ਇਕ ਧਿਆਨ ਦੇਣ ਜੋਗ ਗੱਲ ਇਸ ਵਿਚ ਇਹ ਹੈ ਕਿ ਬੀਜਕ ਵਿਚ 84 ਰਮੈਨੀਆਂ ਹਨ। ਰਮੈਨੀਆਂ ਚੌਪਈ ਛੰਦ ਵਿਚ ਲਿਖੀਆਂ ਹੋਈਆਂ ਹਨ। ਇਨ੍ਹਾਂ ਵਿਚੋਂ ਕੁਝ ਰਮੈਨੀਆਂ ਅਜਿਹੀਆਂ ਹਨ ਜਿਨ੍ਹਾਂ ਦੇ ਅੰਤ ਵਿਚ ਇਕ ਇਕ ਸਾਖੀ ਕਿਤੋਂ ਚੁਕ ਕੇ ਲਿਖੀ ਹੋਈ ਹੈ। ਸਾਖੀ ਕਿਤੋਂ ਲੈ ਕੇ ਲਿਖਣ ਦਾ ਅਰਥ ਇਹ ਹੁੰਦਾ ਹੈ ਕਿ ਕੋਈ ਦੂਜਾ ਆਦਮੀ ਮਾਨੋ ਇਨ੍ਹਾਂ ਰਮੈਨੀਆਂ ਨੂੰ ਲਿਖ ਰਹਿਆ ਹੈ ਅਤੇ ਇਸ ਰਮੈਨੀ ਰੂਪ ਵਿਆਖਿਆ ਦੇ ਪ੍ਰਮਾਣ ਵਿਚ ਕਬੀਰ ਦੀ ਸਾਖੀ ਜਾਂ ਗਵਾਹੀ ਪੇਸ਼ ਕਰ ਰਹਿਆ ਹੈ। ਗੁਰੂ ਦੀ ਸਾਖੀ ਕਰਕੇ ਕਿਸੇ ਗੱਲ ਨੂੰ ਆਖਣ ਦੀ ਪ੍ਰਥਾ ਬਹੁਤ ਪੁਰਾਣੀ ਹੈ। ਜਾਲੰਧਰ ਨਾਥ ਦੇ ਸ਼ਿਸ਼ ਕ੍ਰਿਸ਼ਣਪਾਦ (ਕਾਨਪਾ) ਨੇ ਕਹਿਆ ਹੈ 'ਸਾਖਿ ਕਰਬ ਜਾਲੰਧਰਿ ਪਾਏ' ਹੋਵੇ। ਬਹੁਤ ਥੋੜੀਆਂ ਜੇਹੀਆਂ ਰਮੈਨੀਆਂ ਅਜੇਹੀਆਂ ਹਨ ਜਿਨ੍ਹਾਂ ਦੇ ਅੰਤ ਵਿਚ ਸਾਖੀ ਨਹੀਂ (ਨੰ : 3,28,32,42,56, 62,70,80)। ਪਰੰਤੂ ਇਸ ਪ੍ਰਕਾਰ ਸਾਖੀ ਉੱਧਰਿਤ ਕਰਨ ਦਾ ਕੀ ਅਰਥ ਹੋ ਸਕਦਾ ਹੈ ? ਇਸ ਪੁਸਤਕ ਵਿਚ ਮੈਂ ਬੀਜਕ ਨੂੰ ਬਿਨਾ ਸੰਕੋਚ ਪ੍ਰਮਾਣ ਰੂਪ ਵਿਚ ਵਰਤਿਆ ਹੈ। ਪਰ ਖੁਦ ਬੀਜਕ ਹੀ ਇਸ ਗੱਲ ਦਾ ਪ੍ਰਮਾਣ ਹੈ ਕਿ ਸਾਖੀਆਂ ਨੂੰ ਸਭ ਤੋਂ ਵਧੀਕ ਪ੍ਰਮਾਣਿਕ ਸਮਝਣਾ ਚਾਹੀਦਾ ਹੈ, ਕਿਉਂਕਿ ਖੁਦ ਬੀਜਕ ਨੇ ਹੀ ਰਮੈਨੀਆਂ ਦੇ ਮੁਸਤਨਦ ਹੋਣ ਲਈ ਸਾਖੀਆਂ ਦਾ ਹਵਾਲਾ ਦਿੱਤਾ ਹੈ। ਇਸ ਲਈ ਕਬੀਰ ਦਾਸ ਦੇ ਸਿੱਧਾਂਤਾਂ ਦੀ ਜਾਣਕਾਰੀ ਦਾ ਸਭ ਤੋਂ ਉੱਤਮ ਸਾਧਨ ਸਾਖੀਆਂ ਹਨ।

ਸਾਖੀਆਂ ਵਾਂਗ ਬੀਜਕ ਦੇ ਸ਼ਬਦ ਵੀ ਬਹੁਤ ਪ੍ਰਮਾਣਿਕ ਹਨ। ਬੀਜਕ ਵਿਚ ਇਨ੍ਹਾਂ ਸ਼ਬਦਾਂ ਦੀ ਪ੍ਰਮਾਣਿਕਤਾ ਦੱਸਣ ਲਈ ਕਦੀ ਵੀ ਸਾਖੀਆਂ ਹਵਾਲੇ ਵਜੋਂ ਨਹੀਂ ਦਿੱਤੀਆਂ ਗਈਆਂ। ਇਸ ਦਾ ਅਰਥ ਇਹ ਹੋਇਆ ਕਿ ਬੀਜਕ ਵਿਚ ਸ਼ਬਦ ਅਤੇ ਸਾਖੀਆਂ ਸਭ ਤੋਂ ਵਧੀਕ ਪ੍ਰਮਾਣਿਕ ਹਨ। ਉਨ੍ਹਾਂ ਨੂੰ ਆਪਣੇ ਲਈ ਕਿਸੇ ਹੋਰ ਪ੍ਰਮਾਣ ਦੀ ਲੋੜ ਨਹੀਂ। ਇਸ ਪੁਸਤਕ ਵਿਚ ਮੈਂ ਪਦਾਂ ਦਾ ਪ੍ਰਮਾਣ ਰੂਪ ਵਿਚ ਲੋੜ ਅਨੁਸਾਰ ਵਿਹਾਰ ਕੀਤਾ ਹੈ।

ਪਰੰਤੂ ਮੈਂ ਨਹੀਂ ਮੰਨਦਾ ਕਿ ਬੀਜਕ ਤੋਂ ਬਾਹਰ ਕਬੀਰ ਦਾਸ ਨੇ ਕੁਝ ਕਹਿਆ ਹੀ ਨਹੀਂ। ਕਬੀਰ ਪੰਥੀਆਂ ਵਿਚ ਕਬੀਰ ਦਾਸ ਦੇ ਸੂਯੰਵੇਦ ਦੇ ਚਾਰ ਭੇਦ ਦਸੇ ਜਾਂਦੇ ਹਨ। (1) ਕੂਟਵਾਣੀ, (2) ਟਕਸਾਰ, (3) ਮੂਲ ਗਿਆਨ ਅਤੇ (4) ਬੀਜਕ ਬਾਣੀ। ਇਨ੍ਹਾਂ ਵਿਚੋਂ ਕੂਟਵਾਣੀ ਦਾ ਪ੍ਰਚਾਰ ਮਹਾਤਮਾ ਧਰਮ ਦਾਸ ਨੇ ਕੀਤਾ ਸੀ। ਬਾਕੀਆਂ ਬਾਰੇ ਆਖਿਆ ਜਾਂਦਾ ਹੈ ਕਿ ਉਨ੍ਹਾਂ ਨੂੰ ਕ੍ਰਮ-ਅਨੁਸਾਰ ਕਰਨਾਟਕ ਦੇ ਚਤੁਰਭੁਜ ਦਾਸ, ਦਰਭੰਗੇ ਦੇ ਰਾਯ ਬੰਕੇ ਜੀ ਅਤੇ ਸ਼ਾਮ ਮੱਲਾ ਦ੍ਵੀਪ ਅਤੇ ਮਾਨਪੁਰ ਦੇ ਹੀਰਾਭੀਰਾਂਸ ਜੀ ਪ੍ਰਚਾਰ ਕਰਨਗੇ। ਸੋ ਇਨ੍ਹਾਂ ਅਪਾਰ ਬਾਣੀਆਂ ਦਾ ਪਾਰ ਪਾਣਾ ਕਠਿਨ ਹੈ ਅਤੇ ਇਨ੍ਹਾਂ ਦੀ ਨਿੱਤ ਵਧਦੀ ਕਾਇਆ ਦਾ ਲੇਖਾ ਜੋਖਾ ਵੀ ਮੁਸ਼ਕਿਲ ਹੈ। ਪਰ ਇਤਨਾ ਨਿਸ਼ਚਿਤ ਹੈ ਕਿ ਬੀਜਕ ਦੇ ਬਾਹਰ ਵੀ ਕਬੀਰ ਦਾਸ ਦੀਆਂ ਕੁਝ ਬਾਣੀਆਂ ਜ਼ਰੂਰ ਰਹੀਆਂ ਹੋਣਗੀਆਂ।

ਇਧਰ ਬਾਬੂ ਸ਼ਿਆਮ ਸੁੰਦਰ ਦਾਸ ਜੀ ਨੇ ਨਾਗ੍ਰੀ ਪ੍ਰਚਾਰਣੀ ਸਭਾ ਕੋਲੋਂ ਕਬੀਰ ਗ੍ਰੰਥਾਵਲੀ ਨਾਮ ਦੀ ਇੱਕ ਮਹੱਤਵ-ਪੂਰਣ ਪੁਸਤਕ ਪ੍ਰਕਾਸ਼ਿਤ ਕਰਾਈ ਹੈ। ਕਹਿਆ ਗਇਆ ਹੈ ਕਿ ਇਸ ਦਾ ਆਧਾਰ ਇਕ ਬਹੁਤ ਪੁਰਾਣੀ ਪ੍ਰਤੀ ਹੈ ਜੋ ਸੰ. 1561 ਈ. ਵਿਚ ਲਿਖੀ ਗਈ ਸੀ। ਪਰੰਪਰਾ ਤੋਂ ਪਰਸਿੱਧ ਹੈ ਕਿ ਕਬੀਰ ਦਾਸ ਸਿਕੰਦਰ ਲੋਧੀ ਦੇ ਜ਼ਮਾਨੇ

ਵਿਚ ਪ੍ਰਗਟ ਹੋਏ ਸਨ। ਉਨ੍ਹਾਂ ਸੁਾਮੀ ਰਾਮਾ ਨੰਦ ਤੋਂ ਬਚਪਨ ਵਿਚ ਹੀ ਉਪਦੇਸ਼ ਲਇਆ ਸੀ ਅਤੇ ਮਾਰਨ ਵੇਲੇ ਮਗਹਰ ਚਲੇ ਗਏ ਸਨ। ਮਗਹਰ ਵਿਚ ਉਨ੍ਹਾਂ ਦੇ ਕਾਲਵਸ ਹੋਣ ਦਾ ਸਮਾਂ 1575 ਸੰਮਤ ਦੀ ਅਗਹਨ ਸੁਦੀ ਇਕਾਦਸ਼ੀ ਆਖਿਆ ਜਾਂਦਾ ਹੈ। ਸਾਰੀਆਂ ਗੱਲਾਂ ਦਾ ਵਿਚਾਰ ਕਰਕੇ ਬਾਬੂ ਸ਼ਿਆਮ ਸੁੰਦਰ ਦਾਸ ਨੂੰ ਏਹੋ ਸੰਭਵ ਮਲੂਮ ਹੋਇਆ ਹੈ ਕਿ ਕਬੀਰ ਦਾਸ ਦਾ ਜਨਮ ਸੰ. 1456 ਅਤੇ ਮ੍ਰਿਤੂ ਸੰ. 1575 ਵਿਚ ਹੋਈ ਹੋਵੇਗੀ। ਅਰਥਾਤ ਕਬੀਰ ਗ੍ਰੰਥਾਵਲੀ ਦਾ ਪ੍ਰਕਾਸ਼ਨ ਜਿਸ ਪ੍ਰਤੀ ਦੇ ਆਧਾਰ ਪੁਰ ਹੋਇਆ ਹੈ ਉਹ ਕਬੀਰ ਦਾਸ ਦੀ ਮ੍ਰਿਤੂ ਦੇ ਚੌਦਹ ਵਰਸ਼ ਪਹਿਲੇ ਦੀ ਲਿਖੀ ਹੋਈ ਹੈ। ਜੇ ਇਹ ਗੱਲ ਸੱਚ ਹੈ ਤਾਂ ਪੁਸਤਕ ਦੀ ਪ੍ਰਾਮਾਣਿਕਤਾ ਬਹੁਤ ਵਧ ਜਾਂਦੀ ਹੈ। ਤਾਂ ਵੀ 14 ਸਾਲ ਦਾ ਸਮਾਂ ਘੱਟ ਨਹੀਂ ਹੁੰਦਾ ਅਤੇ ਕਬੀਰ ਦਾਸ ਨੇ ਨਿਸ਼ਚੇ ਹੀ ਇਨ੍ਹਾਂ ਚੌਦ੍ਹਾਂ ਵਰ੍ਹਿਆਂ ਵਿਚ ਹੋਰ ਬਹੁਤ ਸਾਰੀਆਂ ਬਾਣੀਆਂ ਉਚਾਰੀਆਂ ਹੋਣਗੀਆਂ ਜੋ ਇਸ ਸੰਗ੍ਰਹਿ ਵਿਚ ਨਹੀਂ ਆ ਸਕੀਆਂ ਹੋਣਗੀਆਂ ਅਤੇ ਇਸ ਲਈ ਇਸ ਪੁਸਤਕ ਨੂੰ ਇਕ ਮਾਤ੍ਰ ਪ੍ਰਾਮਾਣਿਕ ਗ੍ਰੰਥ ਨਹੀਂ ਮੰਨਿਆ ਜਾ ਸਕਦਾ, ਤਾਂ ਵੀ ਇਸ ਵਿਚ ਜਿਤਨੇ ਪਦ ਹਨ ਉਹ ਤਾਂ ਨਿਸ਼ਚੇ ਹੀ ਪ੍ਰਾਮਾਣਿਕ ਹੋਣਗੇ।

ਪਰ ਇਸ ਗੱਲ ਨੂੰ ਮੰਨ ਲੈਣ ਵਿਚ ਇੱਕ ਰੁਕਾਵਟ ਹੈ। ਨਾਗਰੀ ਪ੍ਰਚਾਰਣੀ ਸਭਾ ਦੀ ਪ੍ਰਕਾਸ਼ਿਤ ਪੁਸਤਕ ਵਿਚ ਉਕਤ ਪ੍ਰਤੀ ਦੇ ਅੰਤਲੇ ਸਫ਼ੇ ਦਾ ਫੋਟੋ ਦਿੱਤਾ ਗਇਆ ਹੈ। ਉਸ ਵਿਚ ਜਿਹੜਾ ਸੰਮਤ ਲਿਖਿਆ ਹੋਇਆ ਹੈ ਉਹ ਮਗਰੋਂ ਦੀ ਲਿਖਾਈ ਮਲੂਮ ਹੁੰਦੀ ਹੈ। ਇਕ ਵਾਰ 'ਇਤਿ ਸ੍ਰੀ ਕਬੀਰ ਜੀ ਦੀ ਬਾਣੀ ਸੰਪੂਰਣ ਸਮਾਪਤ :।' ਇਤਿ ਆਦਿ ਲਿਖ ਕੇ ਮਗਰੋਂ ਜ਼ਰੂਰਤ ਸਮਝ ਕੇ ਮੋਟੀ ਲਿਖਾਈ ਵਿਚ 'ਸੰਪੂਣੋ ਸੰ : 1561' ਇਤਿ ਆਦਿ ਲਿਖਣਾ ਕੀ ਸੰਦੇਹ ਪੈਦਾ ਕਰਨ ਵਾਲਾ ਨਹੀਂ ? ਪਹਲੀ ਵਾਰ ਦਾ 'ਸੰਪੂਰਣ' ਦੂਜੀ ਵਾਰ ਦਾ 'ਸੰਪੂਣੋ' ਕਾਫ਼ੀ ਸੰਕੇਤ-ਪੂਰਣ ਹੈ। ਇਕੋ ਹੀ ਸ਼ਬਦ ਦੇ ਇਹ ਦੋ ਰੂਪ-ਹਿੱਜੇ ਅਤੇ ਆਕਾਰ-ਪ੍ਰਕਾਰ ਵਿਚ ਸਾਫ਼ ਹੀ ਦਸ ਰਹੇ ਹਨ ਕਿ ਇਹ ਇੱਕ ਹੱਥ ਦੇ ਲਿਖੇ ਹੋਏ ਨਹੀਂ ਹਨ। ਅਜੇਹਾ ਮਾਲੂਮ ਹੁੰਦਾ ਹੈ ਕਿ ਅੰਤਲੀ ਡੇਢ ਸੱਤਰ ਕਿਸੇ ਬੁੱਧੀਮਾਨ ਦੀ ਕਿਰਤ ਹੈ। ਇਸ ਲਈ ਮੈਨੂੰ ਇਸ ਪੁਸਤਕ ਦੇ ਸੰ. 1561 ਵਿਚ ਲਿਖੇ ਜਾਣ ਤੇ ਕਾਫ਼ੀ ਸ਼ੱਕ ਹੈ ਪਰ ਇਸ ਦੀ ਪ੍ਰਾਚੀਨਤਾ ਵਿਚ ਕੋਈ ਸੰਦੇਹ ਨਹੀਂ। ਇਹ ਪੁਸਤਕ 1561 ਸੰਮਤ ਦੇ ਬਹੁਤ ਪਿਛੋਂ ਲਿਖੀ ਹੋਈ ਹੋਣ ਤੋਂ ਵੀ ਕਾਫ਼ੀ ਪ੍ਰਾਚੀਨ ਮਾਲੂਮ ਹੁੰਦੀ ਹੈ। ਫਿਰ ਓਹ ਪ੍ਰਤੀ ਜਿਤਨੀ ਚੰਗੀ ਸੰਪਾਦਿਤ ਹੈ ਓਹੋ ਜੇਹੀ ਹੋਰ ਕੋਈ ਪੋਥੀ ਨਹੀਂ। ਇਸੇ ਲਈ ਮੈਂ ਇਸ ਪੁਸਤਕ ਵਿਚ ਇਸ ਪ੍ਰਤੀ ਨੂੰ ਪ੍ਰਮਾਣ ਰੂਪ ਵਿਚ ਬਰਾਬਰ ਵਰਤਿਆ ਹੈ। ਅਸਲ ਵਿਚ ਇਹ ਪੁਸਤਕ ਵਰਤਮਾਨ ਸਮੇਂ ਦੀ ਲਿਖੀ ਹੋਈ ਹੈ। ਮੁਮਕਿਨ ਹੈ ਇਸ ਦਾ ਲਿਖਣ-ਕਾਲ ਅਠਾਰ੍ਹਵੀਂ ਸਦੀ ਦਾ ਆਦਿ ਜਾਂ ਮੱਧ ਭਾਗ ਹੈ।

ਕਬੀਰ-ਗ੍ਰੰਥਾਵਲੀ ਦੇ ਸੰਪਾਦਕ ਨੇ ਜ਼ਮੀਮੇ ਵਿਚ ਗ੍ਰੰਥ ਸਾਹਿਬ ਵਿਚ ਆਏ ਕਬੀਰ ਦੇ ਪਦਾਂ ਦਾ ਸੰਗ੍ਰਹਿ ਕਰਕੇ ਬੜਾ ਮਹੱਤਵਪੂਰਣ ਕੰਮ ਕੀਤਾ ਹੈ। ਮੈਂ ਮੌਕੇ ਮੌਕੇ ਪੁਰ ਇਨ੍ਹਾਂ ਪਦਾਂ ਨੂੰ ਵੀ ਪ੍ਰਮਾਣ ਰੂਪ ਵਿਚ ਸ੍ਵੀਕਾਰ ਕਰਨ ਵਿਚ ਸੰਕੋਚ ਨਹੀਂ ਕੀਤਾ।...

ਕਬੀਰ ਦਾਸ ਦੀਆਂ ਬਾਣੀਆਂ ਦੇ ਅਨੇਕ ਸੰਗ੍ਰਹਿ ਪ੍ਰਕਾਸ਼ਿਤ ਹੋਏ ਹਨ, ਪਰ ਉਨ੍ਹਾਂ ਵਿਚੋਂ ਸਭ ਤੋਂ ਚੰਗੀ ਭਾਂਤ ਸੰਪਾਦਿਤ ਕੀਤਾ ਸੰਸਕਰਣ ਅਯੋਧਿਆ ਸਿੰਹ ਉਪਾਧਿਆਇ

ਦਾ 'ਕਬੀਰ-ਰਚਨਾਵਲੀ' ਹੈ । ਇਹ ਵੀ ਕਾਸ਼ੀ ਨਾਗਰੀ-ਪ੍ਰਚਾਰਿਣੀ ਸਭਾ ਦੀ ਹੀ ਪ੍ਰਕਾਸ਼ਨਾ ਹੈ ।

ਦੂਜੇ ਖੋਜੀ ਜਿਨ੍ਹਾਂ ਕਬੀਰ ਦੀ ਬਾਣੀ ਉਪਰ ਲੰਮੀ ਖੋਜ ਕੀਤੀ ਹੈ ਉਹ ਡਾਕਟਰ ਰਾਮ ਕੁਮਾਰ ਵਰਮਾ ਹਨ । ਉਨ੍ਹਾਂ ਆਪਣੀ ਪੁਸਤਕ 'ਸੰਤ ਕਬੀਰ' ਦੇ ਪੰਨਾ 54 ਪੁਰ ਲਿਖਿਆ ਹੈ :—"ਮੇਰੇ ਸਾਹਮਣੇ ਵੱਧ ਤੋਂ ਵੱਧ ਵਿਸ਼ਵਾਸ ਜੋਗ ਪਾਠ ਸ੍ਰੀ ਆਦਿ ਗੁਰੂ ਗ੍ਰੰਥ ਸਾਹਿਬ ਦਾ ਗਿਆਤ ਹੁੰਦਾ ਹੈ । ਸ੍ਰੀ (ਗੁਰੂ) ਗ੍ਰੰਥ ਸਾਹਿਬ ਦਾ ਸੰਕਲਨ ਪੰਜਵੇਂ ਗੁਰੂ ਸ੍ਰੀ ਅਰਜਨ ਦੇਵ ਨੇ ਸੰਨ 1604 (ਸੰਵਤ 1661) ਵਿਚ ਕੀਤਾ ਸੀ । ਸੰਨ 1604 ਦਾ ਇਹ ਪਾਠ ਅਤਿਅੰਤ ਪ੍ਰਮਾਣਿਕ ਹੈ । ਇਸ ਦਾ ਕਾਰਣ ਇਹ ਹੈ ਕਿ ਆਦਿ ਸ੍ਰੀ ਗੁਰੂ ਗ੍ਰੰਥ ਸਿੱਖਾਂ ਦਾ ਧਾਰਮਿਕ ਗ੍ਰੰਥ ਹੈ । ਇਹ ਗ੍ਰੰਥ ਸਿੱਖਾਂ ਦੁਆਰਾ 'ਦੇਵ (ਗੁਰੂ) ਸਰੂਪ' ਪੂੱਜ ਹੋਣ ਦੇ ਕਾਰਣ ਆਪਣੇ ਰੂਪ ਵਿਚ ਅਟੁੱਟ ਹੈ ਅਤੇ ਇਸ ਦੇ ਪਾਠ ਨੂੰ ਛੂਹਣ ਦਾ ਹੌਸਲਾ ਕਿਸੇ ਨੂੰ ਨਹੀਂ ਪਇਆ । ਇਥੋਂ ਤੀਕ ਕਿ ਇਕ ਇਕ ਮਾਤ੍ਰਾ ਨੂੰ ਮੰਤ੍ਰ ਸ਼ਕਤੀ ਯੁਕਤ ਜਾਣ ਕੇ ਉਸ ਨੂੰ ਪਹਿਲੇ ਵਾਂਗ ਹੀ ਲਿਖਣ ਅਤੇ ਛਾਪਣ ਦਾ ਕ੍ਰਮ ਚਲਿਆ ਆਇਆ ਹੈ । ਇਹ ਗ੍ਰੰਥ ਗੁਰ-ਮੁਖੀ ਲਿਪੀ ਵਿਚ ਹੈ । ਜਦੋਂ ਗੁਰਮੁਖੀ ਲਿਪੀ ਤੋਂ ਇਹ ਦੇਵਨਾਗਰੀ ਲਿਪੀ ਵਿਚ ਛਾਪਿਆ ਗਈਆਂ ਤਦੋਂ 'ਸ਼ਬਦ ਦੀ ਥਾਂ ਸ਼ਬਦ' ਦੇ ਰੂਪ ਵਿਚ ਹੀ ਇਸ ਦਾ ਦੂਜਾ ਰੂਪ ਬਣਿਆ, ਕਿਉਂਜੁ ਸਿੱਖ ਧਰਮ ਦੇ ਅਨੁਯਾਈਆਂ ਨੂੰ ਵਿਸ਼ਵਾਸ ਹੈ ਕਿ ਮਹਾਂ ਪੁਰਸਾਂ ਵਲੋਂ ਜੋ ਅੱਖਰਾਂ ਦੇ ਜੋੜ-ਤੋੜ ਮੰਤ੍ਰ ਰੂਪ ਦਿਵਯ ਬਾਣੀ ਵਿਚ ਹੁੰਦੇ ਹਨ, ਉਨ੍ਹਾਂ ਦੇ ਮੇਲ ਵਿਚ ਕੋਈ ਅਮੋਘ ਸ਼ਕਤੀ ਹੁੰਦੀ ਹੈ, ਜਿਸ ਨੂੰ ਅਸੀਂ ਆਮ ਲੋਕ ਨਹੀਂ ਸਮਝ ਸਕਦੇ । ਪਰੰਤੂ ਉਨ੍ਹਾਂ ਦੇ ਪੜ੍ਹਨ-ਪੜ੍ਹਾਨ ਵਿਚ ਜਿਉਂ ਦੇ ਤਿਉਂ ਉਚਾਰਣ ਨਾਲ ਹੀ ਪੂਰੀ ਸਿੱਧੀ ਪ੍ਰਾਪਤ ਹੋ ਸਕਦੀ ਹੈ । ਇਸ ਤੋਂ ਬਿਨਾਂ ਇਹ ਵੀ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੋ ਦੇ ਅੱਸੀ ਫ਼ੀ ਸਦੀ ਸ਼ਬਦ ਅਜੇਹੇ ਹਨ ਜੋ ਹਿੰਦੀ ਪਾਠਕ ਠੀਕ ਠਾਕ ਸਮਝ ਸਕਦੇ ਹਨ । ਇਸ ਵਿਚਾਰ ਦੇ ਅਨੁਸਾਰ ਹੀ ਇਹ ਹਿੰਦੀ ਬੀੜ ਗੁਰਮੁਖੀ ਅਨੁਸਾਰ ਹੀ ਰਖੀ ਗਈ ਹੈ । ਅਰਥਾਤ ਨਿਰਾ ਗੁਰਮੁਖੀ ਅੱਖਰਾਂ ਦੀ ਥਾਂ ਹਿੰਦੀ (ਦੇਵ ਨਾਗਰੀ) ਅੱਖਰ ਹੀ ਲਿਖੇ ਗਏ ਹਨ । (ਪ੍ਰਕਾਸ਼ਕ ਦੀ ਬੇਨਤੀ ਪੰਨਾ 1, ਭਾਈ ਮੋਹਨ ਸਿੰਘ ਵੈਦ) । ਇਸ ਪ੍ਰਕਾਰ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਜੋ ਪਾਠ ਸੰਨ 1640 ਵਿਚ ਗੁਰੂ ਅਰਜਨ ਦੇਵ ਜੀ ਨੇ ਜਾਰੀ ਕੀਤਾ ਸੀ ਉਹ ਅੱਜ ਵੀ ਵਰਤਮਾਨ ਹੈ । ਕਿਸੇ ਪੰਡਿਤ ਰਾਹੀਂ ਇਸ ਨੂੰ ਸੋਧਿਆ ਨਹੀਂ ਗਇਆ । ਇਸ ਲਈ ਇਸ ਪਾਠ ਨੂੰ ਅਸੀਂ ਵੱਧ ਤੋਂ ਵੱਧ ਪ੍ਰਾਮਾਣਿਕ ਪਾਠ ਮੰਨ ਸਕਦੇ ਹਾਂ । ਫਿਰ ਗੁਰਮੁਖੀ ਜਿਸ ਵਿਚ ਗੁਰੂ ਗ੍ਰੰਥ ਸਾਹਿਬ ਲਿਖਿਆ ਗਇਆ ਹੈ ਦੇਵਨਾਗਰੀ ਦੇ ਮੁਕਾਬਲੇ ਵਿਚ ਘੱਟ ਪ੍ਰਚਲਿਤ ਹੈ । ਇਸ ਵਾਸਤੇ ਦੇਵਨਾਗਰੀ ਲਿਪੀ ਦੇ ਮੁੜ ਲਿਖਣ ਵਾਲਿਆਂ ਕੋਲੋਂ ਜਿਤਨੀਆਂ ਭੁੱਲਾਂ ਦੀ ਸੰਭਾਵਨਾ ਹੋ ਸਕਦੀ ਹੈ ਉਤਨੀਆਂ ਗੁਰਮਖੀ ਲਿਪੀ ਦੇ ਉਤਾਰਿਆਂ ਵਿਚ ਨਹੀਂ ।

ਗੁਰਮੁਖੀ ਲਿਪੀ ਵਿਚ ਲਿਖੇ ਜਾਣ ਤੇ ਵੀ ਕਬੀਰ ਦੇ ਕਾਵਿ ਦਾ ਵਿਆਕਰਣ ਪੂਰਬੀ ਹਿੰਦੀ ਰੂਪ ਵਿਚ ਹੀ ਹੈ । ਉਸ ਵਿਚ ਕਿਸੇ ਕਿਸੇ ਥਾਂ ਪੰਜਾਬੀ ਪ੍ਰਭਾਵ ਅਵੱਸ਼ ਹੀ ਨਜ਼ਰ ਪੈਂਦਾ ਹੈ, ਲੇਕਨ ਪ੍ਰਧਾਨ ਰੂਪ ਵਿਚ ਸਾਨੂੰ ਪੂਰਬੀ ਹਿੰਦੀ (ਅਵਧੀ) ਦੇ ਰੂਪ ਹੀ ਮਿਲਦੇ ਹਨ । ਸੰਸਕ੍ਰਿਤ ਵਿਚੋਂ ਆਏ ਹੋਏ ਸੰਗਿਆ-ਪ੍ਰਤਿਪਾਦਕਾਂ ਦੇ ਸੂਰਾਂਤ ਭਾਵੇਂ ਅਵਧੀ ਅਤੇ

ਪੰਜਾਬੀ ਵਿਚ ਵਿਅੰਜਨਾਂਤ ਹੋ ਗਏ ਹਨ ਤਾਂ ਵੀ ਪੰਜਾਬੀ ਵਿਚ ਜੋ ਸੰਯੁਕਤ ਵਿਅੰਜਨ ਦੁਗਣੇ ਹੋ ਜਾਂਦੇ ਹਨ ਉਹ ਅਵਧੀ ਵਿਚ ਨਹੀਂ ਹੁੰਦੇ। ਉਦਾਹਰਣ ਲਈ ਸੰਸਕ੍ਰਿਤ ਦਾ ਅਗਿਨ੍' ਪੰਜਾਬੀ ਵਿਚ ਅੱਗ ਜਾਂ ਅੱਗੀ ਹੋ ਗਇਆ ਹੈ ਲੇਕਨ ਅਵਧੀ ਵਿਚ ਆਗੀ, ਅਗਨ ਜਾਂ ਅਗਨਿ ਹੈ। ਕਬੀਰ ਨੇ ਅਗਨਿ ਦਾ ਹੀ ਪ੍ਰਯੋਗ ਕੀਤਾ ਹੈ, ਅੱਗੀ ਦਾ ਨਹੀਂ।

ਅਗਨਿ ਭੀ ਜੂਠੀ ਪਾਨੀ ਜੂਠਾ......ਬਸੰਤੁ ੭

ਇਸ ਪ੍ਰਕਾਰ ਅਨੇਕ ਸੰਗਿਆ ਸ਼ਬਦਾਂ ਦੇ ਰੂਪ ਲਿਖੇ ਜਾ ਸਕਦੇ ਹਨ। ਪੰਜਾਬੀ ਵਿਚ 'ਹਮ' ਦੇ ਲਈ 'ਅਸਾਂ', 'ਤੁਮ' ਦੇ ਲਈ 'ਤੁਸੀ' ਜਾਂ 'ਤੁਸਾਂ', ਅਤੇ 'ਵੈ' ਜਾਂ 'ਉਨਕੇ' ਲਈ 'ਓਨਾਂ' ਹੈ। ਕਬੀਰ ਨੇ ਅਵਧੀ ਦੇ ਹਮ ਤੇ, ਤੁਮ ਤੇ ਜਾਂ ਤਿਨ ਦੀ ਹੀ ਵਰਤੋਂ ਕੀਤੀ ਹੈ।

ਕਾਜੀ ਤੈ ਕਵਨ ਕਤੇਬ ਬਖਾਨੀ...... ਆਸਾ ੮

ਐਸੇ ਘਰ ਹਮ ਬਹੁਤੁ ਬਸਾਏ.........ਗਉੜੀ ੧੩

ਤੁਮ ਧਨ ਧਨੀ ਉਦਾਰ ਤਿਆਗੀ......ਬਿਲਾਵਲੁ ੭

ਤਿਨ ਕਉ ਕ੍ਰਿਪਾ ਭਈ ਹੈ ਆਪਾਰ......ਬਿਲਾਵਲੁ ੭

'ਮੈਂ' ਦੀ ਵਰਤੋਂ ਪੰਜਾਬੀ ਅਤੇ ਬ੍ਰਜਭਾਸ਼ਾ ਤਥਾ ਅਵਧੀ ਵਿਚ ਸਮਾਨ ਰੂਪ ਵਿਚ ਹੈ। ਪਰੰਤੂ ਇਹ 'ਮੈਂ' ਉਥੇ ਹੀ ਵਰਤਿਆ ਜਾਂਦਾ ਹੈ ਜਿੱਥੇ ਉਸ ਦੀ ਜ਼ਰੂਰਤ ਸਕਰਮਕ ਕ੍ਰਿਆਵਾਂ ਦੇ ਭੂਤਕਾਲੀਨ ਕ੍ਰਦੰਤ ਦੇ ਪਹਿਲੇ ਹੁੰਦੀ ਹੈ। ਇਸ 'ਮੈਂ' ਜੋ ਵਿਚਾਰ ਵਿਸ਼ੇ ਹੈ ਸੰਸਕ੍ਰਿਤ 'ਮਯਾ' ਦੇ ਕਰਣ ਕਾਰਕ ਦੇ ਇਕ ਵਚਨ ਦਾ ਰੂਪ ਹੈ। ਸਕਰਮਕ ਕ੍ਰਿਆਵਾਂ ਦੇ ਭੂਤਕਾਲੀਨ ਕ੍ਰਿਦੰਤ ਦੇ ਬਿਨਾਂ ਬ੍ਰਜਭਾਸ਼ਾ ਵਿਚ ਹਰ ਥਾਵਾਂ ਤੇ 'ਹੌਂ' ਵਰਤਿਆ ਜਾਂਦਾ ਹੈ। ਪੰਜਾਬੀ ਵਿਚ ਇਹ 'ਹੌਂ' 'ਹਉ' ਦੇ ਰੂਪ ਵਿਚ ਮਿਲਦਾ ਹੈ। ਕਬੀਰ ਨੇ ਇਕ ਦੋ ਥਾਂ ਤੇ 'ਹਉ' ਦੀ ਵਰਤੋਂ ਅਵੱਸ਼ ਕੀਤੀ ਹੈ।

'ਹਉ' ਪੂਤੁ ਤੇਰਾ ਤੂ ਬਾਪੂ ਮੇਰਾ......ਆਸਾ ੩

ਜਹਾ ਬੈਸਿ 'ਹਉ' ਭੋਜਨੁ ਖਾਉ......ਬਸੰਤ ੭

ਇਹ 'ਹਉ' ਜਾਂ ਤਾਂ ਬ੍ਰਜਭਾਸ਼ਾ ਦਾ ਪ੍ਰਭਾਵ ਹੈ ਜਾਂ ਪੰਜਾਬੀ ਦਾ।

ਕਬੀਰ ਨੇ ਆਪਣੇ ਕਾਵਿ ਵਿਚ ਅਵਧੀ ਦੇ ਹੀ ਕਾਰਣ-ਚਿੰਨ੍ਹ ਵਰਤੇ ਹਨ। ਕਰਤਾ ਦਾ 'ਏ' ਚਿੰਨ੍ਹ ਹੈ ਜੋ ਆਕਾਰਾਂਤ ਸ਼ਬਦਾਂ ਵਿਚ ਸਕਰਮਕ ਭੂਤ ਕਾਲ ਦੀ ਕ੍ਰਿਆ ਨਾਲ ਆਉਂਦਾ ਹੈ।

ਭੋਗਨਹਾਰੇ ਭੋਗਿਆ ਇਸੁ ਮੂਰਤਿ ਕੇ ਮੁਖ ਛਾਰੁ......ਆਸਾ ੧੪

ਕਰਣ ਕਾਰਕ ਦੀ ਵਿਭਕਤੀ 'ਕਉ ਹੈ।

ਹਮ ਕਉ ਸਾਥਰੁ ਉਨ੍ਹ ਕਉ ਖਾਟ......ਗੌਂਡ ੬

ਕਰਮ ਕਾਰਕ ਦੀ ਵਿਭਕਤੀ 'ਸਿਉ' ਜਾਂ 'ਸੌਂ' ਹੈ।

ਰੇ ਜਨ ਮਨ ਮਾਧਉ ਸਿਉ ਲਾਈਐ......ਗਉੜੀ ੬

ਜਉ ਤੁਮ ਆਪਨੇ ਜਨ ਸੌਂ ਕਾਮ......ਗਉੜੀ ੪੨

ਸੰਪ੍ਰਦਾਨ ਕਾਰਕ ਦੀ ਵਿਭਕਤੀ 'ਕਉ' ਹੈ।

ਕਹੁ ਕਬੀਰ ਤਾ ਕਉ ਪੁਨਰਪਿ ਜਨਮ ਨਹੀਂ...ਗਉੜੀ ੫੩

ਅਪਾਦਾਨ ਕਾਰਕ ਦੀ ਵਿਭਕਤੀ 'ਤੇ' ਹੈ ।

ਪ੍ਰਭੁ ਥੰਮ ਤੇ ਨਿਕਸੇ ਕੈ ਬਿਸਥਾਰ ।......ਬਸੰਤੁ ੨

ਸੰਬੰਧ ਕਾਰਕ ਦੀ ਵਿਭਕਤੀ 'ਕੈ' ਜਾਂ 'ਕਰ' ਹੈ ।

ਦਿਲ ਖਲਹਲੁ ਜਾਂ ਕੈ ਜਰਦਰੂ ਬਾਨੀ...ਭੈਰਉ ੧੫

ਮੂਏ ਮਰਮ ਕਉ ਕਾ ਕਰ ਜਾਨਾ .....ਗਉੜੀ ੯

ਅਧਿਕਰਣ ਕਾਰਕ ਦੀ ਵਿਭਕਤੀ 'ਮੈ' ਜਾਂ ਮਹਿ ਹੈ ।

ਮਾਇਆ ਮਹਿ ਜਿਸੁ ਰਖੈ ਉਦਾਸ...ਭੈਰਉ ੧

ਆਗਿ ਲਗਾਇ ਮੰਦਰ ਮੈਂ ਸੋਵਹਿ...ਗਉੜੀ ੪੪

ਕਿਤੇ ਕਿਤੇ ਖੜੀ ਬੋਲੀ ਅਤੇ ਬ੍ਰਜਭਾਸ਼ਾ ਦੀਆਂ ਵੀ ਵਿਭਕਤੀਆਂ ਹਨ। ਲੇਕਿਨ ਪੰਜਾਬੀ ਦੀ ਨੂੰ (ਕਰਮ), ਤੋਂ (ਅਪਾਦਾਨ), ਦਾ (ਸੰਬੰਧ), ਵਿੱਚ (ਅਧਿਕਰਣ) ਦੀਆਂ ਵਿਭਕਤੀਆਂ ਕਿਤੇ ਵੀ ਨਹੀਂ ਹਨ। ਕ੍ਰਿਆਵਾਂ ਦੇ ਸੰਬੰਧ ਵਿਚ ਕਬੀਰ ਨੇ ਬਹੁਤ ਖੁਲ੍ਹ ਲਿਤੀ ਹੈ। ਕਿਤੇ ਖੜੀ ਬੋਲੀ, ਕਿਤੇ ਬ੍ਰਜਭਾਸ਼ਾ ਅਤੇ ਕਿਤੇ ਅਵਧੀ ਦੇ ਕ੍ਰਿਆਵਾਂ ਦੇ ਰੂਪ ਕਬੀਰ ਦੀ ਕਵਿਤਾ ਵਿਚ ਮਿਲਦੇ ਹਨ। ਅਵਧੀ ਵਿਚ ਸ੍ਵਰਾਂਤ ਧਾਤੂਆਂ ਕ੍ਰਿਆ ਬਣਾਣ ਵਿਚ 'ਵ' ਗ੍ਰਹਣ ਕਰਦੀਆਂ ਹਨ, 'ਯਾ' ਨਹੀਂ। ਕਬੀਰ ਨੇ ਬਹੁਤਾ 'ਵਾ' ਹੀ ਵਰਤਿਆ ਹੈ।

ਅਰੁ ਜੋ ਤਹਾ ਕੁਸਮਰਸ ਪਾਵਾ ।

ਅਕਹ ਕਹਾ ਕਹਿ ਕਾ ਸਮਝਾਵਾ ।——ਗਉੜੀ ਬਾਵਨ ਅਖਰੀ ੭

ਵਰਤਮਾਨ ਭੂਤ ਅਤੇ ਭਵਿੱਖਤ ਕਾਲ ਦੇ ਕ੍ਰਿਆ ਰੂਪ ਵੀ ਕਵਿਤਾ ਵਿਚ ਵੇਖੇ ਜਾ ਸਕਦੇ ਹਨ। ਵਰਤਮਾਨ ਕਾਲ ਵਿਚ

ਨਾ ਜਾਨਉ ਬੈਕੁੰਠ ਹੈ ਕਹਾ——ਭੈਰਉ ੧੬

ਕਹਾ ਨਰ ਗਰਬਸਿ ਥੋਰੀ ਬਾਤ——ਸਾਰੰਗ ੧

ਇਸ ਘਰ ਮਹ ਹੈ ਸੁ ਤੂ ਢੂਢਿ ਖਾਇ——ਬਸੰਤ ੧੩

ਰੂਪ ਹਨ।

ਸਾਨੂੰ 'ਗਰਬਸਿ' ਦੇ ਨਾਲ ਨਾਲ 'ਭਰਹਿ' (ਰਾਮਕਲੀ ੫), 'ਬਜਾਵਹਿ' (ਰਾਮਕਲੀ ੬), ਕਰਹਿ (ਰਾਮਕਲੀ ੯), ਆਦਿ ਰੂਪ ਵੀ ਮਿਲਦੇ ਹਨ। ਭੂਤ ਕਾਲ ਵਿਚ ਅਵਧੀ ਦੇ ਅਕਸਰ ਸਾਰੇ ਹੀ ਕ੍ਰਿਆ ਰੂਪ ਪ੍ਰਾਪਤ ਹੁੰਦੇ ਹਨ। ਕਈ ਥਾਵਾਂ ਤੇ ਮੱਧਮ ਪੁਰਸ਼ ਅਤੇ ਅਨਯ ਪੁਰਸ਼ 'ਮੇਲਸਿ' ਦੇ ਸਥਾਨਪੁਰ 'ਮੇਲਉ' ਦਾ ਰੂਪ ਮਿਲਦਾ ਹੈ (ਰਾਮਕਲੀ ੧) ਭਵਿੱਖਤ ਕਾਲ ਵਿਚ ਸਾਨੂੰ 'ਮਰਿਬੋ' (ਗਉੜੀ ੧੨), ਚਢਿਬੋ (ਗੋਂਡ ੬), ਜੈਬੋ, ਐਬੋ (ਧਨਾਸਰੀ ੪) ਆਦਿ ਦੇ ਰੂਪ ਵਿਚ ਮਿਲਦੇ ਹਨ।

ਇੰਦ੍ਰ ਲੋਕ ਸਿਵਲੋਕਹਿ ਜੈਬੋ। ਓਛੇ ਤਪ ਕਰਿ ਬਹੁਰਿ ਐਬੋ।—ਧਨਾਸਰੀ ੪

ਪਰੰਤੂ ਇਨ੍ਹਾਂ ਦੇ ਨਾਲ ਖ਼ੜੀ ਬੋਲੀ ਦੇ ਭਵਿੱਖਤ ਕਾਲ ਦੇ ਰੂਪ ਵੀ ਕਿਤੇ ਕਿਤੇ ਦਿਸ ਪੈਂਦੇ ਹਨ :

ਅੰਤ ਕੀ ਬਾਰ ਲਹੈਗੀ ਨ ਆਵੈ——ਆਸਾ ੩੪

ਪੰਜਾਬੀ ਦੇ ਐ, ਸੀ ਹੋਇਗਾ ਆਦਿ ਰੂਪ ਨਹੀਂ ਮਿਲਦੇ। ਵਿਸਤਾਰ ਦੇ ਡਰ ਤੋਂ

ਅਨੇਕ ਉਦਾਹਰਣ ਨਹੀਂ ਦਿੱਤੇ ਜਾ ਸਕਦੇ। ਇਸ ਵਿਸ਼ੇ ਤੇ ਇਕ ਅਡਰੇ ਗ੍ਰੰਥ ਦੀ ਲੋੜ ਹੈ। ਲੇਕਿਨ ਇਹ ਸਾਫ਼ ਦੇਖਿਆ ਜਾ ਸਕਦਾ ਹੈ (ਕਿ) ਕਬੀਰ ਨੇ ਅਵਧੀ ਦੇ ਰੂਪਾਂ ਪੁਰ ਆਪਣੀ ਨਜ਼ਰ ਵਧੀਕ ਰਖੀ ਹੈ। ਫਿਰ ਵੀ ਕੁਝ ਪ੍ਰਭਾਵ ਪੰਜਾਬੀ ਦੇ ਉਸ ਦੀ ਭਾਸ਼ਾ ਪੁਰ ਦਿਸ ਹੀ ਪੈਂਦੇ ਹਨ।

1. ਕਬੀਰ ਨੇ ਰਾਗ ਗਉੜੀ ਵਿਚ ਜੋ ਬਾਵਨ ਅੱਖਰੀ ਲਿਖੀ ਹੈ ਉਸ ਵਿਚ ਹਰ ਇਕ ਅੱਖਰ ਦਾ ਰੂਪ ਗੁਰਮੁਖੀ ਵਰਣਮਾਲਾ ਦੇ ਵਿਅੰਜਨ ਦੇ ਅਨੁਸਾਰ ਹੀ ਰਖਿਆ ਗਇਆ ਹੈ। ਮਿਸਾਲ ਲਈ ਸਾਨੂੰ 'ਕ', 'ਖ', 'ਗ', 'ਘ' ਆਦਿ 'ਕੱਕਾ', ਖੱਖਾ', 'ਗੱਗਾ', 'ਘੱਘਾ' ਦੇ ਰੂਪ ਵਿਚ ਹੀ ਮਿਲਦੇ ਹਨ। ਗੁਰਮੁਖੀ ਉੱਚਾਰਣ ਦੇ ਵਾਂਗ ਹੁੰਦੇ ਹੋਏ ਵੀ ਵਰਣਮਾਲਾ ਦੇਵਨਾਗਰੀ ਦੀ ਹੀ ਹੈ। ਕਿਉਂ ਜੁ ਗੁਰਮੁਖੀ ਵਿਚ 'ਸ' ਅਤੇ 'ਹ' ਕਵਰਗ ਦੇ ਪਹਿਲੋਂ ਹੀ ਆਉਂਦੇ ਹਨ। ਦੇਵਨਾਗਰੀ ਵਿਚ ਉਹ ਅੰਤਸ੍ਥ ਦੇ ਮਗਰੋਂ ਆਉਂਦੇ ਹਨ। ਕਬੀਰ ਨੇ ਅੰਤਸ੍ਥ ਦੇ ਮਗਰੋਂ ਹੀ 'ਸ' ਅਤੇ 'ਹ' ਨੂੰ ਰਖਿਆ ਹੈ। ਇਕ ਗੱਲ ਹੋਰ ਹੈ, ਗੁਰਮੁਖੀ ਵਿਚ ਉਸ਼੍ਮ ਵਿਚ ਨਿਰਾ ਇਕ 'ਸ' ਹੀ ਹੁੰਦਾ ਹੈ। ਕਬੀਰ ਨੇ ਆਪਣੀ ਬਾਵਨ ਅੱਖਰੀ ਵਿਚ 'ਸ' 'ਖ', 'ਸ਼' ਉਪਰ ਵੀ ਸੰਕੇਤ ਲਿਖੇ ਹਨ। ਪਹਿਲੇ 'ਸ' ਦਾ ਮਤਲਬ 'ਸ਼' ਤੋਂ ਹੈ ਅਤੇ 'ਖ' ਦਾ ਮਤਲਬ 'ਸ਼' ਤੋਂ। ਇਸ ਪ੍ਰਕਾਰ 'ਸ਼', 'ਸ਼', 'ਸ' ਤਿੰਨੇ ਪ੍ਰਕਾਰ ਦੇ ਉਸ਼੍ਮ ਵਰਣਾਂ ਦਾ ਸਮਾਵੇਸ਼ 'ਬਾਵਨ ਆਖਰੀ' ਵਿਚ ਹੈ ਜੋ ਦੇਵਨਾਗਰੀ ਵਰਣਮਾਲਾ ਦੇ ਅਨੁਸਾਰ ਹੈ।

2. ਪੰਜਾਬੀ ਵਿਚ ਧਾਤੂ ਦੇ ਭੂਤਕਾਲਿਕ ਕ੍ਰਿਦੰਤ 'ਆ' ਜਾਂ 'ਇਆ' ਲਾ ਕੇ ਬਣਾਏ ਜਾਂਦੇ ਹਨ। 'ਇ' ਵਿਚ ਅੰਤ ਹੋਣ ਵਾਲੇ ਧਾਤੂ 'ਆ' ਨਾਲ ਜੁੜ ਕੇ ਭੂਤਕਾਲਿਕ ਕ੍ਰਿਦੰਤ ਬਣਦੇ ਹਨ ਅਤੇ 'ਆਉ, ਜਾਂ 'ਆਹੁ' ਵਿਚ ਅੰਤ ਹੋਣ ਵਾਲੇ ਧਾਤੂ ਅੰਤ ਦਾ 'ਉ' ਛੋੜ ਕੇ 'ਇਆ' ਨਾਲ ਜੁੜ ਕੇ ਕ੍ਰਿਦੰਤ ਬਣਦੇ ਹਨ। ਅਜੇਹੇ ਅਨੇਕ ਉਦਾਹਰਣ ਕਬੀਰ ਦੀ ਰਚਨਾ ਵਿਚ ਮਿਲਦੇ ਹਨ।

ਜਬ ਹਮ ਏਕੁ ਏਕੁ ਕਰਿ ਜਾਨਿਆ।
ਤਬ ਲੋਗਹ ਕਾਹੇ ਦੁਖ ਮਾਨਿਆ—ਗਉੜੀ ੩
ਅਬ ਮੋਹਿ ਜਲਤ ਰਾਮ ਜਲ ਪਾਇਆ।
ਰਾਮ ਉਦਕਿ ਤਨੁ ਜਲਤ ਬੁਝਾਇਆ——ਗਉੜੀ ੧
ਗੁਰ ਚਰਣ ਲਾਗਿ ਹਮ ਬਿਨਵੰਤਾ ਪੂਛਤ ਕਹ ਜੀਉ ਪਾਇਆ-ਆਸਾ ੧
ਜਿਹ ਮਰਨੈ ਸਭੁ ਜਗਤੁ ਤ੍ਰਾਸਿਆ——ਗਉੜੀ ੨੦

3. ਪੰਜਾਬੀ ਉੱਚਾਰਣ ਅਤੇ ਸ਼ਬਦਾਵਲੀ ਦਾ ਵੀ ਪ੍ਰਯੋਗ ਕੁਝ ਥਾਵਾਂ ਤੇ ਹੋਇਆ ਹੈ। 'ਨ' ਦੀ ਥਾਂ 'ਣ' ਦੀ ਵਰਤੋਂ ਵੇਖੋ :

ਇਤੁ ਸੰਗਤਿ ਨਾਹੀ ਮਰਣਾ। ਹੁਕਮੁ ਪਛਾਨਿ ਤਾ ਖਸਮੈ ਮਿਲਣਾ—
(ਸਿਰੀ ੧)

ਪੰਜਾਬ ਦੇ 'ਆਖਣਾ' (ਕਹਨਾ) ਦੀ ਵਰਤੋਂ ਵੀ ਦੋ ਚਾਰ ਥਾਂ ਹੋਈ ਹੈ :

ਏਸ ਨੋ ਕਿਆ ਆਖੀਐ ਕਿਆ ਕਰੇ ਵਿਚਾਰੀ—ਗਉੜੀ ੫੦

ਓਇ ਹਰਿ ਕੇ ਸੰਤ ਨ ਆਖੀਅਹਿ ਬਾਨਾਰਸ ਕੇ ਠਗ।—ਆਸਾ ੨

ਕਿੰਤੂ ਇਹ ਸਾਰੇ ਪ੍ਰਭਾਵ ਕਬੀਰ ਦੀ ਕਵਿਤਾ ਪੁਰ ਗਉਣ ਰੂਪ ਨਾਲ ਪਏ ਹਨ। ਉਸੇ ਤਰ੍ਹਾਂ ਜਿਸ ਤਰ੍ਹਾਂ ਖੜੀ ਬੋਲੀ ਅਤੇ ਬ੍ਰਜਭਾਸ਼ਾ ਦੇ ਪ੍ਰਭਾਵ। ਪ੍ਰਮੁੱਖ ਤੌਰ ਪੁਰ ਕਬੀਰ ਦੀ ਕਵਿਤਾ ਨੇ ਪੂਰਬੀ ਹਿੰਦੀ ਦਾ ਰੂਪ ਧਾਰਿਆ ਹੋਇਆ ਹੈ ਅਤੇ ਇਹ ਵੇਖ ਕੇ ਹੈਰਾਨੀ ਹੁੰਦੀ ਹੈ ਕਿ ਪੰਜਾਬੀ ਭਾਸ਼ਾ ਦੀ ਧਰਮ ਪੁਸਤਕ ਸ੍ਰੀ ਆਦਿ ਗੁਰੂ ਗ੍ਰੰਥ ਸਾਹਿਬ ਵਿਚ ਕਬੀਰ ਦੀ ਕਵਿਤਾ ਦਾ ਪੰਜਾਬੀ ਸੰਸਕਾਰ ਨਹੀਂ ਹੋਇਆ। ਇਹ ਆਪਣੇ ਸੁਭਾਵਕ ਰੂਪ ਵਿਚ ਵਰਤਮਾਨ ਹੈ। ਅਜੇਹਾ ਮਲੂਮ ਹੁੰਦਾ ਹੈ ਕਿ ਗੁਰੂ ਅੰਗਦ ਜੀ[21] ਨੇ ਉਸ ਸਮੇਂ ਦਾ ਪ੍ਰਾਮਾਨਿਕ ਪਾਠ ਇੱਕਤ੍ਰ ਕੀਤਾ ਹੋਵੇਗਾ ਅਤੇ ਉਸ ਨੂੰ ਉਸੇ ਰੂਪ ਵਿਚ ਆਪਣੀ ਨਵੀਂ ਲਿਪੀ (ਜੋ ਲੰਡਾ ਲਿਪੀ ਨੂੰ ਸੁਹਣਾ ਰੂਪ ਦੇ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵਰਤੀ ਗਈ ਸੀ) ਵਿਚ ਲਿਖਾ ਦਿੱਤਾ। ਇਹੀ ਗੱਲ ਸਾਨੂੰ ਨਾਮਦੇਵ ਜੀ ਦੇ ਪਦਾਂ ਵਿਚ ਮਿਲਦੀ ਹੈ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹਨ। ਨਾਮ ਦੇਵ ਦੀ ਭਾਸ਼ਾ ਮਰਾਠੀ ਹੈ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਨਾਮਦੇਵ ਦੀ ਬਾਣੀ ਮਰਾਠੀ ਰੂਪ ਵਿਚ ਹੀ ਸੁਰੱਖਿਅਤ ਹੈ। ਇਸ ਲਈ ਅਸੀਂ ਗੁਰੂ ਗ੍ਰੰਥ ਸਾਹਿਬ ਵਿਚ ਆਏ ਹੋਏ ਕਬੀਰ ਦੀ ਕਵਿਤਾ ਦੇ ਪਾਠ ਨੂੰ ਵਧੀਕ ਤੋਂ ਵਧੀਕ ਪ੍ਰਾਮਾਣਿਕ ਮੰਨਦੇ ਹਾਂ। ਦੁੱਖ ਦੀ ਗੱਲ ਹੈ ਕਿ ਅਜੇ ਤੀਕ ਹਿੰਦੀ ਵਿਦਵਾਨਾਂ ਦਾ ਧਿਆਨ ਗੁਰੂ ਗ੍ਰੰਥ ਸਾਹਿਬ ਵਿਚ ਕਬੀਰ ਦੇ ਕਾਵਿ ਵਲ ਖਿਚਿਆ ਨਹੀਂ ਗਇਆ। ਸੰਭਵ ਹੈ ਕਿ ਕਾਰਣ ਇਹ ਹੋਵੇ ਕਿ ਉਕਤ ਗ੍ਰੰਥ ਗੁਰਮੁਖੀ ਲਿਪੀ ਵਿਚ ਹੈ ਅਤੇ ਉਸ ਲਿਪੀ ਨਾਲ ਹਿੰਦੀ ਬੋਲਣ ਵਾਲਿਆਂ ਦੀ ਜਾਣ ਪਛਾਣ ਨਹੀਂ ਹੈ। ਲੇਕਿਨ ਹੁਣ ਤਾਂ ਸ੍ਰੀ ਭਾਈ ਮੋਹਨ ਸਿੰਘ ਵੈਦ ਨੇ ਖਾਲਸਾ ਪ੍ਰਚਾਰਕ ਪ੍ਰੈਸ ਤਰਨ-ਤਾਰਨ (ਪੰਜਾਬ) ਤੋਂ ਅਤੇ ਸਰਵ ਹਿੰਦ ਸਿੱਖ ਮਿਸ਼ਨ ਨੇ ਅੰਮ੍ਰਿਤ ਪ੍ਰਿੰਟਿੰਗ ਪ੍ਰੈਸ, ਅੰਮ੍ਰਿਤਸਰ ਤੋਂ ਦੇਵਨਾਗਰੀ ਲਿਪੀ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ਨ ਕੀਤਾ ਹੈ। ਨਾਗਰੀ ਪ੍ਰਚਾਰਿਣੀ ਸਭਾ ਤੋਂ ਪ੍ਰਕਾਸ਼ਿਤ ਕਬੀਰ ਗ੍ਰੰਥਾਵਲੀ ਦੇ ਜ਼ਮੀਮੇ ਵਿਚ ਸ੍ਰੀ ਸ਼ਿਆਮ ਸੁੰਦਰ ਦਾਸ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਏ ਹੋਏ ਕਬੀਰ ਦੇ ਪਦਾਂ ਨੂੰ ਉਧ੍ਰਿਤ ਤਾਂ ਅਵੱਸ਼ ਕੀਤਾ ਹੈ ਪਰ ਉਸ ਵਿਚ ਕੁਝ ਪਦ ਛੁਟ ਗਏ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕਬੀਰ ਦੀਆਂ ਸਾਖੀਆਂ (ਸਲੋਕਾਂ) ਦੀ ਗਿਣਤੀ 243[22] ਹੈ ਪਰ ਕਬੀਰ ਗ੍ਰੰਥਾਵਲੀ ਵਿਚ ਕੇਵਲ 192 ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕਬੀਰ ਦੀ ਪਦ ਸੰਖਿਆ 228 ਹੈ ਕਬੀਰ ਗ੍ਰੰਥਾਵਲੀ ਵਿਚ ਕੇਵਲ 222 ਹੈ। ਇਸ ਤਰ੍ਹਾਂ ਕਬੀਰ ਗ੍ਰੰਥਾਵਲੀ ਵਿਚ 36 ਕਬੀਰ ਦੀਆਂ ਸਾਖੀਆਂ (ਸਲੋਕ) ਅਤੇ ਛੇ ਪਦ ਨਹੀਂ ਹਨ ਜੋ ਗੁਰੂ ਗ੍ਰੰਥ ਸਾਹਿਬ ਵਿਚ ਹਨ। ਮੈਂ ਸੰਤ ਕਬੀਰ ਦਾ ਸੰਪਾਦਨ ਗੁਰੂ ਗ੍ਰੰਥ ਦੇ ਪਾਠ ਅਨੁਸਾਰ ਹੀ ਬੜੀ ਸਾਵਧਾਨੀ ਨਾਲ ਕੀਤਾ ਹੈ। ਇਸ ਵਿਚ ਕਬੀਰ ਦਾ ਕਾਵਿ ਪਾਠ-ਭਾਗ ਅਤੇ ਗਿਣਤੀ ਦੀ ਦ੍ਰਿਸ਼ਟੀ ਤੋਂ ਠੀਕ ਠੀਕ ਦਿੱਤਾ ਗਇਆ ਹੈ। ਇਸ

---

[21] ਇਸ ਬਾਣੀ ਦਾ ਸੰਗ੍ਰਹਿ ਗੁਰੂ ਅਮਰਦਾਸ ਜੀ ਦੇ ਸਮੇਂ ਹੋਇਆ ਹੈ।
ਅਤੇ ਗੁਰੂ ਗ੍ਰੰਥ ਸਾਹਿਬ ਵਿਚ ਪੰਜਵੇਂ ਗੁਰੂ ਜੀ ਨੇ ਦਰਜ ਕੀਤਾ ਹੈ।

[22] ਅਸਲ ਵਿਚ ਇਹ ਗਿਣਤੀ 241 ਹੈ।

ਲਈ ਕਬੀਰ ਦੀ ਕਾਵਿ-ਸੰਬੰਧੀ ਸਾਰ ਸਾਮਿਗਰੀ ਨੂੰ ਦੇਖਦੇ ਹੋਏ 'ਸੰਤ ਕਬੀਰ' ਦੇ ਪਾਠ ਨੂੰ ਵਧੀਕ ਤੋਂ ਵਧੀਕ ਅਧਿਕ ਪ੍ਰਾਮਾਣਿਕ ਸਮਝਣਾ ਚਾਹੀਏ।

ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕੀਤੀ ਕਬੀਰ ਜੀ ਦੀ ਬਾਣੀ ਜਾਂ ਸ੍ਰੀ ਅਜੋਧਿਆ ਸਿੰਹ ਉਪਾਧਿਆਇ ਜੀ ਦੀ ਸੰਗ੍ਰਿਹ ਕੀਤੀ ਕਬੀਰ ਵਚਨਾਵਲੀ ਵਿਚੋਂ ਕਬੀਰ ਜੀ ਦੀ ਜਨਮ ਤਿੱਥੀ ਦਾ ਕੋਈ ਪਤਾ ਨਹੀਂ ਚਲਦਾ। ਉਹ ਪਾਲੇ ਗਏ ਸਨ ਇਕ ਮੁਸਲਮਾਨ ਜੁਲਾਹਾ ਪਰਿਵਾਰ ਵਿਚ, ਨਹੀਂ ਤਾਂ ਸ਼ਾਇਦ ਉਨ੍ਹਾਂ ਦੀ ਕੋਈ ਜਨਮ ਪਤ੍ਰੀ ਮਿਲ ਜਾਂਦੀ। ਹਾਂ ਇਹ ਗੱਲ ਉਨ੍ਹਾਂ ਦੀ ਬਾਣੀ ਤੋਂ ਸਿੱਧ ਹੋ ਜਾਂਦੀ ਹੈ ਕਿ ਉਹ ਇਕ ਮੁਸਲਮਾਨ ਜੁਲਾਹਾ ਪਰਿਵਾਰ ਵਿਚ ਪਲਣ ਦੇ ਕਾਰਣ ਆਪਣੇ ਆਪ ਨੂੰ ਜੁਲਾਹਾ ਹੀ ਆਖਦੇ ਹਨ ਤੇ ਕਪੜਾ ਬੁਣਨ ਦਾ ਕੰਮ ਵੀ ਕਰਦੇ ਸਨ। ਹੇਠਾਂ ਇਸ ਮਤਲਬ ਦੇ ਕੁਝ ਸ਼ਬਦ ਦਿੱਤੇ ਜਾਂਦੇ ਹਨ। ਇਕ ਸ਼ਬਦ 'ਹਮ ਘਰਿ ਸੂਤੁ ਤਨਹਿ ਨਿਤ ਤਾਨਾ' ਕਬੀਰ ਜੀ ਦੇ ਇਕ ਦਿਨ ਆਪੇ ਹੀ ਜਨੇਊ ਪਾਣ ਦੇ ਪ੍ਰਸੰਗ ਵਿਚ ਦਿੱਤਾ ਜਾ ਚੁਕਿਆ ਹੈ (ਆਸਾ ੨੬) ਜਿਸ ਦੀਆਂ ਅੰਤਲੀਆਂ ਤੁਕਾਂ ਇਹ ਹਨ :

ਤੂੰ ਬਾਮ੍ਹਨੁ ਮੈ ਕਾਸੀਕ ਜੁਲਾਹਾ ਬੂਝਹੁ ਮੋਰ ਗਿਆਨਾ।
ਤੁਮ ਤਉ ਜਾਚੇ ਭੂਪਤਿ ਰਾਜੇ ਹਰਿ ਸਉ ਮੋਰ ਧਿਆਨਾ।

ਆਪ ਨੇ ਆਪਣੇ ਸਲੋਕਾਂ ਵਿਚ ਲਿਖਿਆ ਹੈ :

ਕਬੀਰ ਮੇਰੀ ਜਾਤਿ ਕਉ ਸਭੁ ਕੋ ਹਸਨੇਹਾਰੁ।
ਬਲਿਹਾਰੀ ਇਸ ਜਾਤਿ ਕਉ ਜਿਹ ਜਪਿਓ ਸਿਰਜਨਹਾਰੁ।—ਸਲੋਕ ੨

ਮੇਰੀ ਜਾਤੀ (ਜੁਲਾਹਾ) ਨੂੰ ਸਾਰੇ ਟਿਚਕਰਾਂ ਕਰਦੇ ਹਨ। ਮੈਂ ਇਸ ਜਾਤੀ ਤੋਂ ਕੁਰਬਾਨ ਹਾਂ ਜਿਸ ਵਿਚ ਮੈਂ ਆਪਣੇ ਸਾਜਣ ਵਾਲੇ ਨੂੰ ਸਿਮਰਿਆ ਹੈ।

ਕਬੀਰ ਜਾਤਿ ਜੁਲਾਹਾ ਕਿਆ ਕਰੈ ਹਿਰਦੈ ਬਸੇ ਗੁਪਾਲ।
ਕਬੀਰ ਰਮਈਆ ਕੰਠ ਮਿਲੁ ਚੂਕਹਿ ਸਰਬ ਜੰਜਾਲ।—ਸਲੋਕ ੮੨

ਜੁਲਾਹੇ ਦੀ ਜਾਤੀ ਹੁਣ ਕੀ ਵਿਗਾੜ ਸਕਦੀ ਹੈ ਭਾਵ ਮੇਰੇ ਤੇ ਹੁਣ ਕੋਈ ਪ੍ਰਭਾਵ ਨਹੀਂ ਪਾ ਸਕਦੀ, ਮੇਰੇ ਅੰਦਰ ਈਸ਼ਵਰ ਦਾ ਵਾਸ ਹੋ ਗਇਆ ਹੈ। ਕਬੀਰ ਰਾਮ ਦੇ ਗੱਲ ਲਗ ਤਾਂ ਜੁ ਸਾਰੇ ਧੰਧੇ ਮੁਕ ਜਾਣ।

ਮੁਸਿ ਮੁਸਿ ਰੋਵੈ ਕਬੀਰ ਕੀ ਮਾਈ। ਏ ਬਾਰਿਕ ਕੈਸੇ ਜੀਵਹਿ ਰਘੁਰਾਈ। ੧।
ਤਨਨਾ ਬੁਨਨਾ ਸਭੁ ਤਜਿਓ ਹੈ ਕਬੀਰ। ਹਰਿ ਕਾ ਨਾਮੁ ਲਿਖਿ ਲੀਓ ਸਰੀਰ।
। ੧ । ਰਹਾਉ।
ਜਬ ਲਗੁ ਤਾਗਾ ਬਾਹਉ ਬੇਹੀ। ਤਬ ਲਗੁ ਬਿਸਰੈ ਰਾਮੁ ਸਨੇਹੀ॥ ੨॥
ਓਛੀ ਮਤਿ ਮੇਰੀ ਜਾਤਿ ਜੁਲਾਹਾ। ਹਰਿ ਕਾ ਨਾਮੁ ਲਹਿਓ ਹੈ ਲਾਹਾ॥ ੩॥
ਕਹਤ ਕਬੀਰ ਸੁਨਹੁ ਮੇਰੀ ਮਾਈ। ਹਮਰਾ ਇਨਕਾ ਦਾਤਾ ਏਕੁ ਰਘੁਰਾਈ। ੪।੨।
ਗੂਜਰੀ

ਕਬੀਰ ਦੀ ਮਾਂ ਅੰਦਰੋਂ ਅੰਦਰ ਰੋਂਦੀ ਹੈ। ਹੇ ਰਾਮ ! ਇਹ ਬੱਚੇ ਕਿਸ ਤਰ੍ਹਾਂ ਜੀਣਗੇ ? ਕਬੀਰ ਨੇ ਤਣਨਾ ਬੁਣਨਾ ਸਭ ਛੱਡ ਦਿੱਤਾ ਹੈ ਅਤੇ ਸਰੀਰ ਤੇ ਹਰੀ ਦਾ ਨਾਮ

ਲਿਖ ਲਇਆ ਹੈ। (ਕਬੀਰ ਉੱਤਰ ਦਿੰਦਾ ਹੈ) ਜਦੋਂ ਤੋੜੀ ਮੈਂ ਨਾਲ ਵਿਚ ਧਾਗਾ ਪਾਉਂਦਾ ਹਾਂ ਤਦੋਂ ਤੀਕ ਪਿਆਰਾ ਰਾਮ ਵਿਸਰ ਜਾਂਦਾ ਹੈ। ਮੇਰੀ ਅਕਲ ਥੋੜ੍ਹੀ ਹੈ (ਕਿਉਂਕਿ) ਮੇਰੀ ਜਾਤੀ ਜੁਲਾਹਾ ਹੈ (ਲੋਕ ਜੁਲਾਹਿਆਂ ਨੂੰ ਕਮਅਕਲ ਸਮਝਦੇ ਸਨ) ਪਰ ਮੈਂ ਹਰੀ ਨਾਮ ਦਾ ਲਾਭ ਕਮਾ ਲਇਆ ਹੈ। ਹੇ ਮੇਰੀ ਮਾਂ! ਸੁਣ ਮੈਨੂੰ ਤ ਇਨ੍ਹਾਂ ਨੂੰ (ਰੋਟੀ) ਦੇਣ ਵਾਲਾ ਇਕ ਰਾਮ ਹੀ ਹੈ।

ਜੋ ਜਨੁ ਭਾਉ ਭਗਤਿ ਕਛੁ ਜਾਨੈ ਤਾ ਕਉ ਅਚਰਜੁ ਕਾਹੋ।
ਜਿਉ ਜਲੁ ਜਲ ਮਹਿ ਪੈਸਿ ਨ ਨਿਕਸੈ ਤਿਉ ਢੁਰਿ ਮਿਲਿਓ ਜੁਲਾਹੋ ।੧।੩ ਧਨਾਸਰੀ।

ਜਿਸ ਰਾਮ ਦੇ ਸੇਵਕ ਨੂੰ ਪ੍ਰੇਮਾ ਭਗਤੀ ਦਾ ਕੁਝ ਵੀ ਗਿਆਨ ਹੈ ਉਸ ਵਾਸਤੇ ਕੋਈ ਗੱਲ ਵੀ ਅਜੀਬ ਨਹੀਂ। ਜਿਸ ਤਰ੍ਹਾਂ ਪਾਣੀ ਵਿਚ ਪਾਣੀ ਰਲ ਜਾਵੇ ਤਾਂ ਫਿਰ ਉਸ ਨੂੰ ਕੋਈ ਨਖੇੜ ਨਹੀਂ ਸਕਦਾ, ਇਸੇ ਤਰ੍ਹਾਂ ਜੁਲਾਹਾ ਢੁਲਕ ਕੇ (ਨਿਰੰਕਾਰ) ਨਾਲ ਮਿਲ ਗਇਆ ਹੈ। (ਹੁਣ ਉਸ ਨੂੰ ਕੋਈ ਅੱਡ ਨਹੀਂ ਕਰ ਸਕਦਾ।)

ਜਿਹ ਮੁਖਿ ਬੇਦੁ ਗਾਇਤ੍ਰੀ ਨਿਕਸੈ ਸੋ ਕਿਉ ਬ੍ਰਹਮਨੁ ਬਿਸਰੁ ਕਰੈ।
ਜਾਕੈ ਪਾਇ ਜਗਤੁ ਸਭੁ ਲਾਗੈ ਸੋ ਕਿਉ ਪੰਡਿਤੁ ਹਰਿ ਨ ਕਹੈ।੧।
ਕਾਹੇ ਮੇਰੇ ਬਾਮ੍ਹਨ ਹਰਿ ਨ ਕਹਹਿ।
ਰਾਮੁ ਨ ਬੋਲਹਿ ਪਾਡੇ ਦੋਜਕੁ ਭਰਹਿ।੧।ਰਹਾਉ
ਆਪਨ ਊਚ ਨੀਚ ਘਰਿ ਭੋਜਨੁ ਹਠੇ ਕਰਮ ਕਰਿ ਉਦਰੁ ਭਰਹਿ।
ਚਉਦਸ ਅਮਾਵਸ ਰਚਿ ਰਚਿ ਮਾਂਗਹਿ ਕਰ ਦੀਪਕੁ ਲੈ ਕੂਪਿ ਪਰਹਿ।੨।
ਤੂੰ ਬ੍ਰਹਮਨੁ ਮੈ ਕਾਸੀ ਕਾ ਜੁਲਹਾ ਮੁਹਿ ਤੋਹਿ ਬਰਾਬਰੀ ਕੈਸੇ ਕੈ ਬਨਹਿ।
ਹਮਰੇ ਰਾਮ ਨਾਮ ਕਹਿ ਉਬਰੇ ਬੇਦ ਭਰੋਸੇ ਪਾਂਡੇ ਡੂਬਿ ਮਰਹਿ।੩।੫। ਰਾਮਕਲੀ

(ਬ੍ਰਾਹਮਣ ਇਹ ਪ੍ਰਚਾਰਦੇ ਸਨ ਵੇਦ ਅਤੇ ਗਾਇਤ੍ਰੀ ਭਗਵਾਨ ਦੇ ਸੁਆਸਾਂ ਵਿਚੋਂ ਨਿਕਲਦੇ ਹਨ) ਕਬੀਰ ਜੀ ਆਖਦੇ ਹਨ ਜਿਸ ਭਗਵਾਨ ਦੇ ਮੁਖ ਵਿਚੋਂ ਵੇਦ ਅਤੇ ਗਾਇਤ੍ਰੀ ਨਿਕਲੇ ਹਨ, ਬ੍ਰਾਹਮਣ! ਉਸ ਨੂੰ ਤੂੰ ਕਿਉਂ ਵਿਸਾਰ ਬੈਠਾ ਹੈਂ। ਜਿਸ ਹਰੀ ਨੂੰ ਸਾਰਾ ਸੰਸਾਰ ਪੈਰੀਂ ਪੈ ਕੇ ਪੂਜਦਾ ਹੈ, ਪੰਡਿਤ ਉਸ ਨੂੰ ਕਿਉਂ ਨਹੀਂ ਸਿਮਰਦਾ। ਹੇ ਮੇਰੇ ਬ੍ਰਾਹਮਣ! ਤੁਸੀਂ ਹਰੀ ਦਾ ਨਾਮ ਨਹੀਂ ਜਪਦੇ। ਰਾਮ ਦਾ ਨਾਮ ਵਿਸਾਰ ਕਰਕੇ ਹੇ ਪਾਂਡੇ ਤੂੰ (ਸਣੇ ਆਪਣੇ ਅਨੁਯਾਈਆਂ ਦੇ) ਨਰਕ ਭਰ ਰਹਿਆ ਹੈਂ। ਆਪਣੇ ਆਪ ਨੂੰ ਸਭ ਤੋਂ ਉੱਚਾ ਮੰਨਦਾ ਹੈਂ ਫਿਰ ਨੀਵਿਆਂ ਦੇ ਘਰ ਭੋਜਨ ਕਿਉਂ ਖਾਂਦਾ ਹੈਂ। ਹਠ ਨਾਲ ਕਰਮ ਕਾਂਡ (ਦਾ ਪ੍ਰਚਾਰ) ਕਰਕੇ ਪੇਟ ਭਰਦਾ ਹੈਂ। ਚੌਦਸ, ਅਮਾਵਸ ਵਾਲੇ ਦਿਨਾਂ ਵਿਚ ਮੰਗਣ ਵਿਚ ਖਚਿਤ ਹੋ ਜਾਂਦਾ ਹੈਂ। ਹੱਥ ਵਿਚ ਦੀਵਾ ਲੈ ਕੇ ਖੂਹ ਵਿਚ ਡਿਗ ਰਹਿਆ ਹੈਂ। ਤੂੰ ਬ੍ਰਾਹਮਣ ਹੈਂ ਮੈਂ ਕਾਸ਼ੀ ਦਾ ਜੁਲਾਹਾ ਹਾਂ, ਤੇਰੀ ਮੇਰੀ ਬਰਾਬਰੀ ਕਿਸ ਤਰ੍ਹਾਂ ਹੋ ਸਕਦੀ ਹੈ? ਅਸੀਂ ਤਾਂ ਰਾਮ ਨਾਮ ਜਪ ਕੇ ਬਚ ਗਏ ਤੂੰ ਵੇਦਾਂ (ਦੀ ਦਸੀ ਕਰਮ ਕਾਂਡ) ਪੁਰ ਨਿਸ਼ਚਾ ਕਰਕੇ ਸੰਸਾਰ ਸਾਗਰ ਵਿਚ ਡੁਬ ਕੇ ਮਰ ਰਹਿਆ ਹੈਂ।

ਲੋਕਾਂ ਦੇ ਮਿਹਣਿਆਂ ਦਾ ਖੰਡਨ ਕਰਨ ਲਈ ਕਬੀਰ ਜੀ ਨੇ ਇਕ ਸ਼ਬਦ ਵਿਚ

ਈਸ਼੍ਵਰ ਨੂੰ ਇਕ ਵੱਡਾ ਜੁਲਾਹਾ ਕਹ ਕੇ ਵਰਣਨ ਕੀਤਾ ਹੈ :

ਕੋਰੀ ਕੋ ਕਾਹੂ ਮਰਮੁ ਨ ਜਾਨਾਂ। ਸਭੁ ਜਗੁ ਆਨਿ ਤਨਾਇਓ ਤਾਨਾਂ । ੧ । ਰਹਾਉ ।

ਜਬ ਤੁਮ ਸੁਨਿ ਲੇ ਬੇਦ ਪੁਰਾਨਾਂ । ਤਬ ਹਮ ਇਤਨਕੁ ਪਸਰਿਓ ਤਾਨਾਂ । ੧ ।

ਧਰਨਿ ਅਕਾਸ ਕੀ ਕਰਗਹ ਬਨਾਈ । ਚੰਦੁ ਸੂਰਜੁ ਦੁਇ ਸਾਥ ਚਲਾਈ । ੨ ।

ਪਾਈ ਜੋਰਿ ਬਾਤ ਇਕ ਕੀਨੀ ਤਹ ਤਾਂਤੀ ਮਨੁ ਮਾਨਾਂ ।

ਜੋਲਾਹੇ ਘਰੁ ਅਪਨਾ ਚੀਨਾਂ ਘਟ ਹੀ ਰਾਮੁ ਪਛਾਨਾਂ । ੩ ।

ਕਹਤ ਕਬੀਰ ਕਰਗਹ ਤੋਰੀ । ਸੂਤੈ ਸੂਤ ਮਿਲਾਏ ਕੋਰੀ । ੪ । ੩ । ੩੬ । ਆਸਾ

(ਹਿੰਦੂ ਜੁਲਾਹਿਆਂ ਨੂੰ ਯੁਕਤ ਪ੍ਰਾਂਤ ਵਿਚ ਕੋਰੀ ਆਖਦੇ ਹਨ ।) ਕੋਰੀ ਦਾ ਭੇਦ ਕਿਸੇ ਨਹੀਂ ਜਾਤਾ ਜਿਸ ਨੇ ਇਹ ਸਾਰੇ ਜਗਤ ਦਾ ਤਾਣਾ ਤਣਿਆ ਹੈ । (ਤੈਨੂੰ ਕਿਸ ਤਰ੍ਹਾਂ ਪਤਾ ਲਗਾ ਹੈ) । ਜਦ ਤੁਸਾਡੇ ਪਾਸੋਂ ਵੇਦ ਅਤੇ ਪੁਰਾਣ ਸੁਣ ਲਏ ਤਾਂ ਮੈਨੂੰ ਇਹ ਪਤਾ ਲਗਿਆ ਕਿ ਇਹ ਤਾਣਾ ਪਰਮਾਤਮਾ ਨੇ ਤਣਿਆ ਹੈ । ਧਰਤੀ ਤੇ ਆਕਾਸ਼ ਦੀ ਉਸਨੇ ਕਾਰਗਾਹ ਬਣਾਈ ਹੈ । (ਭਾਵ ਇਹ ਮਲੂਮ ਹੁੰਦਾ ਹੈ ਕਿ ਆਕਾਸ਼ ਜੋ ਪਹਿਲਾ ਤੱਤ ਹੈ ਅਤੇ ਧਰਤੀ ਪੰਜਵਾਂ, ਇਨ੍ਹਾਂ ਪੰਜਾਂ ਤੱਤਾਂ ਦੀ ਉਸ ਨੇ ਕਾਰਗਾਹ (ਸਰੀਰ ਰੂਪ) ਬਣਾਈ ਹੈ ।) ਚੰਦ ਅਤੇ ਸੂਰਜ ਇਹ ਦੋ ਨਾਲਾਂ ਚਲਾ ਰਹਿਆ ਹੈ । (ਜਿਸ ਪ੍ਰਕਾਰ ਨਾਲਾਂ ਚਲਾ ਕੇ ਕਪੜਾ ਉਣੀਂਦਾ ਹੈ ਇਕੁਰ ਹੀ ਚੰਨ ਤੇ ਸੂਰਜ ਜੀਵਾਂ ਦੀ ਉਤਪੱਤੀ ਵਿਚ ਸਹਾਈ ਹੋ ਰਹੇ ਹਨ ।) ਮੈਂ ਕੁੱਚ ਦੇ ਜ਼ੋਰ ਨਾਲ ਤਾਣੀ ਨੂੰ ਇਕਸਾਰ ਕੀਤਾ ਫਿਰ ਅਜੇਹਾ ਤਾਣਾ ਮਨ ਨੂੰ ਚੰਗਾ ਲਗਿਆ । ਜੁਲਾਹੇ ਨੇ ਆਪਣੇ ਸਰੂਪ ਨੂੰ ਪਛਾਣ ਲਇਆ ਅਤੇ ਉਸ ਨੂੰ ਅੰਦਰ ਵਸਦੇ ਰਾਮ ਦਾ ਗਿਆਨ ਹੋ ਗਾਇਆ । ਹੁਣ ਕਰਗਾ ਤੋੜ ਦਿੱਤੀ । ਜੁਲਾਹੇ ਦੀ ਜੋਤੀ ਅਬਚਲ ਜੋਤੀ ਨਾਲ ਮਿਲ ਗਈ ।

ਜੋ ਬਾਣੀ ਭਗਤ ਕਬੀਰ ਜੀ ਦੀ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਹੈ ਉਸ ਤੋਂ ਮਾਲੂਮ ਹੁੰਦਾ ਹੈ ਕਿ ਕਬੀਰ ਨੇ ਵਿਆਹ ਲੋਈ (ਜੋ ਇਕ ਬਨਖੰਡੀ ਬੈਰਾਗੀ ਨੇ ਪਾਲੀ ਸੀ) ਨਾਲ ਕੀਤਾ ਅਤੇ ਉਸ ਤੋਂ ਇਕ ਲੜਕਾ ਕਮਾਲ ਅਤੇ ਇਕ ਲੜਕੀ ਕਮਾਲੀ ਉਤਪੰਨ ਹੋਏ । ਡਾਕਟਰ ਮੋਹਨ ਸਿੰਘ ਦੀਵਾਨਾ ਆਪਣੀ ਪੁਸਤਕ (ਅੰਗ੍ਰੇਜ਼ੀ) 'ਕਬੀਰ-ਉਸਦੀ ਜੀਵਨੀ' ਦੇ ਪੰਨਾ 30 ਪੁਰ ਲਿਖਦੇ ਹਨ :

ਇਨ੍ਹਾਂ ਦੋਹਾਂ ਹੱਥ ਲਿਖਤਾਂ ਤੋਂ (ਨੰ. 528 ਪੰਜਾਬ ਯੂਨੀਵਰਸਿਟੀ ਲਾਇਬ੍ਰੇਰੀ, ਲਾਹੌਰ ਅਤੇ ਆਨੰਤ ਦਾਸ ਦੀ ਇਕ ਐਹੋ ਜੇਹੀ ਪੁਸਤਕ ਜਿਸਦੀ ਇਕ ਨਕਲ 1588 ਦੀ ਹੈ) ਨਾਲੇ ਆਦਿ ਗ੍ਰੰਥ ਵਿਚ ਉਸ ਦੀਆਂ ਕੁਝ ਪੰਕਤੀਆਂ ਤੋਂ ਇਹ ਖਿਆਲ ਭਾਸਦਾ ਹੈ ਕਿ ਕਬੀਰ ਦਾ ਵਿਆਹ ਪਹਿਲੀ ਉਮਰੇ ਹੀ ਹੋ ਗਾਇਆ ਸੀ ਜੇਹਾ ਕਿ ਨੀਵੀਆਂ ਜਾਤੀਆਂ, ਭਾਵੇਂ ਉਹ ਹਿੰਦੂ ਹੋਣ ਜਾਂ ਮੁਸਲਮਾਨ, ਵਿਚ ਆਮ ਸੀ ਅਤੇ ਇਕ ਵਿਆਹੇ ਪੁਰਸ਼ ਦੀ ਹੈਸੀਅਤ ਵਿਚ ਉਹ ਕਈ ਤੁਰਦੇ ਫਿਰਦੇ ਹਿੰਦੂ ਅਤੇ ਮੁਸਲਮਾਨ ਅਧਿਆਤਮਿਕ ਪ੍ਰਣਾਲੀਆਂ ਦੇ ਮੈਂਬਰਾਂ ਨੂੰ ਮਿਲਿਆ ਅਤੇ ਉਸ ਆਪਣਾ ਨਵਾਂ ਤ੍ਰੀਕਾ ਜੀਵਨ ਦਾ ਬਾਪ ਲਇਆ ਅਤੇ ਉਸ ਦੇ ਸੰਸਾਰਕ ਜੀਵਨ ਦੇ ਅੰਤਲੇ 15 ਜਾਂ 20 ਸਾਲਾਂ ਵਿਚ ਕੁਟੰਬੀ

ਜੀਵਨ ਨੂੰ ਤਿਆਗ ਦਿੱਤਾ; ਲਗ ਭਗ ਉਸਦੀ ਸਾਰੀ ਕਵਿਤਾ ਇਸ ਪਿਛਲੇ ਸਮੇਂ ਵਿਚ ਲਿਖੀ ਗਈ।" "ਹੱਥ ਲਿਖਤ ਨੰ: 528 ਵਿਚ ਉਸ ਦੀ ਬਹੂ, ਇਕ ਲੜਕੇ, ਇਕ ਲੜਕੀ ਅਤੇ ਅਗਲਬਨ ਇਕ ਨੂੰਹ ਦਾ ਜ਼ਿਕਰ ਵੀ ਆਉਂਦਾ ਹੈ।" ਪਰੰਤੂ ਪੰਨਾ 31 ਪੁਰ ਆਪ ਲਿਖਦੇ ਹਨ ਕਿ "ਕਬੀਰ ਦੀ ਇਸਤ੍ਰੀ ਦਾ ਨਾਮ ਲੋਈ ਨਹੀਂ ਸੀ। ਲੋਈ ਦਾ ਅਰਥ ਜਗਤ ਹੈ ਜੇਹਾ ਕਿ ਇਸ ਸ਼ਬਦ ਤੋਂ ਪਰਗਟ ਹੈ।" ਅਸੀਂ ਉਹ ਸ਼ਬਦ ਆਸਾ ਰਾਗ ਦਾ ਜਿਸ ਵਲ ਮਾਨਯੋਗ ਡਾਕਟਰ ਸਾਹਿਬ ਨੇ ਸੰਕੇਤ ਕੀਤੀ ਹੈ ਹੇਠ ਦਿੰਦੇ ਹਾਂ :

ਲੰਕਾ ਸਾ ਕੋਟੁ ਸਮੁੰਦ ਸੀ ਖਾਈ। ਤਿਹ ਰਾਵਨ ਘਰ ਖਬਰਿ ਨ ਪਾਈ। ੧।
ਕਿਆ ਮਾਗਉ ਕਿਛੁ ਥਿਰੁ ਨ ਰਹਾਈ। ਦੇਖਤ ਨੈਨ ਚਲਿਓ ਜਗੁ ਜਾਈ। ੧। ਰਹਾਉ
ਇਕੁ ਲਖੁ ਪੂਤ ਸਵਾ ਲਖੁ ਨਾਤੀ। ਤਿਹ ਰਾਵਨ ਘਰ ਦੀਆ ਨ ਬਾਤੀ। ੨।
ਚੰਦੁ ਸੂਰਜੁ ਜਾਕੇ ਤਪਤ ਰਸੋਈ। ਬੈਸੰਤਰੁ ਜਾਕੇ ਕਪਰੇ ਧੋਈ। ੩।
ਗੁਰਮਤਿ ਰਾਮੈ ਨਾਮਿ ਬਸਾਈ। ਅਸਥਿਰੁ ਰਹੈ ਨ ਕਤਹੂੰ ਜਾਂਈ। ੪।
ਕਹਤ ਕਬੀਰ ਸੁਨਹੁ ਰੇ ਲੋਈ। ਰਾਮ ਨਾਮ ਬਿਨੁ ਮੁਕਤਿ ਨ ਹੋਈ।੫।੮।੨੧।
ਆਸਾ

ਪੁਰਾਣੀ ਉਥਾਨਕਾ ਇਸ ਸ਼ਬਦ ਦੀਇ ਹ ਹੈ ਕਿ ਲੋਈ ਨੇ ਕਬੀਰ ਜੀ ਨੂੰ ਕਹਿਆ ਕਿ ਤੁਸੀਂ ਆਪਣੇ ਰਾਮ ਪਾਸ ਕੁਝ ਧਨ ਲਈ ਪ੍ਰਾਰਥਨਾ ਕਰੋ ਜਿਸ ਦੁਆਰਾ ਸਾਡਾ ਗ੍ਰਹਸਤ ਸੌਖ ਨਾਲ ਨਿੱਭੇ। ਕਬੀਰ ਜੀ ਨੇ ਕਹਿਆ ਇਹ ਧਨ ਥਿਰ ਨਹੀਂ ਰਹਿੰਦਾ। ਇਹ ਨਹੀਂ ਮੰਗਣਾ। ਰਾਮ ਨਾਮ ਰੂਪੀ ਮੁਕਤੀ ਦਾਤਾ ਹੈ। ਉਹੀ ਮੰਗਾਂਗੇ। ਕਬੀਰ ਦੇ ਸਾਰੇ ਸ਼ਬਦਾਂ ਵਿਚ ਜਗਤ ਲਈ ਹੀ ਉਪਦੇਸ਼ ਹੈ। ਫਿਰ ਥੋੜ੍ਹੇ ਜੇਹੇ ਸ਼ਬਦਾਂ ਵਿਚ ਲੋਈ ਨੂੰ ਕਿਉਂ ਸੰਬੋਧਨ ਕੀਤਾ ਹੈ ? ਡਾਕਟਰ ਸਾਹਿਬ ਦੀ ਇਸ ਰਾਇ ਨਾਲ ਸ਼ੋਕ ਹੈ ਮੇਰਾ ਨਿਮਾਣਾ ਜੇਹਾ ਇਖ਼ਤਲਾਫ਼ ਹੈ। ਜਰਾ ਹੇਠ ਲਿਖੇ ਸ਼ਬਦ ਵਲ ਅਸੀਂ ਪਾਠਕ ਦਾ ਧਿਆਨ ਦਿਵਾਉਂਦੇ ਹਾਂ। ਇਸ ਵਿਚ ਵਿਦਵਾਨ ਲੇਖਕ ਜੀ ਦਾ ਅਰਥ ਨਹੀਂ ਢੁਕਦਾ :

ਕਰਵਤੁ ਭਲਾ ਨ ਕਰਵਟ ਤੇਰੀ। ਲਾਗੁ ਗਲੇ ਸੁਨੁ ਬਿਨਤੀ ਮੇਰੀ। ੧।
ਹਉ ਵਾਰੀ ਮੁਖੁ ਫੇਰਿ ਪਿਆਰੇ। ਕਰਵਟੁ ਦੇ ਮੋ ਕਉ ਕਾਹੇ ਕਉ ਮਾਰੇ।੧। ਰਹਾਉ।
ਜਉ ਤਨੁ ਚੀਰਹਿ ਅੰਗੁ ਨ ਮੋਰਉ। ਪਿੰਡੁ ਪਰੈ ਤਉ ਪ੍ਰੀਤਿ ਨ ਤੋਰਉ। ੨।
ਹਮ ਤੁਮ ਬੀਚੁ ਭਇਓ ਨਹੀਂ ਕੋਈ। ਤੁਮਹਿ ਸ ਕੰਤ ਨਾਰਿ ਹਮ ਸੋਈ। ੩।
ਕਹਤੁ ਕਬੀਰੁ ਸੁਨਹੁ ਰੇ ਲੋਈ। ਅਬ ਤੁਮਰੀ ਪਰਤੀਤਿ ਨ ਹੋਈ। ੪। ੨। ੩੫।
ਆਸਾ।

ਇਸ ਸ਼ਬਦ ਦੀ ਉਥਾਨਕਾ ਇਹ ਹੈ ਕਿ ਘਰ ਆਏ ਸੰਤਾਂ ਦੀ ਸੇਵਾ ਕਰਨ ਵਿਚ ਲੋਈ ਨੇ ਅਣਗਹਲੀ ਕੀਤੀ। ਕਬੀਰ ਰੁਸ ਗਇਆ। ਲੋਈ ਨੇ ਆਪਣਾ ਪ੍ਰੇਮ ਪਰਗਟ ਕੀਤਾ ਪਰ ਕਬੀਰ ਛੇਕੜ ਆਖਦੇ ਹਨ ਹੁਣ ਤੂੰ ਮੇਰਾ ਵਿਸ਼ਵਾਸ ਗੰਵਾ ਬੈਠੀ ਹੈਂ। ਕੀ ਦੁਨੀਆਂ ਕਬੀਰ ਨੂੰ ਆਖਦੀ ਹੈ 'ਤੁਸਾਡੇ ਮੇਰੇ ਵਿਚ ਕੋਈ ਦੂਜਾ ਨਹੀਂ ਆਇਆ। ਤੁਸੀਂ ਉਹੋ ਮੇਰੇ ਕੰਤ ਹੋ ਅਤੇ ਮੈਂ ਉਹੋ ਤੁਸਾਡੀ ਇਸਤ੍ਰੀ ਹਾਂ।' ਨਿਰਾ ਈਹੋ ਸ਼ਬਦ ਨਹੀਂ ਅੱਗੇ ਹੋਰ ਕਈ ਸ਼ਬਦ ਆਵਣਗੇ ਜਿਨ੍ਹਾਂ ਵਿਚ ਵਿਦਵਾਨ ਡਾਕਟਰ ਜੀ ਦਾ ਅਰਥ ਨਹੀਂ ਜਚਦਾ।

ਇਸ ਵਿਚ ਸ਼ੱਕ ਨਹੀਂ ਕਿ ਕਬੀਰ ਦੀ ਮਾਂ ਆਪਣੀ ਨੂੰਹ ਨੂੰ ਧਨੀਆ ਕਰਕੇ ਬੁਲਾਉਂਦੀ ਹੈ। ਪਰੰਤੂ ਇਹ ਕੋਈ, ਅਸਚਰਜ ਦੀ ਗੱਲ ਨਹੀਂ। ਮੈਂ ਨਿਕੇ ਹੁੰਦੇ ਆਪ ਵੇਖਿਆ ਹੈ ਕਿ ਪੰਜਾਬ ਵਿਚ ਵੀ ਸਹੁਰੇ ਕਈ ਵੇਰ ਬਹੂ ਦਾ ਪੇਕਾ ਨਾਮ ਬਦਲ ਦਿੰਦੇ ਸਨ।

ਇਸ ਸੰਬੰਧ ਵਿਚ ਡਾ. ਰਾਮ ਕੁਮਾਰ ਵਰਮਾ ਨੇ ਆਪਣੀ ਪੁਸਤਕ 'ਸੰਤ ਕਬੀਰ' ਦੇ ਪੰਨਾ 65 ਪੁਰ ਲਿਖਿਆ ਹੈ :—"ਕਬੀਰ ਦੀਆਂ ਅਗਲਬਨ ਦੋ ਵਹੁਟੀਆਂ ਸਨ। ਪਹਿਲੀ ਕਸੂਹਣੀ ਸੀ। ਉਸ ਦੀ ਜਾਤੀ ਦਾ ਕੋਈ ਪਤਾ ਨਹੀਂ ਸੀ ਅਤੇ ਉਸ ਵਿਚ ਗ੍ਰਹਿਸਥ ਦੇ ਕੋਈ ਲਖਣ ਨਹੀਂ ਸਨ। ਦੂਜੀ ਸੁੰਦ੍ਰੀ ਸੀ। ਚੰਗੀ ਜਾਤੀ ਦੀ ਸੀ ਅਤੇ ਚੰਗੇ ਲਖਣਾ ਯੁਕਤ ਸੀ। ਪਹਿਲੀ ਇਸਤ੍ਰੀ ਦਾ ਨਾਮ ਸੀ ਲੋਈ ਅਤੇ ਦੂਜੀ ਦਾ ਨਾਮ ਸੀ ਧਨੀਆ ਜਿਸ ਨੂੰ ਲੋਕ ਰਾਮ ਜਨੀਆਂ ਵੀ ਆਖਦੇ ਸਨ।" ਜਿਸ ਸ਼ਬਦ ਦੇ ਆਧਾਰ ਪੁਰ ਡਾਕਟਰ ਵਰਮਾ ਜੀ ਨੇ ਇਹ ਲਿਖਿਆ ਹੈ ਉਹ ਇਸ ਤਰ੍ਹਾਂ ਹੈ :

ਪਹਿਲੀ ਕਰੂਪਿ ਕੁਜਾਤਿ ਕੁਲਖਣੀ ਸਾਹੁਰੈ ਪੇਈਐ ਬੁਰੀ।
ਅਬੀਕ ਸਰੂਪਿ ਸੁਜਾਨਿ ਸੁਲਖਨੀ ਸਹਜੇ ਉਦਰਿ ਧਰੀ।੧।
ਭਲੀ ਸਰੀ ਮੁਈ ਮੇਰੀ ਪਹਿਲੀ ਬਰੀ।
ਜੁਗੁ ਜੁਗੁ ਜੀਵਉ ਮੇਰੀ ਅਬ ਕੀ ਧਰੀ।੧। ਰਹਾਉ।
ਕਹੁ ਕਬੀਰ ਜਬ ਲਹੁਰੀ ਆਈ ਬਡੀ ਕਾ ਸੁਹਾਗੁ ਟਰਿਓ।
ਲਹੁਰੀ ਸੰਗਿ ਭਈ ਅਬ ਮੇਰੈ ਜੇਠੀ ਅਉਰੁ ਧਰਿਓ।੨।੨।੩੨। ਆਸਾ।

ਇਸ ਸ਼ਬਦ ਵਿਚ ਸੰਕੇਤ ਦੋ ਇਸਤ੍ਰੀਆਂ ਵਲ ਨਹੀਂ, ਜਿਸ ਤਰ੍ਹਾਂ ਮੈਕਾਲਿਫ਼ ਨੇ ਆਪਣੀ ਪੁਸਤਕ 'ਦੀ ਸਿਖਸ ਐਂਡ ਦੀ ਸਿੱਖ ਰੀਲਿਜਨ' ਦੀ ਪਹਿਲੀ ਪ੍ਰਕਾਸ਼ਨਾ ਦੀ ਛੇਵੀਂ ਜਿਲਦ ਵਿਚ ਇਸ ਸ਼ਬਦ ਦਾ ਅਰਥ ਕਰਦਿਆਂ ਲਿਖਿਆ ਹੈ; ਇਥੇ ਸੰਕੇਤ 'ਦੁਰਮਤਿ' ਅਤੇ 'ਸਨਮਤਿ' ਵਲ ਹੈ। ਰਾਮ ਨਾਮ ਦਾ ਜਾਪ ਕਰਦਿਆਂ ਕਬੀਰ ਜੀ ਕਹਿੰਦੇ ਹਨ ਮੇਰੀ ਖੋਟੀ ਮਤ ਨਾਸ ਹੋ ਗਈ ਅਤੇ ਸਨਮਤੀ ਮੈਂ ਧਾਰਨ ਕਰ ਲਈ ਹੈ। ਜੇ ਸੰਕੇਤ ਦੋ ਇਸਤ੍ਰੀਆਂ ਵਲ ਹੁੰਦਾ ਤਾਂ ਸ਼ਬਦ ਦੀ ਤੀਜੀ ਪੰਕਤੀ ਵਿਚ ਲਿਖਿਆ ਹੈ ਕਿ 'ਚੰਗਾ ਹੋਇਆ ਮੇਰੀ ਪਹਿਲੀ ਧਾਰਨ ਕੀਤੀ ਮਰ ਗਈ' ਫਿਰ ਅਖੀਰਲੀ ਪੰਕਤੀ ਵਿਚ ਲਿਖਿਆ ਹੈ 'ਜੇਠੀ ਆਉਰ ਧਰਿਓ' ਤਾਂ ਫਿਰ ਜਿਹੜੀ ਮਰ ਗਈ ਸੀ ਉਸਨੇ ਹੋਰ ਮਾਲਿਕ ਕਿਸ ਤਰ੍ਹਾਂ ਧਾਰਨ ਕਰ ਲਇਆ। ਮੈਕਾਲਿਫ਼ ਦਾ ਭਾਵ ਜੋ ਚੋਟੀ ਦੇ ਸਿੱਖ ਵਿਦਵਾਨਾਂ ਨਾਲ ਰਲ ਕੇ ਉਸ ਨੇ ਦਸਿਆ ਹੈ, ਠੀਕ ਪ੍ਰਤੀਤ ਹੁੰਦਾ ਹੈ।

ਅੱਗੇ 'ਰਾਮ ਜਨੀਆਂ' ਨਾਮ ਤੋਂ ਜੋ ਨਤੀਜਾ ਡਾਕਟਰ ਵਰਮਾ ਨੇ ਕਢਿਆ ਹੈ ਉਸ ਨਾਲ ਵੀ ਸਹਿਮਤ ਹੋਣਾ ਮੇਰੇ ਲਈ ਔਖਾ ਹੈ। ਆਪ ਨੇ ਲਿਖਿਆ ਹੈ ਕਿ 'ਹੋ ਸਕਦਾ ਹੈ ਇਹ (ਧਨੀਆ) ਵੇਸਵਾ ਵੀ ਰਹੀ ਹੋਵੇ ਪਰ ਕਬੀਰ ਦੀ ਦ੍ਰਿਸ਼ਟੀ ਵਿਚ ਵੇਸਵਾ ਕਿਸੇ ਭਾਂਤ ਹੀਨ ਨਾ ਸਮਝੀ ਗਈ ਹੋਵੇ।' ਅਸਲ ਸ਼ਬਦ ਇਹ ਹੈ ਜਿਸ ਵਿਚ ਕਬੀਰ ਦੀ ਮਾਂ ਘਰ ਵਿਚ ਰੋਜ਼ ਆਉਂਦੇ ਸਿਰ ਮੁੰਨਿਆਂ (ਸਾਧਾਂ) ਦੀ ਸ਼ਿਕਾਇਤ ਕਰਦੀ ਹੈ :

ਮੇਰੀ ਬਹੁਰੀਆ ਕੋ ਧਨੀਆ ਨਾਉ। ਲੇ ਰਾਖਿਓ ਰਾਮ ਜਨੀਆ ਨਾਉ।੧।

ਇਨੁ ਮੁੰਡੀਅਨ ਮੇਰਾ ਘਰੁ ਧੁੰਧਰਾਵਾ। ਬਿਟਵਹਿ ਰਾਮ ਰਮਊਆ ਲਾਵਾ ।੧।
ਰਹਾਉ ।

ਕਹਤੁ ਕਬੀਰ ਸੁਨਹੁ ਮੇਰੀ ਮਾਈ। ਇਨ ਮੁੰਡੀਅਨ ਮੇਰੀ ਜਾਤਿ ਗਵਾਈ
।੨।੩।੩੩ ਆਸਾ

ਮਾਂ ਕਹਿੰਦੀ ਹੈ 'ਮੇਰੀ ਬਹੂ ਦਾ ਨਾਮ ਧਨੀਆ ਹੈ। ਇਨ੍ਹਾਂ ਸਿਰ ਮੁੰਨਿਆਂ ਉਸ ਦਾ ਨਾਂ ਰਾਮਜਨੀਆ ਰਖ ਦਿੱਤਾ ਹੈ। (ਪੂਰਬ ਵਿਚ ਲੋਕ ਮੰਦਰਾਂ ਵਿਚ ਲੜਕੀਆਂ ਠਾਕੁਰਾਂ ਨਾਲ ਵਿਆਹ ਦਿੰਦੇ ਸਨ ਅਤੇ ਉਹ ਰਾਮ ਜਨੀਆ ਅਖਵਾਂਦੀਆਂ ਸਨ। ਉਹ ਅਮਲੀ ਤੌਰ ਪੁਰ ਵੇਸਵਾ ਦਾ ਕੰਮ ਹੀ ਕਰਦੀਆਂ ਸਨ। ਮਾਂ ਇਸ ਨਾਮ ਨੂੰ ਸੁਭਾਵਿਕ ਹੀ ਬੁਰਾ ਸਮਝਦੀ ਹੈ।) ਇਨ੍ਹਾਂ ਸਿਰ ਮੁੰਨਿਆਂ ਮੇਰੇ ਘਰ ਵਿਚ ਅਨ੍ਹੇਰ ਪਾ ਦਿੱਤਾ ਹੈ। ਮੇਰੇ ਪੁੱਤ ਨੂੰ 'ਰਾਮ ਰਾਮ' ਜੱਪਣ ਵਿਚ ਲਾ ਦਿੱਤਾ ਹੈ। (ਕਬੀਰ ਜੀ ਆਖਦੇ ਸਨ)। ਹੇ ਮਾਂ ਜੀ ਸੁਣੋ! ਇਨ੍ਹਾਂ ਸਿਰ ਮੁੰਨਿਆਂ ਮੇਰੀ ਜਾਤੀ ਨਾਸ ਕਰ ਦਿੱਤੀ ਹੈ ਭਾਵ ਜੁਲਾਹਾ ਜਾਤ ਤੋਂ ਭਗਤ ਬਣਾ ਦਿੱਤਾ ਹੈ।

ਡਾਕਟਰ ਰਾਮ ਕੁਮਾਰ ਉਕਤ ਪੁਸਤਕ ਦੇ ਉਸੇ ਪੰਨੇ ਪੁਰ ਲਿਖਦੇ ਹਨ ਕਿ 'ਕਬੀਰ ਦੀ ਸੰਤਾਨ ਵੀ ਸੀ। ਸੰਤ ਦੀ ਔਲਾਦ ਹੋਣ ਕਰਕੇ ਉਨ੍ਹਾਂ ਨੂੰ ਅਕਸਰ ਅੰਨ-ਕਸ਼ਟ ਰਹਿੰਦਾ ਸੀ। ਪੁੱਤਰ ਦਾ ਨਾਮ ਕਮਾਲ ਸੀ ਜੋ ਕਬੀਰ ਦੇ ਸੁੱਖ ਦਾ ਕਾਰਨ ਨਹੀਂ ਸੀ। ਉਹ ਸਗੁਣ ਉਪਾਸ਼ਕਾਂ ਦੀ ਸ਼੍ਰੇਣੀ ਵਿੱਚ ਜਾ ਰਲਿਆ ਸੀ। ਇਸ ਲਈ ਕਬੀਰ ਨੇ ਉਸ ਨੂੰ ਆਪਣੀ ਵੰਸ਼ ਦਾ ਵਿਨਾਸ਼ਕ ਸਮਝ ਰਖਿਆ ਸੀ। ਹੇਠ ਲਿਖੇ ਕਬੀਰ ਜੀ ਦੇ ਸਲੋਕ ਤੋਂ ਇਸ ਦੀ ਪ੍ਰੋੜ੍ਹਤਾ ਹੁੰਦਾ ਹੈ:

ਬੂਡਾ ਬੰਸੁ ਕਬੀਰ ਕਾ ਉਪਜਿਓ ਪੂਤ ਕਮਾਲੁ।
ਹਰਿ ਕਾ ਸਿਮਰਨੁ ਛਾਡਿ ਕੈ ਘਰਿ ਲੇ ਆਯਾ ਮਾਲੁ। ੧੧੫ ਸਲੋਕ।

ਮਲੂਮ ਹੁੰਦਾ ਹੈ ਕਿ ਕਮਾਲ ਵਿਆਹਿਆ ਵੀ ਗਇਆ ਸੀ। ਹੇਠ ਲਿਖਿਆ ਸ਼ਬਦ ਜਿਸ ਵਿਚ ਕਬੀਰ ਜੀ ਆਪਣੀ ਨੂੰਹ ਨੂੰ ਘੁੰਡ ਕੱਢਣ ਤੋਂ ਵਰਜਦੇ ਹਨ ਇਸ ਦਾ ਪ੍ਰਮਾਣ ਹੈ:

ਰਹੁ ਰਹੁ ਰੀ ਬਹੁਰੀਆ ਘੂੰਘਟੁ ਜਿਨਿ ਕਾਢੈ।
ਅੰਤ ਕੀ ਬਾਰ ਲਹੈਗੀ ਨ ਆਢੈ।੧। ਰਹਾਉ।
ਘੂੰਘਟੁ ਕਾਢਿ ਗਈ ਤੇਰੀ ਆਗੈ।
ਉਨ ਕੀ ਗੈਲਿ ਤੋਹਿ ਜਿਨਿ ਲਾਗੈ।੧।
ਘੂੰਘਟ ਕਾਢੇ ਕੀ ਇਹੈ ਬਡਾਈ।
ਦਿਨ ਦਸ ਪਾਂਚ ਬਹੂ ਭਲੇ ਆਈ।੨।
ਘੂੰਘਟ ਤੇਰੋ ਤਉ ਪਰਿ ਸਾਚੈ।
ਹਰਿ ਗੁਨ ਗਾਇ ਕੂਦਹਿ ਅਰੁ ਨਾਚੈ।੩।
ਕਹਤ ਕਬੀਰ ਬਹੂ ਤਬ ਜੀਤੈ।
ਹਰਿ ਗੁਨ ਗਾਵਤ ਜਨਮੁ ਬਤੀਤੇ।੪।੧।੩੪। ਆਸਾ।

ਬਸ ਬਸ ਹੇ ਬਹੂ ! ਘੁੰਡ ਨਾ ਕੱਢ। ਅੰਤ ਵੇਲੇ ਇਸ ਦਾ ਅੱਧਾ ਦਾਮ ਵੀ ਮੁੱਲ ਨਹੀਂ ਪੈਣਾ। ਤੇਰੀਆਂ ਅਗਲੀਆਂ ਘੁੰਡ ਕਢਦੀਆਂ ਗਈਆਂ ਹੈ। ਉਨ੍ਹਾਂ ਦੇ ਮਗਰ ਤੂੰ ਨਾਹ ਤੁਰੀਂ। ਘੁੰਡ ਕੱਢਣ ਨਾਲ ਈਹੋ ਵਡਿਆਈ ਮਿਲਦੀ ਹਨ। ਪੰਜ ਦਸ ਦਿਨ ਲੋਕ ਆਖਣਗੇ ਕਿ ਬਹੂ ਚੰਗੇ ਘਰੋਂ ਆਈ ਹੈ। ਤੇਰੀ ਘੁੰਡ ਤਦੋਂ ਹੀ ਅਸਲੀ ਹੋਵੇਗਾ ਜਦੋਂ ਤੂੰ ਹਰੀ ਦੇ ਗੁਣ ਗਾਉਂਦੀ ਨਚਦੀ ਕੁਦਦੀ ਫਿਰੇਂਗੀ ਭਾਵ ਲੋਕ ਲਾਜ ਤਿਆਗ ਕੇ ਹਰੀ ਦੇ ਗੁਣ ਗਾਉਂਦੀ ਨਿਸ਼ੰਗ ਫਿਰੇਂਗੀ। ਕਬੀਰ ਜੀ ਕਹਿੰਦੇ ਹਨ, ਬਹੂ ਦੀ ਜਿੱਤ ਤਦੋਂ ਹੀ ਹੋਵੇਗੀ ਜੇ ਉਸ ਦਾ ਜੀਵਨ ਹਰੀ ਗੁਣ ਗਾਉਂਦੇ ਬਤੀਤ ਹੋਵੇ। ਭਾਈਚਾਰਕ ਸੁਧਾਰ ਦੀ ਵੀ ਹਮੜ ਇਸ ਵਿਚ ਸਪੱਸ਼ਟ ਹੈ।

ਗੋਂਡ ਰਾਗ ਦੇ ਇਕ ਸ਼ਬਦ ਵਿਚ ਲੜਕੀ ਦੀ ਹੋਂਦ ਦਾ ਵੀ ਜ਼ਿਕਰ ਹੈ। ਜਦੋਂ ਬਨਖੰਡੀ ਦੀ ਕੁਟੀਆ ਵਿਚੋਂ ਲੋਈ ਆਈ ਸੀ ਤਾਂ ਉਸ ਨੇ ਇਕਰਾਰ ਕੀਤਾ ਮੈਂ ਸੰਤਾਂ ਦੀ ਸੇਵਾ ਕਰਾਂਗੀ। ਪਰ ਜਦੋਂ ਮੁੰਡਾ ਕੁੜੀ ਭੁਖੇ ਰਹਿਣ ਲੱਗੇ ਤੇ ਜੋ ਕੁਝ ਘਰ ਵਿਚ ਹੋਵੇ ਉਹ ਕਬੀਰ ਸੰਤਾਂ ਦੀ ਭੇਟ ਕਰ ਦੇਣ ਤਾਂ ਉਹ ਪੁਕਾਰ ਉੱਠੀ :

ਤੂਟੇ ਤਾਗੇ ਨਿਖੁਟੀ ਪਾਨਿ। ਦੁਆਰ ਊਪਰਿ ਝਿਲਕਾਵਹਿ ਕਾਨ।
ਕੂਚ ਬਿਚਾਰੇ ਫੂਏ ਫਾਲ। ਇਆ ਮੁੰਡੀਆ ਸਿਰਿ ਚਢਿਬੋ ਕਾਲ।੧।
ਇਹੁ ਮੁੰਡੀਆ ਸਗਲੋ ਦ੍ਰਬੁ ਖੋਈ। ਆਵਤ ਜਾਤ ਨਾਕ ਸਰ ਹੋਈ।੧। ਰਹਾਉ।
ਤੁਰੀ ਨਾਰਿ ਕੀ ਛੋਡੀ ਬਾਤਾ। ਰਾਮ ਨਾਮ ਵਾ ਕਾ ਮਨੁ ਰਾਤਾ।
ਲਰਿਕੀ ਲਰਿਕਨ ਖੈਬੋ ਨਾਹਿ। ਮੁੰਡੀਆ ਅਨਦਿਨੁ ਧਾਪੇ ਜਾਹਿ।੨।
ਇਕ ਦੁਇ ਮੰਦਰਿ ਇਕ ਦੁਇ ਬਾਟ। ਹਮ ਕਉ ਸਾਥਰੁ ਉਨ ਕਉ ਖਾਟ।
ਮੂਡ ਪਲੋਸਿ ਕਮਰ ਬਧਿ ਪੋਥੀ। ਹਮ ਕਉ ਚਾਬਨੁ ਉਨ ਕਉ ਰੋਟੀ।੩।
ਮੁੰਡੀਆ ਮੁੰਡੀਆ ਹੂਏ ਏਕ। ਏ ਮੁੰਡੀਆ ਬੂਡਤ ਕੀ ਟੇਕ।
ਸੁਨਿ ਅੰਧਲੀ ਲੋਈ ਬੇਪੀਰਿ। ਇਨ੍ਹ ਮੁੰਡੀਅਨ ਭਜਿ ਸਰਨਿ ਕਬੀਰ।੪।੩।੬।
ਗੋਂਡ

ਤਾਣੀ ਦੇ ਧਾਗੇ ਟੁੱਟੇ ਹੋਏ ਹਨ। ਪਾਣ ਮੁਕੀ ਪਈ ਹੈ। ਬੂਹੇ ਤੇ ਕਾਨੇ ਲਿਸ਼ਕਦੇ ਪਏ ਹਨ। (ਤਾਣੀ ਨਾਲ ਕੱਜੇ ਹੋਏ ਨਹੀਂ; ਨੰਗੇ ਹਨ) ਕੂਚਾਂ ਖਿੰਡ ਪੁੰਡ ਗਈਆਂ ਹਨ। ਇਨ੍ਹਾਂ ਸਿਰ ਮੁੰਨਿਆਂ ਨੂੰ ਮੌਤ ਪਈ ਹੈ ਭਾਵ ਇਹ ਉਨ੍ਹਾਂ ਦੇ ਕਾਰਨ ਸਾਰਾ ਸਾਮਾਨ ਵਿਰਾਨ ਹੋ ਰਹਿਆ ਹੈ। ਸਾਰਾ ਧਨ ਇਨ੍ਹਾਂ ਸਿਰ ਮੁੰਨਿਆਂ ਗੰਵਾ ਦਿੱਤਾ। ਇਨ੍ਹਾਂ ਦੀ ਆਵਾਜਾਈ ਤੋਂ ਨੱਕ ਜਿਮ ਆ ਗਈ ਹੈ। ਤੁਰ (ਸ਼ਤੀਰ ਜਿਸਦੇ ਗਿਰਦ ਜੁਲਾਹੇ ਉਣਿਆ ਹੋਇਆ ਕਪੜਾ ਲਪੇਟੀ ਜਾਂਦੇ ਹਨ) ਅਤੇ ਨਾਲ ਦਾ ਕਿੱਸਾ ਹੀ ਛਡ ਦਿੱਤਾ ਹੈ। ਉਸ ਦਾ ਮਨ ਰਾਮ ਨਾਮ ਵਿਚ ਲਗ ਗਇਆ ਹੈ। ਕੁੜੀ ਮੁੰਡਿਆਂ ਲਈ ਖਾਣ ਜੋਗਾ ਨਹੀਂ ਅਤੇ ਸਿਰਮੁੰਨਿਆਂ ਨੂੰ ਰੋਜ਼ ਨੇਉਂਦਾ ਦਿੱਤਾ ਜਾਂਦਾ ਹੈ। ਇਕ ਦੋ ਘਰ ਵਿਚ ਹਨ, ਇਕ ਦੋ ਰਾਹ ਵਿਚ। ਸਾਨੂੰ ਭੁੰਜੇ ਸਉਂਣਾ ਪੈਂਦਾ ਹੈ। ਮੰਜੇ ਉਨ੍ਹਾਂ ਨੂੰ ਮਿਲਦੇ ਹਨ। ਲਕ ਵਿਚ ਪੋਥੀ ਬੰਨ੍ਹੀ ਸਿਰ ਤੇ ਹੱਥ ਫੇਰਦੇ ਹਨ। ਉਨ੍ਹਾਂ ਨੂੰ ਰੋਈ ਮਿਲਦੀ ਹੈ ਅਤੇ ਸਾਨੂੰ ਚਬੀਨਾ। (ਰੱਬਾ) ਇਹ ਸਿਰਮੁੰਨੇ ਸਭ ਰਲ ਗਏ ਹਨ। (ਅੱਗੋਂ ਕਬੀਰ ਜੀ ਲੋਈ ਦੀ ਸ਼ਿਕਾਇਤ ਅਤੇ ਸਾਧਾਂ ਲਈ ਸਖਤ

ਲਫ਼ਜ਼ ਵਰਤਣ ਦਾ ਜਵਾਬ ਵੀ ਚੰਗੇ ਕਰੜੇ ਸ਼ਬਦਾਂ ਵਿਚ ਦਿੰਦੇ ਹਨ)। ਇਹ ਸਾਧ ਡੁਬਦਿਆਂ (ਸੰਸਾਰ ਸਾਗਰ ਵਿਚ) ਦਾ ਸਹਾਰਾ ਹਨ। ਹੇ ਅੰਨੀ (ਗਿਆਨ ਹੀਨ) ਅਤੇ ਨਿਗੁਰੀ ਲੋਈ, ਤੂੰ ਵੀ ਇਨ੍ਹਾਂ ਸਾਧਾਂ ਦੀ ਸਰਨੀ ਲੱਗ। ਇਸ ਸ਼ਬਦ ਵਿਚ ਵੀ ਲੋਈ ਦਾ ਅਰਥ ਜਗਤ ਨਹੀਂ ਢੁਕਦਾ।

ਕਬੀਰ ਦੀ ਮਾਤਾ ਵੀ ਕਬੀਰ ਦੇ ਜੀਵਨ ਵਿਚ ਇਹ ਤਬਦੀਲੀ ਵੇਖ ਕੇ ਬਹੁਤ ਦੁਖੀ ਸੀ ਉਸ ਨੇ ਵੀ ਚੋਖੇ ਕਰੜੇ ਸ਼ਬਦਾਂ ਵਿਚ ਆਪਣੇ ਖਿਆਲ ਪ੍ਰਗਟ ਕੀਤੇ ਹਨ :

ਨਿਤ ਉਠਿ ਕੋਰੀ ਗਾਗਰਿ ਆਨੈ ਲੀਪਤ ਜੀਉ ਗਇਓ।
ਤਾਨਾ ਬਾਨਾ ਕਛੂ ਨ ਸੂਝੈ ਹਰਿ ਹਰਿ ਰਸਿ ਲਪਟਿਓ। ੧।
ਹਮਾਰੇ ਕੁਲ ਕਉਨੇ ਰਾਮੁ ਕਹਿਓ।
ਜਬ ਕੀ ਮਾਲਾ ਲਈ ਨਿਪੂਤੇ ਤਬ ਤੇ ਸੁਖੁ ਨ ਭਇਓ। ੧। ਰਹਾਉ।
ਸੁਨਹੁ ਜਿਠਾਨੀ ਸੁਨਹੁ ਦਿਰਾਨੀ ਅਚਰਜੁ ਏਕੁ ਭਇਓ।
ਸਾਤ ਸੂਤ ਇਨਿ ਮੁਡੀਂਏ ਖੋਏ ਇਹੁ ਮੁਡੀਆ ਕਿਉ ਨਾ ਮੁਇਓ। ੨।
ਸਰਬ ਸੁਖਾ ਕਾ ਏਕੁ ਹਰਿ ਸੁਆਮੀ ਸੋ ਗੁਰਿ ਨਾਮੁ ਦਇਓ।
ਸੰਤ ਪ੍ਰਹਲਾਦ ਕੀ ਪੈਜ ਜਿਨਿ ਰਾਖੀ ਹਰਨਾਖਸੁ ਨਖ ਬਿਦਰਿਓ। ੩।
ਘਰ ਕੇ ਦੇਵ ਪਿਤਰ ਕੀ ਛੋਡੀ ਗੁਰ ਕੋ ਸਬਦੁ ਲਇਓ।
ਕਹਤ ਕਬੀਰੁ ਸਗਲ ਪਾਪ ਖੰਡਨੁ ਸੰਤਹ ਲੈ ਉਧਰਿਓ। ੪। ੪। ਬਿਲਾਵਲੁ

ਅੰਕ ੨ ਤੀਕ ਕਬੀਰ ਦੀ ਮਾਤਾ ਦਾ ਚਿੰਤਨ ਦਿੱਤਾ ਹੋਇਆ ਹੈ। ਮਗਰੋਂ ਕਬੀਰ ਜੀ ਦਾ ਉੱਤਰ ਹੈ। ਮਲੂਮ ਹੁੰਦਾ ਹੈ ਕਿ ਇਹ ਘਟਨਾ ਉਦੋਂ ਦੀ ਹੈ ਜਦੋਂ ਨਵੀਂ ਨਵੀਂ ਭਗਤੀ ਕਬੀਰ ਜੀ ਨੇ ਨਾਥ ਪੰਥੀ ਮਤ ਤਿਆਗ ਕੇ ਅਰੰਭੀ ਸੀ। ਬਨਾਰਸ ਵਿਚ ਸਾਧੂ ਮਿੱਟੀ ਦੇ ਉਸ ਘੜੇ ਨੂੰ ਜਿਸ ਵਿਚ ਜਲ ਪਇਆ ਰਾਤ ਲੰਘ ਜਾਵੇ ਅਪਵਿਤ੍ਰ ਸਮਝਦੇ ਸਨ। ਇਸ ਲਈ ਕਬੀਰ ਰੋਜ਼ ਕੋਰਾ ਘੜਾ ਲਿਆਉਂਦਾ ਸੀ ਅਤੇ ਚੌਕਾ ਉਸ ਨਾਲ ਲਿਪਦਾ ਸੀ ਅਤੇ ਥਕ ਕੇ ਚੂਰ ਹੋ ਜਾਂਦਾ ਸੀ। (ਇਹ ਤਾਂ ਮਾਂ ਦੇ ਪਿਆਰ ਦਾ ਪ੍ਰਗਟਾਵਾ ਹੈ)। ਤਣਨਾ ਬੁਣਨਾ ਸਾਰਾ ਤਿਆਗ ਦਿੱਤਾ ਹੈ, ਉਪਰ ਖਿਆਲ ਹੀ ਨਹੀਂ ਕਰਦਾ, ਹਰੀ ਦੇ ਪ੍ਰੇਮ ਵਿਚ ਹੀ ਮਗਨ ਹੈ। ਦਸੋ ਹੇ ਜਿਠਾਣੀ ! ਹੇ ਦਿਰਾਣੀ ! ਸਾਡੀ ਕੁਲ ਵਿਚ ਰਾਮ ਕਿਸਨੇ ਜਪਿਆ ਹੈ ? ਜਿਸ ਔਂਤਰੇ ਨੇ ਜਦੋਂ ਦੀ ਮਾਲਾ ਫੜੀ ਹੈ ਉਦੋਂ ਦਾ ਘਰ ਵਿਚੋਂ ਸੁਖ ਮੁਕ ਗਇਆ ਹੈ। ਪਰ ਇਕ ਅਸਚਰਜ ਦੀ ਗੱਲ ਹੈ ਕਿ ਘਰ ਦੀ ਸਾਰੀ ਵਿਓਂਤ ਇਨ੍ਹਾਂ ਸਿਰ-ਮੁੰਨਿਆਂ ਵਿਗਾੜ ਦਿੱਤੀ। ਇਹ ਸਾਧ ਮਰਦੇ ਕਿਉਂ ਨਹੀਂ। (ਮਾਤਾ ਨੂੰ ਕਬੀਰ ਜੀ ਸਮਝਾਂਦੇ ਹਨ ਪਰ ਜੇਹੇ ਕਰੜੇ ਸ਼ਬਦ ਲੋਈ ਲਈ ਵਰਤੇ ਸਨ ਉਹ ਮਾਤਾ ਲਈ ਨਹੀਂ ਵਰਤੇ। ਆਪ ਆਖਦੇ ਹਨ) ਹੇ ਮਾਤਾ ! ਮੈਨੂੰ ਗੁਰੂ ਨੇ ਉਸ ਹਰੀ ਦਾ ਨਾਮ ਦਾਨ ਕੀਤਾ ਹੈ ਜੋ ਸਾਰੇ ਸੁੱਖਾਂ ਦਾ ਮਾਲਿਕ ਹੈ। ਜਿਸ ਨੇ ਸੰਤ ਪ੍ਰਹਲਾਦ ਦੀ ਲਾਜ ਰਖੀ ਅਤੇ ਹਰਨਾਖਸ਼ ਨੂੰ ਨੌਂਹਾਂ ਨਾਲ ਪਾੜ ਦਿੱਤਾ। ਮੈਂ ਪਿਤਾ-ਪੁਰਖੀ ਛੱਡ ਦਿੱਤੀ ਹੈ ਅਤੇ ਘਰ ਦੇ ਦੇਵਤਿਆਂ ਦੀ ਪੂਜਾ ਦੀ ਥਾਂ ਹਰੀ ਦਾ ਨਾਮ ਧਾਰਨ ਕਰ ਲਇਆ ਹੈ। ਕਬੀਰ ਕਹਿੰਦਾ ਹੈ, ਹੇ ਮਾਂ ! ਮੈਂ ਸੰਤਾਂ ਪਾਸੋਂ ਹਰੀ ਦਾ ਨਾਮ ਲੈ ਕੇ ਤਰ ਗਇਆ ਹਾਂ।

ਨਾ ਕੇਵਲ ਮਾਂ ਅਤੇ ਪਤਨੀ ਭੁੱਖ ਨੰਗ ਤੋਂ ਤੰਗ ਸਨ, ਕਬੀਰ ਜੀ ਆਪ ਵੀ ਮਾਲਿਕ ਨੂੰ ਇਸ ਤੰਗੀ ਦਾ ਗਿਲਾ ਕਰਦੇ ਸਨ :

ਭੂਖੇ ਭਗਤਿ ਨ ਕੀਜੈ । ਯਹ ਮਾਲਾ ਆਪਨੀ ਲੀਜੈ ।
ਹਉ ਮਾਂਗਉ ਸੰਤਨ ਰੇਨਾ । ਮੈ ਨਾਹੀ ਕਿਸੀ ਕਾ ਦੇਨਾ । ੧ ।
ਮਾਧੋ ਕੈਸੀ ਬਨੈ ਤੁਮ ਸੰਗੇ । ਆਪਿ ਨ ਦੇਹੁ ਤ ਲੇਵਉ ਮੰਗੇ । ੧ । ਰਹਾਉ ।
ਦੁਇ ਸੇਰ ਮਾਂਗਉ ਚੂਨਾ । ਪਾਉ ਘੀਉ ਸੰਗਿ ਲੂਨਾ ।
ਅਧ ਸੇਰੁ ਮਾਂਗਉ ਦਾਲੇ । ਮੋ ਕਉ ਦੋਨਉ ਵਖਤ ਜਿਵਾਲੇ । ੨ ।
ਖਾਟ ਮਾਂਗਉ ਚਉਪਾਈ । ਸਿਰਹਾਨਾ ਅਵਰ ਤੁਲਾਈ ।
ਊਪਰ ਕਉ ਮਾਂਗਉ ਖੀਂਧਾ । ਤੇਰੀ ਭਗਤਿ ਕਰੈ ਜਨੁ ਥੀਂਧਾ । ੩ ।
ਮੈਂ ਨਾਹੀ ਕੀਤਾ ਲਬੋ । ਇਕੁ ਨਾਮੁ ਤੇਰਾ ਮੈਂ ਫਬੋ ।
ਕਹਿ ਕਬੀਰ ਮਨੁ ਮਾਨਿਆ
ਮਨੁ ਮਾਨਿਆ ਤਉ ਹਰਿ ਜਾਨਿਆ ॥ ੪ । ੧੧ । ਸੋਰਠਿ

ਪੇਟ ਭੁੱਖਾ ਹੋਵੇ ਤਾਂ ਭਗਤੀ ਨਹੀਂ ਹੁੰਦੀ । ਇਹ ਮਾਲਾ ਆਪਣੀ ਮੋੜ ਲਵੋ । ਪਹਿਲੀ ਮੰਗ ਤਾਂ ਇਹ ਹੈ ਕਿ ਸੰਤਾਂ ਦੀ ਧੂੜ ਦੇਹ । ਜੋ ਅਧਿਆਤਮਿਕ ਧਨ ਮੇਰੇ ਪਾਸ ਹੈ ਉਹ ਹੋਰ ਕਿਸੇ ਦੀ ਦੇਣ ਨਹੀਂ । ਹੇ ਮਾਧੋ ! ਤੇਰੇ ਨਾਲ ਭੁੱਖੇ ਪੇਟ ਮੇਰਾ ਪ੍ਰੇਮ ਕਿਸ ਤਰ੍ਹਾਂ ਬਣੇ । ਜੇ ਆਪ ਨਾ ਦਿਓ ਤਾਂ ਮੰਗ ਕੇ ਲਵਾਂਗਾ । ਦੋ ਸੇਰ ਆਟਾ ਮੰਗਦਾ ਹਾਂ । ਪਾ ਭਰ ਘਿਉ ਅਤੇ ਨਾਲ ਲੂਣ ਵੀ । ਅੱਧ ਸੇਰ ਦਾਲ ਚਾਹੀਦੀ ਹੈ ਜੋ ਦੋਵੇਂ ਵਕਤ ਮੇਰੇ ਜੀਵਨ ਲਈ ਕਾਫੀ ਹੈ । ਇਕ ਮੰਜੀ ਜਿਸ ਦੇ ਚਾਰੇ ਪਾਸੇ ਸਬੂਤ ਹੋਣ । ਇਕ ਸਿਰਹਾਣਾ ਅਤੇ ਇਕ ਤੁਲਾਈ । ਉਪਰ ਲੈਣ ਲਈ ਇਕ ਖਿਧੋਲਾ । ਫਿਰ ਤੇਰਾ ਦਾਸ ਚਿਤ ਲਾ ਕੇ ਭਗਤੀ ਕਰੇਗਾ । ਮੈਂ ਲੋਭ ਕੋਈ ਨਹੀਂ ਕੀਤਾ । ਪਰ ਤਾਂ ਭੀ ਇਕ ਤੇਰਾ ਨਾਮ ਹੀ ਤੇਰੇ ਪਾਸੋਂ ਮੰਗਣਾ ਸੋਂਹਦਾ ਹੈ । ਕਬੀਰ ਜੀ ਕਹਿੰਦੇ ਹਨ, ਜਦੋਂ ਮਨ ਸੰਤੁਸ਼ਟ ਹੋ ਜਾਵੇ ਤਾਂ ਹੀ ਹਰੀ ਦਾ ਗਿਆਨ ਪ੍ਰਾਪਤ ਹੁੰਦਾ ਹੈ ।

ਕਮਾਲੀ ਦੇ ਵਿਆਹ ਦਾ ਵਰਣਨ ਪਾਦਰੀ ਵੇਸਟਕਾਟ ਨੇ ਆਪਣੀ ਪੁਸਤਕ ਦੇ ਪੰਨੇ 9 ਪੁਰ ਇਸ ਪ੍ਰਕਾਰ ਕੀਤਾ ਹੈ :

ਕਮਾਲੀ ਜਦੋਂ ਵੀਹਾਂ ਵਰ੍ਹਿਆਂ ਦੀ ਸੀ ਇਕ ਦਿਨ ਉਹ ਖੂਹ ਪੁਰ ਪਾਣੀ ਭਰ ਰਹੀ ਸੀ । ਇਕ ਪੰਡਿਤ ਨੇ ਪੀਣ ਲਈ ਪਾਣੀ ਮੰਗਿਆ । ਆਪਣੀ ਤੇਹ ਮਿਟਾ ਕੇ ਉਸ ਨੇ ਪੁਛਿਆ 'ਤੂੰ ਕਿਸ ਦੀ ਲੜਕੀ ਹੈਂ ? ਉਹ ਇਹ ਸੁਣ ਕੇ ਬੜਾ ਦੁਖੀ ਹੋਇਆ ਕਿ ਉਹ ਇਕ ਜੁਲਾਹੇ ਦੀ ਧੀ ਹੈ ਅਤੇ ਕਹਿਆ 'ਤੂੰ ਮੇਰੀ ਜਾਤੀ ਤੋੜ ਦਿੱਤੀ ਹੈ' । ਕਮਾਲੀ ਨੂੰ ਇਹ ਸਮਝ ਨਾ ਆਈ ਕਿ ਉਹ ਕਿਉਂ ਇਤਨਾ ਗੁੱਸੇ ਹੋਇਆ ਹੈ ਅਤੇ ਉਸ ਨੂੰ ਪ੍ਰੇਰਿਆ ਕਿ ਤੁਸੀਂ ਆ ਕੇ ਕਬੀਰ ਨਾਲ ਇਸ ਪੁਰ ਵਿਚਾਰ ਵਟਾਂਦਰਾ ਕਰੋ । ਪੇਸ਼ਤਰ ਇਸ ਦੇ ਕਿ ਉਨ੍ਹਾਂ ਵਿਚੋਂ ਕੋਈ ਸਾਰੀ ਗੱਲ ਦਸੇ, ਕਬੀਰ ਜੋ ਮਨੁੱਖਾਂ ਦੇ ਦਿਲ ਦੀਆਂ ਬੁਝ ਲੈਂਦਾ ਸੀ ਬੋਲ ਪਇਆ, 'ਪਾਣੀ ਪੀਣ ਤੋਂ ਪਹਿਲੋਂ ਇਨ੍ਹਾਂ ਗੱਲਾਂ ਤੇ ਵਿਚਾਰ ਕਰੋ । ਅਪਵਿਤ੍ਰਤਾ ਕੀ ਹੈ ? ਮੱਛੀਆਂ, ਕਛੂ ਕੁੰਮੇ, ਲਹੂ, ਲੂਣ ਗਲੇ ਸੜੇ ਪੱਤਰ ਅਤੇ ਮਰੇ ਹੋਏ ਜਾਨਵਰਾਂ ਦੀਆਂ ਲਾਸ਼ਾਂ ਸਭ

ਪਾਣੀ ਵਿਚ ਹੁੰਦੀਆਂ ਹਨ। ਕਾਲ ਦੇ ਹਥੋਂ ਕਰੋੜਾਂ ਆਦਮੀ ਮਰੇ ਹਨ। ਹਰ ਇਕ ਕਦਮ ਜੋ ਅਸੀਂ ਧਰਦੇ ਹਾਂ ਅਸੀਂ ਕਿਸੇ ਮੋਏ ਮਨੁੱਖ ਪੁਰ ਰਖਦੇ ਹਾਂ। ਐਪਰ ਇਸ ਮਿੱਟੀ ਤੋਂ ਉਹ ਭਾਂਡੇ ਬਣਦੇ ਹਨ ਜਿਨ੍ਹਾਂ ਵਿਚੋਂ ਤੁਸੀਂ ਪਾਣੀ ਪੀਂਦੇ ਹੋ। ਰੋਟੀ ਖਾਣ ਵੇਲੇ ਤੁਸੀ ਅਪਵਿਤ੍ਰਤਾ ਦੇ ਭੈ ਕਰਕੇ ਕਪੜੇ ਉਤਾਰ ਦਿੰਦੇ ਹੋ ਅਤੇ ਇਕ ਧੋਤੀ ਲਪੇਟ ਲੈਂਦੇ ਹੋ ਜੋ ਜੁਲਾਹੇ ਨੇ ਬੁਣੀ ਹੁੰਦੀ ਹੈ। ਮੱਖੀ ਜੋ ਰੂੜੀ ਦੇ ਢੇਰ ਤੋਂ ਆਉਂਦੀ ਹੈ ਉਹ ਤੁਸਾਡੇ ਖਾਣੇ ਪੁਰ ਆ ਕੇ ਬੈਠ ਜਾਂਦੀ ਹੈ। ਤੁਸੀਂ ਇਹ ਕਿਸ ਤਰ੍ਹਾਂ ਰੋਕ ਸਕਦੇ ਹੋ ? ਮਨ ਵਿਚੋਂ ਇਹ ਭਰਮ ਦੂਰ ਕਰ ਦਿਓ। ਵੇਦਾਂ ਦਾ ਅਧਿਐਨ ਕਰੋ ਅਤੇ ਰਾਮ ਦੀ ਸ਼ਰਣ ਫੜੋ। ਪੰਡਿਤ ਦੀ ਬੇਨਤੀ ਪੁਰ ਕਬੀਰ ਨੇ ਸਤਿਨਾਮ ਦੇ ਸਿਧਾਂਤ ਪੁਰ ਹੋਰ ਸਿਖਿਆ ਦਿੱਤੀ ਅਤੇ ਕਮਾਲੀ ਨਾਲ ਉਸ ਦਾ ਵਿਆਹ ਕਰ ਦਿੱਤਾ।

ਦੋ ਵੇਰ ਕਬੀਰ ਨੂੰ ਮੁਕਾ ਦੇਣ ਦਾ ਵੀ ਜਤਨ ਕੀਤਾ ਗਇਆ। ਇਹ ਦੋਵੇਂ ਘਟਨਾਵਾਂ ਉਨ੍ਹਾਂ ਦੀ ਬਾਨੀ ਵਿਚ ਦਰਜ ਕੀਤੀਆਂ ਮਿਲਦੀਆਂ ਹਨ। ਮੁਸਲਮਾਨ ਤਾਂ ਇਸ ਕਰਕੇ ਨਰਾਜ਼ ਸਨ ਕਿ ਉਸ ਨੇ ਆਪਣਾ ਜਨਮ-ਧਰਮ ਛੱਡ ਦਿੱਤਾ ਹੈ। ਅਜੇਹੇ ਕਾਫ਼ਰ ਦੀ ਸਜਾ ਸ਼ਰੀਅਤ ਅਨੁਸਾਰ ਮੌਤ ਹੈ। ਬ੍ਰਹਮਣ ਇਸ ਲਈ ਚਾਹੁੰਦੇ ਸਨ ਕਿ ਉਸਦਾ ਜੀਵਨ ਖਤਮ ਕਰ ਦਿੱਤਾ ਜਾਵੇ ਕਿਉਂ ਜੁ ਉਹ ਵਰਣ-ਵਿਵਸਥਾ ਅਨੁਸਾਰ ਸਥਾਪਨ ਕੀਤੀ ਉਨ੍ਹਾਂ ਦੀ ਉਚ ਪੱਦਵੀ ਨੂੰ ਨਹੀਂ ਸੀ ਮੰਨਦਾ। ਉਹ ਛੂਤ ਛਾਤ ਅਰ ਜਾਤ ਪਾਤ ਦਾ ਕੱਟੜ ਵਿਰੋਧੀ ਅਤੇ ਕਰਮ ਕਾਂਡ ਵਿਰੁਧ ਪਰਚਾਰ ਕਰਦਾ ਸੀ। ਸੂਤਕ, ਸ਼ਰਾਧ, ਤੀਰਥ ਇਸ਼ਨਾਨ ਆਦਿ ਜਿਨ੍ਹਾਂ ਰਾਹੀਂ ਪੰਡਿਤ ਅਤੇ ਪਾਂਡੇ ਆਪਣੀ ਉਪਜੀਵਕਾ ਤੋਰਦੇ ਸਨ, ਦਾ ਵੀ ਕਬੀਰ ਵਿਰੋਧੀ ਸੀ। ਇਸ ਲਈ ਉਨ੍ਹਾਂ ਇਕ ਦਿਨ ਮਤਾ ਪਕਾ ਕੇ ਗੰਗਾ ਦੇ ਕਿਨਾਰੇ ਬੈਠੇ ਕਬੀਰ ਦੀਆਂ ਮੁਸ਼ਕਾਂ ਬੰਨ੍ਹ ਕੇ ਉਸ ਨੂੰ ਨਦੀ ਵਿਚ ਧੱਕਾ ਦੇ ਦਿੱਤਾ। ਸ਼ਬਦ ਜਿਸ ਵਿਚ ਇਸ ਘਟਨਾ ਦਾ ਵਰਣਨ ਹੈ, ਇਸ ਪ੍ਰਕਾਰ ਹੈ :

ਗੰਗ ਗੁਸਾਇਨਿ ਗਹਿਰ ਗੰਭੀਰ। ਜੰਜੀਰ ਬਾਂਧਿ ਕਰਿ ਖਰੇ ਕਬੀਰ।੧।
ਮਨੁ ਨ ਡਿਗੈ ਤਨੁ ਕਾਹੇ ਕਉ ਡਰਾਇ।
ਚਰਨ ਕਮਲ ਚਿਤੁ ਰਹਿਓ ਸਮਾਇ।੧। ਰਹਾਉ।
ਗੰਗਾ ਕੀ ਲਹਿਰ ਮੇਰੀ ਟੁਟੀ ਜੰਜੀਰ।
ਮ੍ਰਿਗਛਾਲਾ ਪਰ ਬੈਠੇ ਕਬੀਰ।੨।
ਕਹਿ ਕਬੀਰ ਕੋਊ ਸੰਗ ਨਾ ਸਾਥ।
ਜ਼ਲ ਥਲ ਰਾਖਣ ਹੈ ਰਘੁਨਾਥ।੩।੧੦।੧੮। ਭੈਰਉ।

ਗੰਗਾ ਇਕ ਗਹਿਰ ਗੰਭੀਰ ਦੇਵੀ ਹੈ। ਉਸ ਦੇ ਕੰਢੇ ਜੰਜ਼ੀਰ ਨਾਲ ਬੰਨ੍ਹੇ ਹੋਏ ਕਬੀਰ ਖੜੋਤੇ ਹਨ। ਤੁਸੀਂ ਸਰੀਰ ਨਾਸ ਕਰਨ ਦਾ ਡਰਾਵਾ ਕਿਸ ਲਈ ਦਿੰਦੇ ਹੋ ? ਮੇਰਾ ਮਨ ਉਸੇ ਤਰ੍ਹਾਂ ਕਾਇਮ ਹੈ। ਮੇਰਾ ਚਿੱਤ ਨਿਰੰਕਾਰ ਦੇ ਚਰਨ ਕਮਲਾਂ ਵਿਚ ਗੜੂੰਦ ਹੈ। (ਵਿਰੋਧੀਆਂ ਨੇ ਅੰਦਰ ਧੱਕ ਦਿੱਤਾ) ਗੰਗਾ ਦੀਆਂ ਲਹਿਰਾਂ ਨੇ ਮੇਰੀ ਜੰਜ਼ੀਰ ਤੋੜ ਦਿੱਤੀ ਅਦੇ ਕਬੀਰ ਫਿਰ ਮ੍ਰਿਗਛਾਲਾ ਪੁਰ ਬੈਠ ਗਇਆ। ਕਬੀਰ ਜੀ ਕਹਿੰਦੇ ਹਨ, ਮੇਰਾ ਹੋਰ ਕੋਈ ਸੰਗੀ ਸਾਥੀ ਨਹੀਂ। ਜਲ ਵਿਚ ਅਤੇ ਥਲ ਵਿਚ ਮੇਰਾ ਰਾਖਾ ਇਕ ਨਿਰੰਕਾਰ ਹੀ ਹੈ।

ਕਬੀਰ ਦੇ ਕਈ ਜੀਵਨੀ-ਕਾਰਾਂ ਇਹ ਲਿਖਿਆ ਹੈ ਕਿ ਸਿਕੰਦਰ ਲੋਧੀ ਨੇ ਕਬੀਰ ਨੂੰ ਮਾਰ ਦੇਣ ਦਾ ਹੁਕਮ ਦਿੱਤਾ ਸੀ, ਪਰ ਸ੍ਰੀ, ਪਾਰਸ ਨਾਥ ਤਿਵਾੜੀ ਇਹ ਲਿਖਦੇ ਹਨ ਕਿ (ਪੰਨਾ 25—ਕਬੀਰ) ਇਹ ਸੰਭਵ ਨਹੀਂ "ਐਪਰ ਇਸ ਪਰ ਸ਼ੱਕ ਹੋ ਸਕਦਾ ਹੈ ਕਿ ਇਹ ਸਾਰੇ ਦੁਖ ਸਿਕੰਦਰ ਲੋਧੀ ਨੇ ਕਬੀਰ ਨੂੰ ਦਿੱਤੇ। ਇਸ ਮਨੌਤ ਨੂੰ ਕਿ ਸਿਕੰਦਰ ਲੋਧੀ ਕਬੀਰ ਦਾ ਸਮਕਾਲੀ ਸੀ, ਪਰਵਾਨ ਕਰਨ ਵਿਚ ਕਈ ਰੁਕਾਵਟਾਂ ਹਨ। ਸਿਕੰਦਰ ਨੇ ਸੰਮਤ 1545 ਅਤੇ 1575 ਦੇ ਵਿਚ ਹਕੂਮਤ ਕੀਤੀ। ਇਤਿਹਾਸਕਾਰ ਇਹ ਵੀ ਆਖਦੇ ਹਨ ਕਿ ਉਹ ਸੰਮਤ 1551 ਵਿਚ ਕਾਂਸ਼ੀ ਆਇਆ। ਪਰ ਜਿਸ ਤਰ੍ਹਾਂ ਅਸੀਂ ਮਗਰੋਂ ਦਸਾਂਗੇ ਕਿ ਕਬੀਰ ਬੜਾ ਚਿਰ ਪਹਿਲੋਂ ਸੰਮਤ 1505 ਵਿਚ ਕਾਲਵੱਸ ਹੋ ਚੁਕਿਆ ਸੀ। ਉਂਞ ਵੀ ਕੋਈ ਇਤਿਹਾਸਿਕ ਗਵਾਹੀ ਉੱਕੀ ਨਹੀਂ ਇਹ ਸੁਝਾ ਦੇਣ ਲਈ ਕਿ ਕਬੀਰ ਕਦੀ ਬਾਦਸ਼ਾਹ ਨੂੰ ਮਿਲਿਆ।" ਪਰੰਤੂ ਇਸ ਚਰਚਾ ਵਿਚ ਪੈਣ ਦੀ ਲੋੜ ਨਹੀਂ। ਜਿਸ ਸ਼ਬਦ ਦਾ ਹਵਾਲਾ ਅਸੀਂ ਦੇ ਰਹੇ ਹਾਂ ਉਸ ਵਿਚ ਕਾਜ਼ੀ ਵਲ ਸੰਕੇਤ ਹੈ। ਬਾਦਸ਼ਾਹ ਦਾ ਜ਼ਿਕਰ ਕੋਈ ਨਹੀਂ। ਇਕ ਮੁਸਲਮਾਨ ਜਿਸ ਨੇ ਧਰਮ-ਬਦਲੀ ਕਰ ਲਈ ਹੋਵੇ ਉਸ ਨੂੰ ਮੌਤ ਦੀ ਸਜ਼ਾ ਦੇਣ ਲਈ ਕਾਜ਼ੀ ਪਾਸ ਕਾਫ਼ੀ ਅਧਿਕਾਰ ਸੀ। ਨਾਮਦੇਵ ਆਪ ਈਹੋ ਜੇਹੇ ਸ਼ਬਦ ਵਿਚ ਸੁਲਤਾਨ ਦਾ ਜ਼ਿਕਰ ਕਰਦਾ ਹੈ। ਅਤੇ ਗੱਲ ਬਾਤ ਉਸੇ ਨਾਲ ਹੁੰਦੀ ਹੈ। (ਵੇਖੋ ਭੈਰਉ ਨਾਮਦੇਵ ਸ਼ਬਦ ੩੦)

ਭੁਜਾ ਬਾਂਧਿ ਭਿਲਾ ਕਰਿ ਡਾਰਿਓ। ਹਸਤੀ ਕ੍ਰੋਪਿ ਮੂੰਡ ਮਹਿ ਮਾਰਿਓ।
ਹਸਤਿ ਭਾਗਿ ਕੈ ਚੀਸਾ ਮਾਰੈ। ਇਆ ਮੂਰਤਿ ਕੈ ਹਉ ਬਲਿਹਾਰੈ। ੧।
ਆਹਿ ਮੇਰੇ ਠਾਕੁਰ ਤੁਮਰਾ ਜੋਰੁ। ਕਾਜੀ ਬਕਿਬੋ ਹਸਤੀ ਤੋਰੁ। ੧। ਰਹਾਉ।
ਰੇ ਮਹਾਵਤ ਤੁਝੁ ਡਾਰਉ ਕਾਟਿ। ਇਸਹਿ ਤੁਰਾਵਹੁ ਘਾਲਹੁ ਸਾਟਿ।
ਹਸਤਿ ਨ ਤੋਰੈ ਧਰੈ ਧਿਆਨੁ। ਵਾਕੈ ਰਿਦੈ ਬਸੈ ਭਗਵਾਨੁ। ੨।
ਕਿਆ ਅਪਰਾਧੁ ਸੰਤੁ ਹੈ ਕੀਨ੍ਹਾ। ਬਾਂਧਿ ਪੋਟ ਕੁੰਚਰ ਕਉ ਦੀਨਾ।
ਕੁੰਚਰੁ ਪੋਟ ਲੈ ਲੈ ਨਮਸਕਾਰੈ। ਬੂਝੀ ਨਹੀਂ ਕਾਜੀ ਅੰਧਿਆਰੈ। ੩।
ਤੀਨਿ ਬਾਰ ਪਤੀਆ ਭਰਿ ਲੀਨਾ। ਮਨ ਕਠੋਰੁ ਅਜਹੂ ਨ ਪਤੀਨਾ।
ਕਹਿ ਕਬੀਰ ਹਮਰਾ ਗੋਬਿੰਦੁ। ਚਉਥੇ ਪਦ ਮਹਿ ਜਨ ਕੀ ਜਿੰਦੁ। ੪। ੧। ਗੋਂਡ

ਮੇਰੀਆਂ ਬਾਹਵਾਂ ਬੰਨ੍ਹ ਕੇ ਇਕ ਪਟੋਲੀ ਬਣਾ ਕੇ ਸੁਟ ਦਿੱਤਾ। ਹਾਥੀ ਨੇ ਗੁੱਸੇ ਵਿਚ ਆ ਕੇ ਆਪਣਾ ਸਿਰ ਧਰਤੀ ਤੇ ਮਾਰਿਆ। ਹਾਥੀ ਚੀਕਾਂ ਮਾਰਦਾ ਨਸ ਗਇਆ। (ਮਾਨੋ ਆਖਦਾ ਹੈ) ਮੈਂ ਇਸ ਮੂਰਤੀ ਤੋਂ ਕੁਰਬਾਨ ਹਾਂ। ਹੇ ਮੇਰੇ ਮਾਲਿਕ ! ਮੈਨੂੰ ਤਾਂ ਤੇਰਾ ਹੀ ਤਾਣ ਹੈ। ਕਾਜ਼ੀ ਮਹਾਵਤ ਨੂੰ ਕਹਿੰਦਾ ਹੈ, ਹਾਥੀ ਨੂੰ ਤੋਰ। ਹੇ ਮਹਾਵਤ। ਮੈਂ ਤੈਨੂੰ ਟੁਕੜੇ ਟੁਕੜੇ ਕਰ ਦਿਆਂਗਾ, ਇਸ ਨੂੰ ਸੱਟ ਮਾਰ ਕੇ ਅੱਗੇ ਚਲਾ। ਹਾਥੀ ਨਹੀਂ ਤੁਰਦਾ, ਉਹ ਨੀਝ ਲਾਈ ਖੜਾ ਹੈ। ਉਸ ਦੇ ਹਿਰਦੇ ਵਿਚ ਭੀ ਨਿੰਰਕਾਰ ਵਿਆਪਕ ਹੈ। (ਲੋਕੀ ਗੱਲਾਂ ਕਰਦੇ ਹਨ) ਇਸ ਸੰਤ ਨੇ ਕੀ ਕਸੂਰ ਕੀਤਾ ਕਿ ਇਸ ਨੂੰ ਗਠੜੀ ਵਾਂਗ ਬੰਨ੍ਹ ਕੇ ਹਾਥੀ ਅੱਗੇ ਸੁਟ ਦਿੱਤਾ ਹੈ। ਹਾਥੀ ਪੋਟਲੀ ਨੂੰ ਲੈ ਲੈ ਕੇ ਨਮਸਕਾਰ ਕਰਦਾ ਹੈ ਪਰ ਕਾਜ਼ੀ ਆਪਣੇ ਅਗਿਆਨ ਵਿਚ ਨਹੀਂ ਸਮਝਦਾ। ਤਿੰਨ ਵੇਰ ਉਸ ਨੇ ਪਰਤਾਵਾ ਕਰ ਲਇਆ ਪਰ ਉਸ ਦਾ ਕਠੋਰ

ਮਨ ਅਜੇ ਨਹੀਂ ਪਸੀਜਿਆ। ਕਬੀਰ ਆਖਦਾ ਹੈ ਕਿ ਸਾਡਾ ਰਾਖਾ ਗੋਬਿੰਦ ਹੈ। ਉਸ ਦੇ ਦਾਸਾਂ ਦੇ ਪ੍ਰਾਣ ਚੌਥੇ ਪਦ ਵਿਚ ਹਨ ਭਾਵ ਗੋਬਿੰਦ ਨਾਲ ਸਮਿਲਿਤ ਹਨ।

ਪੱਛਮੀ ਵਿਦਵਾਨਾਂ ਅਤੇ ਕਈ ਭਾਰਤੀ ਲੇਖਕਾਂ ਇਹ ਮੰਨਿਆ ਹੈ ਕਿ ਕਬੀਰ ਜੀ ਰਾਮਾਨੰਦ ਜੀ ਦੇ ਚੇਲੇ ਸਨ। ਪਰੰਤੂ ਕਈ ਨਵੀਨ ਖੋਜਕਾਰ ਇਸ ਨੂੰ ਪਰਵਾਨ ਨਹੀਂ ਕਰਦੇ। ਸ੍ਰੀ ਪਾਰਸਨਾਥ ਤਿਵਾੜੀ ਦੀ ਪੁਸਤਕ 'ਕਬੀਰ' ਦੇ ਅੰਗ੍ਰੇਜ਼ੀ ਉਲਥੇ ਦੇ ਸਫ਼ਾ 13 ਪੁਰ ਅੰਕਤਿ ਹੈ,'ਕਬੀਰ ਦੇ ਅਨੁਯਾਈਆਂ ਤੋਂ ਬਿਨਾ ਹੋਰ ਵੀ ਕਈ ਹਨ ਜੋ ਰਾਮਾਨੰਦ ਜੀ ਨੂੰ ਕਬੀਰ ਦਾ ਗੁਰੂ ਮੰਨਦੇ ਹਨ। ਇਤਿਹਾਸਿਕ ਘਟਾਨਾਵਾਂ ਦੇ ਸਿਲਸਿਲੇ ਵਾਰ ਚਿੰਤਨ ਤੋਂ ਇਹ ਸੰਭਵ ਨਹੀਂ ਪ੍ਰਤੀਤ ਹੁੰਦਾ। ਸੁਆਮੀ ਰਾਮਾਨੰਦ ਵਿਕਰਮ ਸੰਮਤ ਦੇ 1467 ਸਾਲ ਵਿਚ ਕਾਲਵਸ ਹੋ ਗਏ ਸੀ। ਹਾਲਾਂ ਕਿ ਕਬੀਰ ਦਾ ਜਨਮ 1455 ਵਿਚ ਹੋਇਆ, ਇਸ ਲਈ ਜਦੋਂ ਸੰਤ (ਰਾਮਾਨੰਦ) ਜੀ ਕਾਲਵਸ ਹੋਏ ਕਬੀਰ ਕੇਵਲ 12 ਵਰ੍ਹਿਆਂ ਦਾ ਹੀ ਛੋਕਰਾ ਹੋ ਸਕਦਾ ਸੀ। ਜੇ ਕਦੀ ਅਸੀਂ ਇਸ ਦੀਖਿਆ ਦਾ ਸਮਾਂ ਤਿੰਨ ਜਾਂ ਚਾਰ ਸਾਲ ਪਹਿਲੋਂ ਮੰਨੀਏ ਤਾਂ ਉਹ (ਕਬੀਰ) ਇਸ ਤੋਂ ਵੀ ਛੋਟਾ ਸੀ। ਇਹ ਮੰਨਣਾ ਕਠਿਨ ਹੈ ਕਿ ਕਬੀਰ ਨੂੰ ਵੈਸ਼ਨਵ ਧਰਮ ਦੀ ਦੀਖਿਆ ਇਤਨੀ ਛੋਟੀ ਆਯੂ ਵਿਚ ਦਿੱਤੀ ਗਈ। ਸ਼ਾਇਦ ਇਹੋ ਕਾਰਨ ਹੈ ਕਿ ਕੁਝ ਲੋਕ ਕਬੀਰ ਦੇ ਜਨਮ ਨੂੰ ਬਹੁਤ ਸਾਲ ਪਹਿਲੋਂ ਦਸਣ ਵਲ ਰੁਚੀ ਰਖਦੇ ਹਨ। ਇਹ ਕਹਣਾ ਔਖਾ ਹੈ ਕਿ ਉਹ ਕਿਥੋਂ ਤਕ ਇਕ ਵਿਚ ਰਾਸਤੀ ਪੁਰ ਹਨ।

ਡਾਕਟਰ ਮੋਹਨ ਸਿੰਘ ਆਪਣੀ ਪੁਸਤਕ ਦੇ ਪੰਨਾ 10 ਪੁਰ 'ਉਸ ਦਾ ਗੁਰੂ' ਸਿਰ ਲੇਖ ਹੇਠਾਂ ਇਹ ਲਿਖਦੇ ਹਨ "ਮੈਂ, ਜੋ ਕੁਝ ਰਾਮਾਨੰਦ ਦਾ ਕਬੀਰ ਨਾਲ ਸੰਬੰਧ ਦਸਿਆ ਜਾਂਦਾ ਹੈ ਉਸ ਦੇ ਸਿਲਸਿਲੇ ਵਿਚ ਕੁਝ ਚੌਂਕਾ ਦੇਣ ਵਾਲੇ ਸੁਝਾਵ ਪੇਸ਼ ਕਰਦਾ ਹਾਂ। ਪਹਿਲਾ ਕਿ ਰਾਮਾਨੰਦ ਦੇ ਚੇਲਿਆਂ ਦਾ ਸੰਬੰਧ ਪਵਿੱਤ੍ਰ ਅੰਕ 12 ਦਾ ਵਰਣਨ ਮੇਰੇ ਮਨ ਵਿਚ ਇਸ ਕਥਨ ਦੀ ਪ੍ਰਾਮਾਣਿਕਤਾ ਸੰਬੰਧੀ ਬਹੁਤ ਵੱਡੇ ਸੰਦੇਹ ਉਤਪਤ ਕਰਦਾ ਹੈ। ਅੰਕ 12 ਫਿਰ 120 ਵਿਚ ਦਰਸ਼ਨ ਦਿੰਦਾ ਹੈ, ਜੀਵਨੀ ਕਾਰਾਂ ਨੇ ਜਿਸ ਨੂੰ ਕਬੀਰ, ਸ਼ੇਖ ਫ਼ਰੀਦ, ਰਾਮਾਨੁਜ, ਰਾਮਾਨੰਦ, ਰਵਿਦਾਸ, ਨਾਮਦੇਵ, ਦਾਦੂ ਆਦਿ ਦੀ ਆਯੁ ਨਾਲ ਜੋੜਿਆ ਹੈ। ਦੂਜਾ ਇਹ ਖਿਆਲ ਹੀ ਨਹੀਂ ਕੀਤਾ ਜਾ ਸਕਦਾ ਕਿ ਕੋਈ ਜੋ ਸੰਤ ਮਤ ਦਾ ਧਾਰਣੀ ਹੋਵੇ ਜੇਹਾ ਕਿ ਕਬੀਰ ਸੀ ਉਹ ਆਪਣੇ ਗੁਰੂ ਨੂੰ ਲੁਕਾ ਕੇ ਰਖੇ ਅਤੇ ਇਕ ਵਾਰ ਵੀ ਆਪਣੀਆਂ ਲਿਖਤਾਂ ਵਿਚ ਉਸਦਾ ਜ਼ਿਕਰ ਨਾ ਕਰੇ। ਹਾਲਾਂ ਕਿ ਉਨ੍ਹਾਂ ਵਿਚ ਇਸ ਗੱਲ ਪੁਰ ਵੱਧ ਤੋਂ ਵੱਧ ਜ਼ੋਰ ਦਿੱਤਾ ਹੋਵੇ ਕਿ ਗੁਰੂ ਦੀ ਪੂਰਨ ਅਤੇ ਸ਼ਰਬਪੱਖੀ ਆਗਿਆ ਪਾਲਨ ਕਰਨੀ ਚਾਹੀਦੀ ਹੈ ਅਤੇ ਪੂਰਨ ਅਧੀਨਤਾ। ਗੁਰੂ ਦੇ ਕਰਤਵ ਨੁਕਤਾ-ਚੀਨੀ ਤੋਂ ਉੱਚੇ ਹਨ ਅਤੇ ਉਸ ਨੂੰ ਪਰਮਾਤਮਾ ਨਾਲ ਇਕਮਈ ਸਮਝਣਾ ਉਚਿਤ ਹੈ। ਤੀਜਾ ਜੋ ਅਜੀਬ ਤ੍ਰੀਕਾ ਕਬੀਰ ਦੇ ਹਿੰਦੂ ਜੀਵਨੀਕਾਰਾਂ ਨੇ ਰਾਮਾਨੰਦ ਨਾਲ ਕਬੀਰ ਦੇ ਮੇਲ ਦਾ ਵਿਓਂਤਿਆ ਹੈ ਉਹ ਇਕ ਮਲੀਨ ਸੋਚ ਦਾ ਪ੍ਰਗਟਾਵਾ ਕਰਦਾ ਹੈ ਕਿ ਜ ਸੱਚ ਨਹੀਂ ਉਸ ਨੂੰ ਸੱਚ ਕੀਤਾ ਜਾਵੇ ਅਤੇ ਇਹ ਜ਼ਾਹਰ ਕਰਦਾ ਹੈ ਕਿ ਰਾਮਾਨੰਦ ਨੇ ਵਿਅਕਤੀਗਤ ਤੌਰ ਪੁਰ ਇਸ ਮੁਸਲਮਾਨ ਜੁਲਾਹੇ ਨੂੰ ਅਨਹਦ ਸ਼ਬਦ ਦੇ ਰਹੱਸ ਦੀ ਸਿਖਿਆ ਨਹੀਂ ਦਿੱਤੀ। ਇਹ ਗਿਆਨ ਉਸ ਨੂੰ ਬੈਰਾਗੀਆਂ, ਸੂਫ਼ੀਆਂ ਅਤੇ ਜੋਗੀਆਂ ਦੀ ਸੰਗਤ ਅਤੇ ਉਹਨਾਂ ਦੇ ਚਰਨਾਂ ਵਿਚ ਬੈਠ ਕੇ

ਢੂੰਢ ਅਤੇ ਖੋਜ ਤੋਂ ਪ੍ਰਾਪਤ ਹੋਇਆ ਜੇਹਾ ਕਿ ਦਬਿਸਤਾਨ ਮਜ਼ਾਹਿਬ ਦੇ ਨਾਮਾਲੂਮ ਲੇਖਕ ਨੇ ਵਰਨਣ ਕੀਤਾ ਹੈ (ਪੰਨੇ 167-169), ਚੌਥਾ, ਕਬੀਰ, ਉਸ ਦੇ ਮਗਰੋਂ ਆਏ (ਗੁਰੂ) ਨਾਨਕ ਵਾਂਗ, ਆਪਣੇ ਕਈ ਸ਼ਬਦਾਂ ਵਿਚ ਖ਼ੁਦ ਈਸ਼ਵਰ ਵਲ, ਸਤਿਗੁਰੂ ਜਾਂ ਆਪਣਾ ਗੁਰੂ ਆਖ ਕੇ ਸੰਕੇਤ ਕਰਦਾ ਹੈ। ਇਕ ਥਾਂ ਉਹ ਅਨਹਦ ਸ਼ਬਦ ਲਈ ਜਗਤ ਗੁਰੂ ਪਦ ਵਰਤਦਾ ਹੈ (ਰਾਗ ਰਾਮਕਲੀ ਦਾਸ ਦੀ ਗ੍ਰੰਥਾਵਲੀ ਪੰਨਾ 137), ਉਸੀ ਦੇ ਪੰਨੇ 176 ਪੁਰ ਉਹ ਸਪੱਸ਼ਟ ਅਤੇ ਨਿਸ਼ਚਿਤ ਤੌਰ ਤੇ ਆਖਦਾ ਹੈ 'ਕਬੀਰ ਅਲੱਹ ਅਤੇ ਰਾਮ ਦਾ ਬਾਲਿਕ ਹੈ ਅਤੇ ਹਰੀ ਮੇਰਾ ਗੁਰੂ ਅਤੇ ਪੀਰ ਹੈ।' ਅੱਗੇ ਜਾ ਕੇ ਆਪ ਕਬੀਰ ਦੀਆਂ ਇਹ ਤੁੱਕਾਂ ਦੇ ਕੇ :

ਸੰਤਾ ਕਉ ਮਤਿ ਕੋਈ ਨਿੰਦਹੁ ਸੰਤ ਰਾਮੁ ਹੈ ਏਕੋ।
ਕਹੁ ਕਬੀਰ ਮੈ ਸੋ ਗੁਰੂ ਪਾਇਆ ਜਾਕਾ ਨਾਉ ਬਿਬੇਕੋ।੪।੫। ਸੂਹੀ

ਕਿ ਬਿਬੇਕ (Self discrimination) ਹੀ ਕਬੀਰ ਦਾ ਗੁਰੂ ਸੀ। ਪੰਜਵਾਂ, ਸੰਤ ਮਤ ਵਿਚ ਗੁਰੂ-ਮੰਤ੍ਰ ਅਧਿਆਤਮਿਕ ਸਿਖਿਆ ਦਾ ਇਕ ਵੱਧ ਤੋਂ ਵੱਧ ਪ੍ਰਭਾਵਸ਼ਾਲੀ ਭਾਗ ਹੈ-ਜੀਵਨੀ ਲੇਖਕ ਕਥਨ ਕਰਦੇ ਹਨ ਕਿ ਰਾਮਾਨੰਦ ਆਪਣੇ ਸ਼ਿਸ਼ਾਂ ਅਰਥਾਤ ਰਾਮਾਇਤਾਂ ਜਾਂ ਰਾਮਵਤਾਂ ਨੂੰ 'ਰਾਮ ਰਾਮ' ਦਾ ਮੰਤ੍ਰ ਦਿੰਦੇ ਸਨ। ਪਰੰਤੂ ਸਾਨੂੰ ਕਬੀਰ ਜਾਂ ਕਬੀਰ ਪੰਥੀ ਇਸ ਸ਼ਬਦ ਪੁਰ ਬਲ ਦਿੰਦੇ ਮਲੂਮ ਨਹੀਂ ਹੁੰਦੇ। ਉਨ੍ਹਾਂ 'ਸਤਨਾਮ' ਨੂੰ ਆਪਣਾ ਮੰਤ੍ਰ ਪਰਵਾਨ ਕੀਤਾ ਹੈ...ਰਵਿਦਾਸ ਦਾ ਮੰਤ੍ਰ ਵੀ ਸਤਿਨਾਮ ਹੈ। (ਧਨਾਸਰੀ, ਰਵਿਦਾਸ ੪, ੩) ਰਵਿਦਾਸੀਆਂ ਨੂੰ ਬਾਜੀ ਵੇਰ ਸਤਿਨਾਮੀ ਵੀ ਆਖਦੇ ਹਨ (ਵੇਖੋ ਐਨਸਾਈਕਲੋਪੀਡੀਆ ਔਫ਼ ਰੀਲਿਜਨ ਐਂਡ ਐਥਿਕਸ, ਹੇਸਟਿੰਗਜ਼ ਪੰਨਾ 210 ਜਿਲਦ ਦੂਜੀ)...ਕਬੀਰ ਵਾਸਤੇ ਬ੍ਰਹਮ ਲਈ ਕੋਈ ਹੋਰ ਵੀ ਵਰਣਾਤਮਿਕ ਨਾਮ ਅਜੇਹਾ ਹੀ ਚੰਗਾ ਹੈ ਜੇਹਾ ਕਿ ਰਾਮ ਅਤੇ ਹੋਰ ਕੋਈ ਵਰਣਾਤਮਿਕ ਨਾਮ ਨਹੀਂ ਜਿਸ ਤੇ ਕਬੀਰ ਜ਼ੋਰ ਦਿੰਦਾ ਹੈ, ਉਹ ਧੁਨਾਤਮਿਕ ਨਾਮ ਜੋ ਅੱਖਰਾਂ ਦਾ ਵਿਸ਼ਾ ਨਹੀਂ ਉਸ ਦੇ ਜਪਣ ਪੁਰ ਜ਼ੋਰ ਦਿੰਦਾ ਹੈ। ਕਬੀਰ ਜੀ ਆਖਦੇ ਹਨ :

ਮੇਰੀ ਜਿਹਬਾ ਬਿਸਨੁ ਨੈਨ ਨਾਰਾਇਨੁ ਹਿਰਦੈ ਬਸਹਿ ਗੋਬਿੰਦਾ— ।੧.੪.੨,੨੬।

ਆਸਾ ਇਕ ਹੋਰ ਥਾਂ ਤੇ ਉਨ੍ਹਾਂ ਕਹਿਆ ਹੈ :

ਬਿੰਦ੍ਰਾਬਨ ਮਨਹਰਨ ਮਨੋਹਰ ਕ੍ਰਿਸਨ ਚਰਾਵਤ ਗਾਊ ਰੇ।
ਜਾਕਾ ਠਾਕੁਰੁ ਤੁਹੀ ਸਾਰਿੰਗਧਰ ਮੋਹਿ ਕਬੀਰਾ ਨਾਊ ਰੇ।੨।੨।੧੫।੬੬। ਗਉੜੀ[23]

ਛੇਵਾਂ ਰਾਮਾਨੰਦ ਪ੍ਰੰਪਰਾ ਅਨੁਸਾਰ ਵੈਸ਼ਨੋ ਜਾਂ ਬੈਰਾਗੀ ਸੀ; ਜੇ ਅਜੇਹਾ ਹੈ ਤਾਂ ਅਸੀਂ ਕਬੀਰ ਨੂੰ ਜਾਂ ਬੈਰਾਗੀ ਮੰਨੀਏ, ਜੇਹਾ ਕਿ ਦਬਿਸਤਾਨੇ-ਮਜ਼ਹਿਬ ਮੰਨਦਾ ਹੈ (ਪੰਨਾ 165) ਇਕ ਪੱਖ ਪਾਤ ਰਹਿਤ ਬੈਰਗੀ ਜਾਂ ਉਸ ਦੇ ਬਚਨਾਂ ਨੂੰ ਠੀਕ ਮੰਨ ਕੇ ਉਸ ਨੂੰ ਇਕ ਆਜ਼ਾਦ ਖਿਆਲ ਮੰਨੀਏ।

---

[23] ਪ੍ਰੋਫੈਸਰ ਮੋਹਨ ਸਿੰਘ ਜੀ ਨ ਜਿਨ੍ਹਾਂ ਸ਼ਬਦਾਂ ਦੇ ਨਿਰੇ ਅੰਕ ਦਿੱਤੇ ਹਨ ਉਹ ਤੁਕਾਂ ਅਸਾਂ ਸਾਰੀਆਂ ਪਾਠਕਾਂ ਦੀ ਸਹੂਲਤ ਲਈ ਦਿੱਤੀਆਂ ਹਨ।

ਪ੍ਰੋਫੈਸਰ ਵਰਮਾ ਇਹ ਮੰਨ ਕੇ ਵੀ ਕਿ ਰਾਮਾਨੰਦ ਕਬੀਰ ਦਾ ਗੁਰੂ ਸੀ, ਲਿਖਦੇ ਹਨ (ਪੰਨਾ 31) :

"ਇਹ ਸੱਚ ਹੈ ਕਿ ਰਾਮਾਨੰਦ ਨੇ ਉਪਾਸਨਾ-ਖੇਤ੍ਰ ਵਿਚ ਜਾਤੀ ਬੰਧਨ ਨੂੰ ਢਿੱਲਾ ਕਰ ਦਿੱਤਾ ਸੀ ਪਰੰਤੂ ਉਹ ਇਸ ਸਿੱਧਾਂਤ ਨੂੰ ਜਨਤਾ ਵਿਚ ਚਲਾ ਨਹੀਂ ਸਕਿਆ। ਉਸ ਸਮੇਂ ਦੇ ਪ੍ਰਭਾਵਾਂ ਤੋਂ ਅਪ੍ਰਭਾਵਿਤ ਰਹਿ ਕੇ ਨਿਰਾ ਹਿੰਦੂ ਧਰਮ ਦੇ ਸਾਂਪ੍ਰਦਾਇਕ ਖੇਤ੍ਰ ਵਿਚ ਕੁਝ ਆਜ਼ਾਦੀ ਜਨਤਾ ਨੂੰ ਬਹੁਤੀ ਤਸੱਲੀ ਬਖਸ਼ ਨਹੀਂ ਸੀ। ਕਾਂਸ਼ੀ ਦੇ ਧਾਰਮਿਕ ਅਤੇ ਸਾਂਸਕ੍ਰਿਤਕ ਮੰਡਲ ਵਿਚ ਖੁਦ ਰਾਮਾਨੰਦ ਬਹੁਤੇ ਸੁਤੰਤ੍ਰ ਨਹੀਂ ਹੋ ਸਕੇ। ਫਿਰ ਉਹ ਆਪਣੀ ਸੰਕੋਚਵੀ ਸੁਤੰਤ੍ਰਤਾ ਕਾਰਨ ਜਨਤਾ ਨੂੰ ਯੁਗ ਧਰਮ ਦਾ ਸਾਫ਼ ਸਨੇਹਾ ਖੁਲ੍ਹੇ ਸ਼ਬਦਾਂ ਵਿਚ ਨਹੀਂ ਦੇ ਸਕਦੇ ਸਨ। ਜਿਹੜਾ ਵਿਅਕਤੀ ਸੂਰਜ ਚੜ੍ਹਨ ਤੋਂ ਪਹਿਲੇਂ ਹੀ ਪੰਚਗੰਗਾ ਘਾਟ ਵਿਚ ਇਸ਼ਨਾਨ ਕਰਕੇ ਮੁੜ ਆਉਂਦਾ ਹੋਵੇ ਇਸ ਡਰ ਤੋਂ ਕਿ ਕਿਸੇ ਦੀ ਬੁਰੀ ਨਜ਼ਰ ਉਸ ਤੇ ਨਾ ਪੈ ਜਾਵੇ ਉਹ 'ਸਮਭਾਵ' ਦੇ ਸਿੱਧਾਂਤ ਨੂੰ ਕਿਥੋਂ ਤੀਕ ਵਿਹਾਰਿਕ ਰੂਪ ਦੇ ਸਕੇਗਾ। ਇਹ ਸਪੱਸ਼ਟ ਹੈ ਦੂਜੇ ਪਾਸੇ ਕਬੀਰ ਨੇ ਉਸ ਸਮੇਂ ਵਿਆਪ ਰਹੀਆਂ ਪਰਸਥਿਤੀਆਂ ਦਾ ਬਲ ਇਕੱਠਾ ਕਰਕੇ ਯੁਗ-ਧਰਮ ਨੂੰ ਪਛਾਨ ਕੇ ਦਲੇਰੀ ਨਾਲ ਇਕ ਸੰਪ੍ਰਦਾਇ ਦੀ ਨੀਂਹ ਰਖੀ ਜਿਸ ਵਿਚ ਇਕ 'ਈਸ਼ਵਰਵਾਦ' ਅਤੇ 'ਬਰੋਬਰੀ ਦੇ ਸਿੱਧਾਂਤ' ਦੀ ਪ੍ਰਮੁੱਖ ਭਾਵਨਾ ਸੀ। ਇਕ ਈਸ਼੍ਵਰ ਦੀ ਨਜ਼ਰ ਵਿਚ 'ਕੀੜੀ' ਅਤੇ 'ਹਾਥੀ' ਬਰਾਬਰ ਹਨ। ਬ੍ਰਾਹਮਣ ਅਤੇ ਚੰਡਾਲ ਵਿਚ ਕੋਈ ਭੇਦ ਨਹੀਂ। ਦੋਹਾਂ ਵਿਚ ਇੱਕੋ ਹੀ ਬ੍ਰਹਮ ਦੀ ਜੋਤੀ ਹੈ, ਜਿਸ ਪ੍ਰਕਾਰ ਕਾਲੇ ਅਤੇ ਚਿਟੇ ਰੰਗ ਦੀ ਗਊ ਵਿਚ ਇਕ ਰੰਗ ਦਾ ਦੁਧ ਹੈ।

ਹਿੰਦੂਆਂ ਦੇ ਸਾਰੇ ਧਾਰਮਿਕ ਸਾਹਿਤ ਦੀ ਰਚਨਾ ਸੰਸਕ੍ਰਿਤ ਵਿਚ ਸੀ। ਫਲ ਸਰੂਪ ਧਰਮ ਗ੍ਰੰਥਾਂ ਦਾ ਪੜ੍ਹਨਾ ਜਾਂ ਤਾਂ ਬ੍ਰਾਹਮਣ ਪੰਡਿਤਾਂ ਤੀਕ ਹੀ ਸੀਮਿਤ ਸੀ ਜਾਂ ਅਜੇਹੇ ਵਿਅਕਤੀਆਂ ਤੀਕ ਜੋ ਕਿਸੇ ਤਰ੍ਹਾਂ ਹਿੰਮਤ ਕਰਕੇ ਵਿਦਿਆ ਪੜ੍ਹਨ ਦੇ ਸਮਰੱਥ ਹੋ ਸਕਦੇ ਸਨ। ਸਾਧਾਰਣ ਜਨਤਾ ਧਰਮ ਦੇ ਸ਼ਾਸਤ੍ਰੀ ਗਿਆਨ ਨਾਲ ਸੰਪਰਕ ਰਖਣ ਵਿਚ ਆਪਣੇ ਆਪ ਨੂੰ ਅਯੋਗ ਮਲੂਮ ਕਰਦੀ ਸੀ। ਇਸ ਲਈ ਧਾਰਮਿਕ ਸਿੱਧਾਂਤਾਂ ਨੂੰ ਜਨਤਾ ਦੇ ਨੇੜੇ ਉਨ੍ਹਾਂ ਦੀ ਭਾਸ਼ਾ ਵਿਚ ਪੁਚਾਣ ਦਾ ਸਿਹਰਾ ਕਬੀਰ ਦੇ ਸਿਰ ਹੀ ਹੈ। ਰਾਮਾਨੰਦ ਦੀ ਸ਼ਕਤੀ ਦਾ ਆਸਰਾ ਲੈ ਕੇ ਕਬੀਰ ਨੇ ਆਪ ਭਾਸ਼ਾ ਦੁਆਰਾ ਆਪਣੇ ਗੁੱਝੇ ਸਿੱਧਾਂਤਾਂ ਨੂੰ ਅਤਯੰਤ ਸਪੱਸ਼ਟ ਰੂਪ ਵਿਚ ਜਨਤਾ ਦੇ ਸਾਹਮਣੇ ਰਖਿਆ। ਉਸ ਸਮੇਂ ਭਾਸ਼ਾ ਬਣ ਰਹੀ ਸੀ। ਮੱਧ ਦੇਸ਼ ਦੀ ਭਾਸ਼ਾ ਵਿਚ ਉਸ ਸਮੇਂ ਸਾਹਿਤ ਦੀ ਰਚਨਾ ਹੋਣ ਦੇ ਬਰਾਬਰ ਸੀ। ਅਮੀਰ ਖ਼ੁਸਰੋ ਦੀਆਂ 'ਪਹੇਲੀਆਂ' ਜੀਵਨ ਦੇ ਕਿਸੇ ਗੰਭੀਰ ਤੱਥ ਦਾ ਨਿਰੂਪਣ ਨਹੀਂ ਸਨ ਕਰ ਸਕਦੀਆਂ। ਉਨ੍ਹਾਂ ਵਿਚ ਨਿਰਾ ਮਨੋਰੰਜਨ ਅਤੇ ਕੁਝ ਬੁਝਣ ਦੀ ਇਛਿਆ ਹੀ ਸੀ। ਨਾਥ ਸੰਪ੍ਰਦਾ ਦੀਆਂ ਰਚਨਾਵਾਂ ਵਿਚ ਵੀ ਭਾਸ਼ਾ ਦਾ ਮਾਧਿਅਮ ਵਰਤਿਆ ਗਿਆ ਸੀ, ਲੇਕਿਨ ਸਾਰੀਆਂ ਰਚਨਾਵਾਂ ਪ੍ਰਸ਼ਨ-ਉੱਤਰ ਦੇ ਰੂਪ ਵਿਚ ਹੋਣ ਕਾਰਣ ਸਿੱਧਾਂਤ ਕੇਵਲ ਉਕਤੀਆਂ ਹੀ ਬਣ ਕੇ ਰਹਿ ਗਿਆ। ਜੇ ਕਿਧਰੇ ਵਰਣਨ ਵੀ ਹੈ ਤਾਂ ਉਹ ਉਪਾਸਨਾ-ਪੱਧਤੀ ਦੇ ਬਰਸ ਖਾਸ ਰੂਪ ਵਿਚ ਹੈ। ਕਬੀਰ ਨੇ ਪਹਿਲੋਂ ਭਾਸ਼ਾ ਵਿਚ ਜੀਵਨ ਦੀਆਂ ਜਟਿਲ ਸਮਸਿਆਵਾਂ ਨੂੰ ਸੁਲਝਾਇਆ ਅਤੇ ਧਰਮ ਅਤੇ ਦਰਸ਼ਨ ਦੇ ਅਜੇਹੇ ਸਿੱਧਾਂਤ ਰੂਪਮਾਨ ਕੀਤੇ ਜੋ ਸਰਲਤਾ

ਨਾਲ ਜਨਤਾ ਦੇ ਹਿਰਦੇ ਵਿਚ ਪੁਚਾਏ ਜਾ ਸਕਦੇ ਸਨ। ਇਹ ਮੰਨਣ ਵਿਚ ਕੋਈ ਰੋਕ ਨਹੀਂ ਹੋ ਸਕਦੀ ਕਿ ਨਾਥ ਪੰਥ ਦੀ ਵਿਚਾਰ ਸ਼ੈਲੀ ਅਤੇ ਰੂਪਕ ਰਹੱਸ ਦਾ ਪ੍ਰਭਾਵ ਕਬੀਰ ਪੁਰ ਵਿਸ਼ੇਸ਼ ਰੂਪ ਵਿਚ ਪਇਆ ਹੈ। ਉਨ੍ਹਾਂ ਸਿੱਧਾਂਤ ਅਤੇ ਵਾਕ ਵੀ ਨਾਥ ਪੰਥ ਤੋਂ ਪ੍ਰਾਪਤ ਕੀਤੇ ਹਨ। ਲੇਕਿਨ ਕਬੀਰ ਨਾਥ-ਪੰਥ ਦੇ ਆਦਰਸ਼ਾਂ ਤੀਕ ਹੀ ਨਹੀਂ ਰੁਕ ਗਿਆ। ਉਸ ਨਾਥ-ਪੰਥ ਤੋਂ ਪ੍ਰਾਪਤ ਕੀਤੀ ਸਾਮਿਗਰੀ ਨੂੰ ਵਧੀਕ ਵਿਹੋਹਾਰਿਕ ਅਤੇ ਜਨ-ਸੁਲਭ ਬਣਾਨ ਦਾ ਜਤਨ ਕੀਤਾ। ਜੀਵਨ ਦੇ ਹਰ ਇਕ ਅੰਗ ਪੁਰ ਨਜ਼ਰ ਮਾਰ ਕੇ ਉਸ ਨੇ ਧਰਮ ਅਤੇ ਜੀਵਨ ਨੂੰ ਇਤਨਾ ਸਰਲ ਅਤੇ ਸੁਗਮ ਸਾਧਨ-ਸੰਪੰਨ ਬਣਾਇਆ ਕਿ ਉਹ ਪ੍ਰਾਣਾਂ ਵਿਚ ਨਿਵਾਸ ਕਰਨ ਯੋਗ ਬਣ ਗਇਆ। ਇਹ ਪ੍ਰਚਾਰ ਉਸ ਨੂੰ ਜਨਤਾ ਵਿਚ ਕਰਨਾ ਸੀ। ਇਸ ਲਈ ਸਪੱਸ਼ਟ ਅਤੇ ਜ਼ੋਰਦਾਰ ਸ਼ੈਲੀ ਇਸ ਉੱਦੇਸ਼ ਲਈ ਯੋਗ ਸੀ।... ਹਿੰਦੂਆਂ ਅਤੇ ਮੁਸਲਮਾਨਾਂ ਵਿਚ ਸਾਂਪ੍ਰਦਾਇਕ ਹੱਦ ਸੀ ਉਸ ਨੂੰ ਤੋੜ ਕੇ ਇਕ ਹੀ ਭਾਵ-ਧਾਰਾ ਵਿਚ ਰੋੜ੍ਹ ਕੇ ਲੈ ਜਾਣ ਦਾ ਅਪੂਰਵ ਬਲ ਕਬੀਰ ਦੇ ਕਾਵਿ ਵਿਚ ਸੀ, ਅਤੇ ਇਸ ਦਾ ਆਧਾਰ ਉਸ ਭਾਸ਼ਾ ਪੁਰ ਸੀ ਜੋ ਜਨਤਾ ਵਿਚ ਬੋਲੀ ਅਤੇ ਸਮਝੀ ਜਾਣ ਵਾਲੀ ਰੁਖੀ ਅਤੇ ਅਣਮਾਂਜੀ ਸੀ। ਇਸ ਭਾਸ਼ਾ ਵਿਚ ਧਾਰਮਿਕ ਪਖੰਡਾਂ ਅਤੇ ਅੰਧ ਵਿਸ਼ਵਾਸਾਂ ਨੂੰ ਤੋੜਨ ਲਈ ਬਿਜਲੀ ਦਾ ਵੇਗ ਸੀ। ਜਿਥੇ ਭਾਰਤੀ ਸਮਾਜ ਵਿਚ ਹਿੰਦੂ ਅਤੇ ਮੁਸਲਮਾਨਾਂ ਵਿਚਕਾਰ ਭ੍ਰਾਤ੍ਰੀ-ਭਾਵ ਦਾ ਅੰਗੂਰ ਪੈਦਾ ਕਰਨਾ ਕਬੀਰ ਦਾ ਪ੍ਰਯੋਜਨ ਸੀ ਉਥੇ ਵਿਅਕਤੀ-ਗਤ ਸਾਧਨਾਂ ਦਾ ਅਨੁਭਵ ਵੀ ਉਨ੍ਹਾਂ ਦਾ ਨਿਸ਼ਾਨਾ ਸੀ। ਆਪਣੇ ਸੁਤੰਤ੍ਰ ਅਤੇ ਨਿੱਡਰ ਵਿਚਾਰਾਂ ਦੁਆਰਾ ਉਸ ਨੇ ਸੁਧਾਰ ਦੇ ਨਵੇਂ ਰਾਹ ਵਲ ਸੰਕੇਤ ਕੀਤਾ। ਉਨ੍ਹਾਂ ਦੀ ਸਮਦ੍ਰਿਸ਼ਟੀ ਨੇ ਉਨ੍ਹਾਂ ਨੂੰ ਸਾਰਵਲੌਕਿਕ ਅਤੇ ਸਾਰਵਦੇਸ਼ਿਕ ਬਣਾ ਦਿੱਤਾ। ਪ੍ਰੋਫੈਸਰ ਤਿਵਾੜੀ ਦੀ ਲਿਖਤ ਪੰਨਾ 19, ਸੰਤ ਕਬੀਰ) ਅਨੁਸਾਰ, "ਰਾਮਾਨੰਦ" ਦਾ ਇਹ ਨਿਯਮ ਸੀ ਕਿ ਨਾ ਉਹ ਮਲੇਛ ਦਾ ਮੂੰਹ ਵੇਖਦਾ ਸੀ, ਨਾ ਆਪਣਾ ਮੂੰਹ ਵਿਖਾਂਦਾ ਸੀ।" ਅਜੇਹੇ ਕੱਟੜ ਸੰਤ ਦੀ ਦੇਣ ਕਬੀਰ ਨੂੰ ਕਿਤਨੀ ਕੁ ਹੋ ਸਕਦੀ ਹੈ ਇਹ ਪਾਠਕ ਆਪ ਹੀ ਮਹਿਸੂਸ ਕਰ ਲੈਣ। ਹਾਂ ਭਗਤੀ ਮਾਰਗ ਵਿਚ ਨਾਥ-ਪੰਥੀ ਅਭਿਆਸਾਂ ਨੂੰ ਤਿਆਗ ਕੇ ਕਬੀਰ ਦਾ ਆ ਜਾਣਾ ਰਾਮਾਨੰਦ ਦੀ ਚਲਾਈ ਲੀਹ ਦਾ ਅਸਰ ਹੋ ਸਕਦਾ ਹੈ।

ਕਬੀਰ ਦੀ ਬਾਨੀ ਤੋਂ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹੈ ਜਾਂ ਇਸ ਤੋਂ ਬਾਹਰ ਉਨ੍ਹਾਂ ਦੇ ਜਨਮ ਜਾਂ ਕਾਲਵਸ ਹੋਣ ਦੀ ਤ੍ਰੀਕ ਦਾ ਪਤਾ ਨਹੀਂ ਲਗਦਾ। ਡਾਕਟਰ ਰਾਮ ਕੁਮਾਰ ਵਰਮਾ ਆਪਣੀ ਪੁਸਤਕ 'ਸੰਤ ਕਬੀਰ' ਦੇ ਪੰਨਾ 52 ਪੁਰ ਲਿਖਦੇ ਹਨ : 'ਕਬੀਰ ਦੇ ਸੰਬੰਧ ਵਿਚ ਜਿਨ੍ਹਾਂ ਗ੍ਰੰਥਾਂ ਪੁਰ ਅੱਗੇ ਵਿਚਾਰ ਕੀਤਾ ਜਾ ਚੁਕਿਆ ਹੈ ਉਨ੍ਹਾਂ ਵਿਚੋਂ ਕੋਈ ਵੀ ਕਬੀਰ ਦੇ ਜਨਮ ਦੀ ਥਿਤੀ ਦਾ ਉਲੇਖ ਨਹੀਂ ਕਰਦੇ। ਨਿਰਾ 'ਕਬੀਰ ਚਰਿਤ੍ਰ ਬੋਧ' ਵਿਚ ਕਬੀਰ ਦਾ ਜਨਮ 'ਚੌਦਹ ਸੌ ਪੰਚਵੰਜਾ ਬਿਕ੍ਰਮੀ ਜੇਠ ਸੁਦੀ ਪੂਰਨਮਾਸ਼ੀ ਸੋਮਵਾਰ' ਸਾਫ਼ ਲਿਖਿਆ ਹੈ। ਡਾ. ਮਾਤਾ ਪ੍ਰਸ਼ਾਦ ਗੁਪਤ ਨੇ ਐਸ. ਆਰ. ਪਿੱਲੇ ਦੀ 'ਇੰਡੀਅਨ ਕ੍ਰੋਨੋਲਾਜੀ' ਦੇ ਆਧਾਰ ਤੇ ਗਿਣਤੀ ਕਰਕੇ ਇਹ ਸਪੱਸ਼ਟ ਕੀਤਾ ਹੈ ਕਿ 1455 ਦੀ ਜੇਠ ਪੂਰਨਮਾਸ਼ੀ ਸੋਮਵਾਰ ਦੇ ਦਿਨ ਹੀ ਸੀ। ਡਾਕਟਰ ਸਿਆਮ ਸੁੰਦਰ ਦਾਸ ਨੇ ਕਬੀਰ ਪੰਥੀਆਂ ਵਿਚ ਪ੍ਰਚਲਿਤ ਦੋਹੇ :

ਚੌਦਹ ਸੌ ਪਚਪਨ ਸਾਲ ਗਏ ਚੰਦਰਵਾਰ ਇਕ ਠਾਟ ਠਏ ।
ਜੇਠ ਸੁਦੀ ਬਰ ਸਯਾਤ ਕੋ, ਪੂਰਨ ਮਾਸੀ ਪ੍ਰਗਟ ਭਏ ।

ਦੇ ਆਧਾਰ ਪੁਰ "ਗਏ ਨੂੰ ਬਤੀਤ ਹੋ ਜਾਣ ਦੇ ਅਰਥ ਵਿਚ ਮਨ ਕੇ ਕਬੀਰ ਦਾ ਜਨਮ ਸੰਮਤ 1456 ਸਿੱਧ ਕਰਨ ਦਾ ਜਤਨ ਕੀਤਾ ਹੈ ਲੇਕਿਨ ਹਿਸਾਬ ਕਰਨ ਨਾਲ ਸਪੱਸ਼ਟ ਹੋ ਜਾਂਦਾ ਹੈ ਕਿ ਜੇਠ ਸ਼ੁਦੀ ਪੂਰਨਮਾ ਸੰਮਤ 1456 ਨੂੰ ਸੋਮਵਾਰ ਨਹੀਂ ਸੀ ।"

ਡਾਕਟਰ ਮੋਹਨ ਸਿੰਘ ਨੇ ਜੋ ਦੋਹਰਾ ਆਪਣੀ ਪੁਸਤਕ ਵਿਚ ਪੰਨਾ 19 ਦੇ ਇਕ ਨੋਟ ਵਿਚ ਹਿੰਦੀ ਪੁਸਤਕ 'ਭਾਰਤ ਭ੍ਰਮਨ' ਦੇ ਆਧਾਰ ਪੁਰ ਲਿਖਿਆ ਹੈ ਉਸ ਦੀਆਂ ਪਹਿਲੀਆਂ ਦੋ ਤੁਕਾਂ ਇਹ ਹਨ :

ਚੌਦਹ ਸੌ ਪਚਪਨ ਸਾਲ ਗਿਰਾ ਚੰਦੁ ਏਕ ਠਾਟ ਠਏ ।
ਜੇਠ ਸੁਦੀ ਬਇ ਸਾਯਤ ਕੋ ਪੁਰਨਮਾਸੀ ਤਿਥਿ ਭਏ ।

ਦੋਹਾਂ ਵਿਚ ਭੇਦ ਇਹ ਹੈ । 'ਗਏ ਦੀ ਥਾਂ 'ਗਿਰਾ' ਹੈ, 'ਚੰਦਰਵਾਰ' ਦੀ ਥਾਂ 'ਚੰਦੁ' । 'ਇਕ' ਦੀ ਥਾਂ 'ਏਕ' ਹੈ, 'ਬਰਸਾਇਤ' ਦੀ ਥਾਂ 'ਬਾਇ ਸਾਯਤ', 'ਪ੍ਰਗਟ' ਦੀ ਥਾਂ 'ਤਿਥਿ' । ਦੋਹਾਂ ਦੋਹਿਆਂ ਦਾ ਅਰਥ ਦੋਹਾਂ ਵਿਦਵਾਨਾਂ ਨੇ ਇਕੋ ਹੀ ਕੀਤਾ ਹੈ । ਕਿ ਕਬੀਰ ਜੀ ਸੰਮਤ 1445 ਬਿਕ੍ਰਮੀ ਅਰਥਾਤ 1398 ਈਸਵੀ ਵਿਚ ਜੇਠ ਸ਼ੁਦੀ ਪੂਰਨਮਾਸ਼ੀ ਨੂੰ ਸੋਮਵਾਰ ਦੇ ਦਿਨ ਜਨਮੇ । ਜਨਮ ਦੀ ਤ੍ਰੀਕ ਪੁਰ ਬਹੁਤੀ ਵਿਚਾਰ ਕਰਨ ਦੀ ਲੋੜ ਨਹੀਂ ਭਾਸਦੀ । ਕਬੀਰ ਜੀ ਦੇ ਸਾਰੇ ਹੀ ਜੀਵਨੀਕਾਰ ਇਸ ਵਿਚ ਲਗਪਗ ਸਹਿਮਤ ਹਨ।

ਜਨਮ ਕਿਥੇ ਹੋਇਆ ਇਸ ਵਿਚ ਮਤਿ ਭੇਦ ਹੈ । ਕਬੀਰ ਪੰਥੀਆਂ ਵਿਚ ਪਰੰਪਰਾ ਅਨੁਸਾਰ ਇਹ ਮੰਨਿਆ ਜਾਂਦਾ ਹੈ ਕਿ ਕਾਂਸ਼ੀ ਵਿਚ ਲਹਰਤਾਰਾ ਤਾਲਾਬ ਵਿਚ ਉਹ ਪ੍ਰਗਟ ਹੋਏ । ਪ੍ਰੋਫੈਸਰ ਵਰਮਾ ਆਪਣੀ ਪੁਸਤਕ 'ਸੰਤ ਕਬੀਰ' ਦੇ ਪੰਨਾ 68 ਪੁਰ ਲਿਖਦੇ ਹਨ : "ਕਬੀਰ ਦਾ ਜਨਮ-ਸਥਾਨ ਅਜੇ ਤੀਕ ਕਾਂਸ਼ੀ ਮੰਨਿਆ ਜਾਂਦਾ ਰਹਿਆ ਹੈ ਅਤੇ ਇਸ ਸੰਬੰਧ ਵਿਚ ਬਹੁਤਾ ਇਹ ਪੰਕਤੀਆਂ ਕਹੀਆਂ ਜਾਂਦੀਆਂ ਹਨ : "ਕਾਂਸ਼ੀ ਮੇ ਹਮ ਪ੍ਰਗਟ ਭਏ ਹੈ ਰਾਮਾਨੰਦ ਚਿਤਾਏ" । ਲੇਕਿਨ ਇਹ ਪੰਕਤੀਆਂ ਨਾਂ ਤਾਂ 'ਸੰਤ ਕਬੀਰ' ਵਿਚ ਹਨ ਨਾ ਕਿਸੇ ਹੋਰ ਪ੍ਰਾਮਾਣਿਕ ਪੋਥੀ ਵਿਚ ਮਿਲਦੀਆਂ ਹਨ । 'ਸੰਤ ਕਬੀਰ' ਵਿਚ ਕਬੀਰ ਦੀ ਇਕ ਪੰਕਤੀ ਅਜੇਹੀ ਹੈ ਜਿਸ ਤੋਂ ਪਤਾ ਲਗਦਾ ਹੈ ਕਿ ਉਹ ਮਗਹਰ ਵਿਚ ਹੀ ਪੈਦਾ ਹੋਏ ਸੀ । 'ਪਹਲੇ ਦਰਸਨ ਮਗਹਰ ਪਾਇਓ ਫੁਨਿ ਕਾਸੀ ਬਸੇ ਆਈ' ਪਰ ਜੇ ਇਹ ਸਾਰਾ ਸ਼ਬਦ ਵਿਚਾਰੀਏ ਤਾਂ ਇਸ ਤੁਕ ਦਾ ਇਹ ਅਰਥ ਨਹੀਂ ਨਿਕਲਦਾ ਜੋ ਡਾ. ਵਰਮਾ ਜੀ ਨੇ ਕਢਿਆ ਹੈ ਕਿ ਕਬੀਰ ਜੀ ਆਖਦੇ ਹਨ ਮੈਂ ਮਗਹਰ ਵਿਚ ਜੰਮਿਆ ਅਤੇ ਫਿਰ ਕਾਂਸ਼ੀ ਵਿਚ ਆ ਵਸਿਆ । ਸ਼ਬਦ ਸਾਰਾ ਇਹ ਹੈ :

ਤੂੰ ਮੇਰੋ ਮੇਰੁ ਪਰਬਤੁ ਸੁਆਮੀ ਓਟ ਗਹੀ ਮੈ ਤੇਰੀ ।
ਨਾ ਤੁਮ ਡੋਲਹੁ ਨ ਹਮ ਗਿਰਤੇ ਰਖਿ ਲੀਨੀ ਹਰਿ ਮੇਰੀ । ੧ ।
ਅਬ ਤਬ ਜਬ ਤਬ ਤੁਹੀ ਤੁਹੀ ।
ਹਮ ਤੁਅ ਪਰਸਾਦਿ ਸੁਖੀ ਸਦ ਹੀ । ੧ । ਰਹਾਉ ।
ਤੇਰੇ ਭਰੋਸੇ ਮਗਹਰ ਬਸਿਓ ਮੇਰੇ ਤਨ ਕੀ ਤਪਤਿ ਬੁਝਾਈ ।

ਪਹਿਲੇ ਦਰਸਨੁ ਮਗਹਰ ਪਾਇਓ ਫੁਨਿ ਕਾਸੀ ਬਸੇ ਆਈ। ੨।
ਜੈਸਾ ਮਗਹਰੁ ਤੈਸੀ ਕਾਸੀ ਹਮ ਏਕੈ ਕਰਿ ਜਾਨੀ।
ਹਮ ਨਿਰਧਨ ਜਿਉ ਇਹੁ ਧਨੁ ਪਾਇਆ ਮਰਤੇ ਫੂਟਿ ਗੁਮਾਨੀ। ੩।
ਕਰੈ ਗੁਮਾਨੁ ਚੁਭਹਿ ਤਿਸੁ ਸੂਲਾ ਕੋ ਕਾਢਨ ਕਉ ਨਾਹੀ।
ਅਜੈ ਸੁ ਚੋਭ ਕਉ ਬਿਲਲ ਬਿਲਾਤੇ ਨਰਕੇ ਘੋਰ ਪਚਾਹੀ। ੪।
ਕਵਨੁ ਨਰਕੁ ਕਿਆ ਸੁਰਗੁ ਬਿਚਾਰਾ ਸੰਤਨ ਦੋਊ ਰਾਦੇ।
ਹਮ ਕਾਹੂ ਕੀ ਕਾਨਿ ਨ ਕਢਤੇ ਅਪਨੇ ਗੁਰ ਪਰਸਾਦੇ। ੫।
ਅਬ ਤਉ ਜਾਇ ਚਢੇ ਸਿੰਘਾਸਨਿ ਮਿਲੇ ਹੈ ਸਾਰਿੰਗ ਪਾਨੀ।
ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ। ੬। ੩। ਰਾਮਕਲੀ

ਪਰਸੰਗ ਅਨੁਸਾਰ ਜਿਹੜੀ ਤੁਕ ਟੂਕ ਵਜੋਂ ਡਾਕਟਰ ਵਰਮਾ ਜੀ ਨੇ ਦਿੱਤੀ ਹੈ ਉਸ ਦਾ ਅਰਥ ਇਹ ਹੈ 'ਤੇਰਾ ਦੀਦਾਰ ਪਹਿਲੋਂ ਮੈਨੂੰ ਮਗਹਰ ਵਿਚ ਹੋਇਆ ਫਿਰ ਮੈਂ ਕਾਸ਼ੀ ਵਿਚ ਆ ਕੇ ਰਹਿਣ ਲਗ ਪਇਆ।' 'ਦਰਸਨ ਪਾਇਓ' ਦਾ ਅਰਥ ਜਨਮ ਲਇਆ ਕਿਸੇ ਤਰ੍ਹਾਂ ਵੀ ਨਹੀਂ ਨਿਕਲ ਸਕਦਾ। ਇਸ ਤੋਂ ਪਹਿਲੀ ਤੁਕ ਦਾ ਅਰਥ ਕਰੀਏ ਤਾਂ ਇਹ ਗੱਲ ਸਾਫ ਹੋ ਜਾਂਦੀ ਹੈ। ਸਾਰੇ ਭਰਮ ਛਡ ਕੇ 'ਮੈਂ ਤੇਰੇ ਭਰੋਸੇ, ਹੇ ਈਸ਼ੂਰ, ਮਗਹਰ ਵਸਿਆ, ਤੁਸਾਂ ਉਥੇ ਹੀ ਮੈਨੂੰ ਸ਼ਾਂਤੀ ਦੇ ਦਿਤੀ ਅਤੇ ਪਹਲਾ ਦੀਦਾਰ ਉਥੇ ਹੀ ਹੋਇਆ। ਫਿਰ ਕਾਸ਼ੀ ਵਿਚ ਆ ਰਹਿਆ।

ਡਾਕਟਰ ਮੋਹਨ ਸਿੰਘ ਆਪਣੀ ਪੁਸਤਕ ਦੇ ਪੰਨਾ 5 ਪੁਰ ਲਿਖਦੇ ਹਨ ਕਿ ਉਸ ਦੇ ਜਨਮ ਅਸਥਾਨ ਸੰਬੰਧੀ ਬਨਾਰਸ ਗੈਜ਼ੇਟੀਅਰ ਦਸਦਾ ਹੈ ਕਿ ਕਬੀਰ ਨੇ ਜ਼ਿਲ੍ਹਾ ਆਜ਼ਮਗੜ੍ਹ ਦੇ ਪਿੰਡ ਬੇਲਹਰਾ ਵਿਚ ਜਨਮ ਲਇਆ। ਪਰੰਤੂ ਉਹ ਉਪਰ ਦਿੱਤੇ ਸ਼ਬਦ ਅਤੇ ਮਗਹਰ ਵਿਚ ਉਸ ਦੀ ਕਬਰ ਦੇ ਬਣਨ ਅਤੇ ਮੁੜ ਬਣਨ ਤੋਂ ਇਹ ਸਿੱਟਾ ਕਢਦੇ ਹਨ ਕਿ ਉਹ ਮਗਹਰ ਵਿਚ ਜਨਮਿਆ ਨਾ ਕਿ ਬਨਾਰਸ ਜਾਂ ਬੇਲਹਰਾ ਵਿਚ।

ਉਨ੍ਹਾਂ ਦੇ ਸਮਾ ਜਾਣ ਦੀ ਥਿਤ ਵਿਚ ਬਹੁਤ ਮਤਿ ਭੇਦ ਹੈ। ਡਾਕਟਰ ਵਰਮਾ 'ਸੰਤ ਕਬੀਰ' ਵਿਚ ਲਿਖਦੇ ਹਨ ਕਿ "ਕਬੀਰ ਦੀ ਮੌਤ ਦੇ ਸੰਬੰਧ ਵਿਚ ਅਜੇ ਤੀਕ ਸਾਨੂੰ ਤਿੰਨ ਟੂਕਾਂ ਮਿਲਦੀਆਂ ਹਨ :

1. ਸੱਮਤ ਪੰਦ੍ਰਾ ਸੌ ਉਨਹਤਰਾ ਹਾਈ।
   ਸਤਗੁਰ ਚਲੇ ਉਠ ਹੰਸਾ ਜਯਾਈ।

(ਧਰਮ ਦਾਸ ਦ੍ਵਾਦਸ਼ ਪੰਥ)

ਇਹ ਸੰਮਤ ਹੈ 1569

2. ਪੰਦ੍ਰਹ ਸੈ ਉਨਚਾਸ ਮੇ ਮਗਹਰ ਕੀਨੋਂ ਗੌਨ।
   ਅਗਹਨ ਸੁਦੀ ਏਕਾਦਸੀ, ਮਿਲੇ ਪੌਨ ਸੋਂ ਪੌਨ।

(ਭਗਤ ਮਾਲਾ ਦੀ ਟੀਕਾ)

ਇਹ ਸੰਮਤ ਹੈ 1549

3. ਸੰਵਤ ਪੰਦ੍ਰਹ ਸੈ ਪਛਤਰਾ ਕਿਯੋ ਮਗਹਰ ਕੋ ਗੌਨ।

ਮਾਘ ਸੁਦੀ ਏਕਾਦਸ਼ੀ ਰਲੋ ਪੌਨ ਮੇ ਪੌਨ।

(ਕਬੀਰ ਜਨਸਾਖੀ)

ਜਾਨ ਬ੍ਰਿਗਸ ਦੇ ਅਨੁਸਾਰ ਸਿਕੰਦਰ ਹਿਜਰੀ 900 ਸੰਨ 1494 (ਸੰਵਤ 1551) ਵਿਚ ਕਾਸ਼ੀ ਆਇਆ ਸੀ। ਤਦੋਂ ਕਬੀਰ ਉਸ ਦੇ ਸਾਹਮਣੇ ਪੇਸ਼ ਕੀਤਾ ਗਇਆ ਸੀ। ਇਸ ਲਈ ਉਪਰ ਦਿੱਤੀ ਭਗਤਮਾਲ ਦੀ ਟੀਕਾ ਦੀ ਟੂਕ (੨) ਗਲਤ ਮਲੂਮ ਦਿੰਦੀ ਹੈ। ਟੂਕ (੧) ਵਿਚ ਤਿਥਿ ਅਤੇ ਦਿਨ ਦੋਵੇਂ ਨਹੀਂ ਹਨ। ਟੂਕ (੩) ਵਿਚ ਤਿਥਿ ਤਾਂ ਹੈ ਪਰ ਦਿਨ ਨਹੀਂ ਹੈ। ਇਸ ਲਈ ਇਨ੍ਹਾਂ ਦੋਹਾਂ ਦੀ ਪ੍ਰਾਮਾਣਿਕਤਾ ਦਾ ਹਿਸਾਬ ਦੇ ਆਧਾਰ ਪੁਰ ਫ਼ੈਸਲਾ ਨਹੀਂ ਕੀਤਾ ਜਾ ਸਕਦਾ। ਅਨੰਤ ਦਾਸ 'ਪਰਚਈ' ਅਨੁਸਾਰ ਕਬੀਰ ਦਾਸ ਨੇ ਇਕ ਸੌ ਵੀਹ ਬਰਸ ਦੀ ਆਯੂ ਭੋਗੀ। ਉਸਦੇ ਜਨਮ ਦੇ ਸੰਵਤ ਵਿਚ ਇਕ ਸੌ ਵੀਹ ਜੋੜਨ ਨਾਲ ਸੰਵਤ 1575 ਹੁੰਦਾ ਹੈ। ਜੋ ਜਨਸਾਖੀ ਦੀ ਮਨੌਤ ਹੈ। ਪਰ ਜਨਸਾਖੀ ਇਤਿਹਾਸ ਨਾਲ ਇਕ ਰਾਇ ਨਹੀਂ ਹੋਇਆ ਕਰਦੀ। ਇਸ ਲਈ ਅਸੀਂ ਕਬੀਰ ਨੂੰ ਸਿਕੰਦਰ ਲੋਧੀ ਦਾ ਸਮਕਾਲੀ ਨਿਸ਼ਚਿਤ ਕਰਦੇ ਹੋਏ ਵੀ ਜਨਸਾਖੀ ਦੇ ਆਧਾਰ ਪੁਰ ਨਿਰਣਯ ਦੀ ਪੁਸ਼ਟੀ ਨਹੀਂ ਕਰ ਸਕਦੇ। ਅਨੰਦ ਦਾਸ ਦੀ ਪਰਚਈ ਭਗਤੀ ਭਾਵਨਾ ਦੇ ਸਬਬ ਲਿਖੀ ਜਾਣ ਦੇ ਕਾਰਣ ਅਗਲਬਨ ਉਮਰ ਦਾ ਫੈਸਲਾ ਕਰਨ ਵਿਚ ਕੁਝ ਮੁਬਾਲਗੇ ਦੀ ਪੁਠ ਦੇ ਦੇਵੇ, ਇਹ ਸੰਭਵ ਹੈ। ਕਿਉਂਕਿ ਅਨੰਤ ਦਾਸ ਨੇ ਆਪਣੀ 'ਪਰਚਈ' ਵਿਚ ਸੰਵਤ ਨਹੀਂ ਲਿਖਿਆ, ਉਮਰ ਦੀ ਗਿਣਤੀ ਹੀ ਦਿੱਤੀ ਹੈ। ਸੰਵਤ ਨਾ ਹੋਣ ਕਾਰਣ ਅਸੀਂ ਇਸ ਆਰਜਾ ਦੇ ਨਿਰਣਯ ਪੁਰ ਵਿਸ਼ੇਸ਼ ਸ਼ਰਧਾ ਨਹੀਂ ਰਖ ਸਕਦੇ।

ਅੰਤ ਵਿਚ, ਵੱਧ ਤੋਂ ਵੱਧ ਅਸੀਂ ਇਹੋ ਮੰਨ ਸਕਦੇ ਹਾਂ ਕਿ ਸੰਤ ਕਬੀਰ ਦਾ ਜਨਮ ਸੰਵਤ 1455 (ਸੰਨਾ 1398) ਵਿਚ ਅਤੇ ਮੌਤ ਸੰਵਤ 1551 (ਸੰਨ 1494) ਦੇ ਆਸ ਪਾਸ ਸੀ ਜਦੋਂ ਸਿਕੰਦਰ ਲੋਧੀ ਕਾਂਸ਼ੀ ਆਇਆ। ਇਸ ਪ੍ਰਕਾਰ ਸੰਤ ਕਬੀਰ 96 ਵਰ੍ਹੇ ਜਾਂ ਉਸ ਤੋਂ ਕੁਝ ਵਧੀਕ ਜੀਵਤ ਰਹੇ। ਮਾਸ ਖਾਣ ਨੂੰ ਘ੍ਰਿਣਾ ਦੀ ਨਜ਼ਰ ਨਾਲ ਵੇਖਣ ਵਾਲੇ ਸਾਤਵਿਕ ਜੀਵਨ ਦੇ ਅਧਿਕਾਰੀ ਸੰਤ ਲਈ ਇਹ ਆਯੂ ਕੋਈ ਬਹੁਤੀ ਨਹੀਂ ਆਖੀ ਜਾ ਸਕਦੀ। ਪਰੰਤੂ ਸ੍ਰੀ ਤਿਵਾੜੀ ਅਤੇ ਡਾਕਟਰ ਮੋਹਨ ਸਿੰਘ ਇਸ ਨਾਲ ਸਹਿਮਤ ਨਹੀਂ। ਸ੍ਰੀ ਤਿਵਾੜੀ ਆਪਣੀ ਪੁਸਤਕ ਦੇ ਪੰਨਾ 46 ਪੁਰ ਲਿਖਦੇ ਹਨ :

"ਇਸ ਪ੍ਰਕਾਰ ਇਸ ਗਲ ਵਿਚ ਬਹੁਤਾ ਝਗੜਾ ਨਹੀਂ ਕਿ ਕਬੀਰ ਮਗਹਰ ਵਿਚ ਮੋਇਆ। ਐਪਰ ਉਸ ਦੀ ਮੌਤ ਦੀ ਠੀਕ ਤ੍ਰੀਕ ਬਾਬਤ ਬਹੁਤ ਸਾਰੀ ਦਲੀਲਬਾਜ਼ੀ ਕੀਤੀ ਗਈ ਹੈ, ਹੇਠ ਲਿਖੇ ਚਾਰ ਪਦਾਂ ਦੇ ਆਧਾਰ ਪੁਰ ਚਾਰ ਵਖੋ ਵਖਰੇ ਨਜ਼ਰੀਏ ਹਨ :

1. ਸੰਵਤ ਪੰਦ੍ਰਾ ਸੈਪਛਤਰਾ ਕਿਯੋ ਮਗਹਰ ਗੌਨ।
   ਮਾਘ ਵਦੀ ਏਕਾਦਸ਼ੀ ਮਿਲੇ ਪੌਨ ਸੌਂ ਪੌਨ।
2. ਸੰਵਤ ਪੰਦ੍ਰਾ ਸੌ ਅਰ ਪਾਂਚ ਕਿਯੋ ਮਗਹਰ ਕੋ ਗੌਨ।
   ਅਗਹਨ ਵਦੀ ਏਕਾਦਸ਼ੀ ਮਿਲੇ ਪੌਨ ਸੌਂ ਪੌਨ।
3. ਪੰਦ੍ਰਾ ਸੈ ਉਨਚਾਸ ਮੇ ਮਗਹਰ ਕੀਨੋ ਗੌਨ।
   ਅਗਹਨ ਵਦੀ ਏਕਾਦਸ਼ੀ ਮਿਲੇ ਪੌਨ ਸੌਂ ਪੌਨ।

4. ਸੰਵਤ ਪੰਦ੍ਰਾ ਸੌ ਉਨਹਤ੍ਰਾ ਹਾਈ।
ਸਤਿਗੁਰ ਚਲੇ ਉਠ ਹੰਸਾ ਜਯਾਈ।

ਸਾਲ ਹਰ ਇਕ ਹਾਲਤ ਵਿਚ ਬਿਕ੍ਰਮ ਸੰਮਤ ਦੇ ਹਨ।

ਪਹਿਲੇ ਪਦੇ ਕਈ ਦੇ ਪਾਠਾਂ ਵਿਚ ਕ੍ਰਿਸ਼ਨ ਪੱਖ ਦੀ ਅਗਹਨ ਦੀ ਇਕਾਦਸ਼ੀ ਲਿਖਿਆ ਹੈ। ਇਨ੍ਹਾਂ ਵਿਚੋਂ ਕਿਸੇ ਦੇ ਵੀ ਟਕਸਾਲੀ ਪਾਠ ਨਹੀਂ ਮਿਲਦੇ। ਇਹ ਜਨਤਾ ਦੀ ਯਾਦਦਾਸ਼ਤ ਪੁਰ ਨਿਰਭਰ ਹਨ ਅਤੇ ਮੂੰਹ-ਜ਼ਬਾਨੀ ਦਸੇ ਜਾਂਦੇ ਹਨ। ਇਨ੍ਹਾਂ ਸਾਰਿਆਂ ਦੇ ਲੇਖਕ ਗੁਮਨਾਮ ਹਨ। ਕਬੀਰ ਦੇ ਅਨੁਯਾਈ ਪਹਿਲੇ ਪਦ ਨੂੰ ਮੰਨਣ ਦੀ ਰੁਚੀ ਰਖਦੇ ਹਨ ਅਤੇ ਇਸ ਅਨੁਸਾਰ ਯਕੀਨ ਕਰਦੇ ਹਨ ਕਿ ਕਬੀਰ ਵਿਕ੍ਰਮੀ ਸੰਵਤ 1575 ਵਿਚ ਮੋਇਆ। ਇਸ ਪ੍ਰਕਾਰ ਉਹ ਕਬੀਰ ਦੀ ਜੀਵਨ ਅਵਧੀ ਸੰਵਤ 1456 ਦੇ ਜੇਠ ਦੀ ਪੂਰਨਮਾਸ਼ੀ ਤੋਂ ਅਗਹਨ ਦੀ ਕ੍ਰਿਸ਼ਣ ਪੱਖ ਦੀ ਇਕਾਦਸ਼ੀ ਸੰਵਤ 1575 ਤੀਕ ਪਰਵਾਨ ਕਰਦੇ ਹਨ ਜਿਹੜੀ 119 ਵਰ੍ਹੇ ਪੰਜ ਮਹੀਨੇ ਅਤੇ ਸਤਾਈ ਦਿਨ ਬਣਦੀ ਹੈ। ਕੋਈ ਬਾਬੂ ਲਹਣਾ ਸਿੰਘ ਜੋ ਕਬੀਰ ਪੰਥੀ ਸੀ ਆਪਣੀ ਪੁਸਤਕ ਕਬੀਰ ਕਸੌਟੀ ਵਿਚ ਆਖਦਾ ਹੈ ਕਿ ਕਬੀਰ ਬੁਧਵਾਰ ਨੂੰ ਮਗਹਰ ਗਇਆ ਜੋ ਸੰਵਤ 1575 ਦੇ ਮਾਘ ਦੀ ਕ੍ਰਿਸ਼ਣ ਪੱਖ ਦੀ ਇਕਾਦਸ਼ੀ ਸੀ ਅਤੇ ਉਸੇ ਦਿਨ ਪੂਰਾ ਹੋ ਗਇਆ। ਇਸ ਤ੍ਰੀਕ ਪੁਰ ਸਾਤੇ ਦਾ ਦਿਨ ਮੰਗਲਵਾਰ ਬਣਦਾ ਹੈ, ਬੁੱਧਵਾਰ ਨਹੀਂ।

ਪਰੰਤੂ ਆਰਕਿਆਲੋਜੀਕਲ ਸਰਵੇ ਔਫ ਇੰਡੀਆ ਦੀ ਰਿਪੋਰਟ ਅਨੁਸਾਰ ਬਿਜਲੀ ਖਾਨ ਨੇ ਬਸਤੀ ਜ਼ਿਲ੍ਹੇ ਵਿਚ ਅਮੀ ਨਦੀ ਦੇ ਸੱਜੇ ਕੰਢੇ ਉਪਰ ਕਬੀਰ ਦੀ ਇਕ ਕਬਰ 1450 ਸਨ ਈਸਵੀ ਅਰਥਾਤ ਵਿਕ੍ਰਮੀ ਸੰਵਤ 1507 ਵਿਚ ਬਣਵਾਈ। ਨਵਾਬ ਫਿਦਾਈ ਖਾਨ ਨੇ ਸਾਲ 1567 ਈਸਵੀ (ਵਿਕ੍ਰਮੀ ਸੰਵਤ 1624 ਵਿਚ) ਉਸ ਦੀ ਮੁਰੰਮਤ ਕਰਵਾਈ। ਇਹ ਜ਼ਾਹਰ ਕਰਦਾ ਹੈ ਕਿ ਕਬੀਰ ਅਗਲਬਨ ਸੰਨ 1505 ਵਿਚ ਮਾਰਿਆ ਸੀ ਜੇਹਾ ਕਿ ਦੂਜੇ ਪਦ ਤੋਂ ਸੁਝਾ ਮਿਲਦਾ ਹੈ। ਕਿਉਂਕਿ ਆਮ ਦਸਤੂਰ ਕਬਰ ਬਣਾਣ ਦਾ ਕਿਸੇ ਵਿਅਕਤੀ ਦੀ ਮੌਤ ਮਗਰੋਂ ਛੇਤੀ ਹੀ ਹੈ। ਇਸ ਲਈ ਪਹਿਲੇ ਵਿਚ 1575 ਕਿਸੇ ਸਮੇਂ 1505 ਜ਼ਰੂਰ ਹੋਣਾ ਹੈ ਜੋ ਇਕ ਮੂੰਹ ਤੋਂ ਦੂਜੇ ਤੀਕ ਜਾਂਦੇ ਜਾਂਦੇ 1575 ਬਣ ਗਇਆ। ਦਰਅਸਲ ਜਿਸ ਉਪ-ਬੋਲੀ ਵਿਚ ਪਦਾ ਰਚਿਆ ਗਇਆ ਹੈ ਉਸ ਵਿਚ 1575 ਦਾ ਉਚਾਰਣ ਜਿਸ ਤਰ੍ਹਾਂ ਕੀਤਾ ਜਾਂਦਾ ਹੈ, ਉਸ ਦਾ ਅਰਥ 1505 ਦੇ ਮਗਰੋਂ ਵੀ ਕੀਤਾ ਜਾ ਸਕਦਾ ਹੈ। ਜੇ ਇਹ ਤ੍ਰੀਕ ਠੀਕ ਹੈ ਤਾਂ ਕਬੀਰ ਜਦੋਂ ਮਰਿਆ ਉਹ 50 ਸਾਲ ਦਾ ਸੀ।"

ਡਾਕਟਰ ਮੋਹਨ ਸਿੰਘ ਆਪਣੀ ਪੁਸਤਕ ਦੇ ਪੰਨਾ 19 ਪੁਰ ਲਿਖਦੇ ਹਨ :

"1902 ਦੀ ਰਿਪੋਰਟ ਔਨ ਸਰਚ ਫ਼ੌਰ ਮੈਨੁਸਕ੍ਰਿਪਟਸ ਦੇ ਸਫ਼ਾ 5 ਪੁਰ ਕਬੀਰ ਦੀਆਂ ਜੋ ਸੰਭਾਵੀ ਤਿਥਾਂ ਹਨ ਉਹ 1398—1448 ਕਰ ਕੇ ਦਿੱਤੀਆਂ ਹਨ।" ਇਸ ਪੰਨੇ ਦੇ ਫ਼ੁਟਨੋਟ ਵਿਚ ਜੋ ਉਸ ਰਿਪੋਰਟ ਵਿਚੋਂ ਲਿਤਾ ਹੈ ਇਹ ਅੰਕਿਤ ਹੈ। "ਇਸ ਲਈ ਇਹ ਮਲੂਮ ਹੁੰਦਾ ਹੈ ਕਿ ਗੋਰਖ ਨਾਥ ਕਾਲਵਸ ਹੋ ਚੁਕਿਆ ਸੀ ਜਦੋਂ ਕਬੀਰ ਨੇ ਇਹ ਤੁਕਾਂ ਲਿਖੀਆਂ। ਹੁਣ ਕਬੀਰ ਦੇਵ ਦਾ ਸਮਾਂ ਵਿਦਵਾਨਾਂ ਨੇ ਪੰਦ੍ਰਵੀਂ ਸਦੀ ਦੇ ਆਰੰਭ ਦੇ

ਨੇੜੇ ਤੇੜੇ ਦਿੱਤਾ ਹੈ। ਬੀਲ ਆਪਣੀ ਓਰੀਐਨਟਲ ਬਾਇਓਗ੍ਰਾਫ਼ੀਕਲ ਡਿਕਸ਼ਨਰੀ ਵਿਚ ਕਬੀਰ ਦਾ ਸਮਾਂ 1490 ਥਾਪਦਾ ਹੈ ਅਤੇ ਉਸ ਨੂੰ ਦਿੱਲੀ ਦੇ ਸਿਕੰਦਰ ਸੂਰ ਲੋਧੀ ਦਾ ਸਮਕਾਲੀ ਮਿਥਦਾ ਹੈ। ਡਾਕਟਰ ਹੰਟਰ ਕਬੀਰ ਦਾ ਸਮਾਂ 1500 ਤੋਂ 1420 ਖਿਆਲ ਕਰਦਾ ਹੈ (ਵੇਖੋ ਉਸਦੀ ਇੰਡੀਅਨ ਐਮਪਾਇਰ, ਅਧਿਆਇ 8)। ਇਕ ਹਿੰਦੀ ਪੁਸਤਕ 'ਭਾਰਤ ਭ੍ਰਮਣ', ਜੋ ਕਿ ਹੁਣ ਜੇਹੇ ਪ੍ਰਕਾਸ਼ਿਤ ਹੋਈ ਹੈ ਵਿਚੋਂ ਹੇਠ ਲਿਖੀਆਂ ਤੁਕਾਂ ਇਹ ਸਾਬਤ ਕਰਨ ਲਈ ਦਿੱਤੀਆਂ ਗਈਆਂ ਹਨ ਕਿ ਕਬੀਰ ਨੇ ਕਦੋਂ ਜਨਮ ਲਿਤਾ ਤੇ ਕਦੋਂ ਉਸ ਦੀ ਮੌਤ ਹੋਈ :

ਚੌਦਹ ਸੌ ਪਚਪਨ ਸਾਲ•ਗਿਰਾ ਚੰਦ੍ਰ ਏਕ ਠਾਟ ਹੁਏ।
ਜੇਠ ਸੁਦੀ ਬਇਸਾਯਤ ਕੋ ਪੂਰਨਮਾਸੀ ਤਿਥਿ ਭਏ।
ਸੰਵਤ ਪੰਦ੍ਰਹ ਸੌ ਆਰ ਪਾਂਚ ਮਗਹਰ ਕਿਯੋ ਗਮਨ।
ਅਗਹਨ ਸੁਦੀ ਏਕਾਦਸੀ ਮਿਲੇ ਪਵਨ ਮੇਂ ਪਵਨ।

ਇਹ ਪੰਕਤੀਆਂ ਕਬੀਰ ਦਾ ਜਨਮ 1398 ਅਤੇ ਉਸ ਦੀ ਮੌਤ 1448 ਈਸਵੀ ਵਿਚ ਥਾਪਦੀਆਂ ਹਨ।" "ਰਿਪੋਰਟ ਲੇਖਕ ਉਸੇ ਪੰਨੇ ਦੇ ਇਕ ਫੁਟਨੋਟ ਵਿਚ ਉਪਰ ਲਿਖੇ ਦੀ ਤਾਈਦ ਵਿਚ ਡਾਕਟਰ ਏ. ਫੂਹਰਰ ਦੀ ਪੁਸਤਕ ਮਾਨੂਮੈਂਟਲ ਐਨਟਿਕਵਿਟੀਸ ਐਂਡ ਇਨਸਕ੍ਰਿਪਸ਼ਨਸ ਇਨ ਐਨ. ਡਬਲੀਊ. ਐਨ. ਪੀ. ਐਂਡ ਔਧ (ਅਵਧ) ਦੇ ਪੰਨਾ 274 ਵਿਚੋਂ ਇਕ ਟੂਰ ਦਿੰਦਾ ਹੈ।"

ਐਮ. ਏ. ਮੈਕਾਲਿਫ਼ ਨੇ ਆਪਣੀ ਪੁਸਤਕ 'ਦੀ ਸਿੱਖ ਰੀਲਿਜਨ, ਦੀ ਪਹਿਲੀ ਪਰਕਾਸ਼ਨਾ ਦੀ ਛੇਵੀਂ ਜਿਲਦ ਦੇ ਸਫ਼ਾ 140 ਦੇ ਇਕ ਫੁਟਨੋਟ ਵਿਚ ਇਹ ਲਿਖਿਆ ਹੈ : ਭਾਰਤ ਖ਼ੰਡ 'ਚ ਤ੍ਰਵਚਨ ਕੋਸ਼ ਵਿਚ ਕਬੀਰ ਦੀ ਮੌਤ ਦਾ ਸਾਕਾ ਸੰਵਤ 1370 ਲਿਖਿਆ ਹੈ ਜੋ 1448 ਈਸਵੀ ਸੰਨ ਹੈ।

ਮ੍ਰਿਤੂ ਦੇ ਸਥਾਨ ਬਾਬਤ ਵਿਦਵਾਨਾਂ ਵਿਚ ਕੋਈ ਮਤ ਭੇਦ ਨਹੀਂ। ਸਭ ਮੰਨਦੇ ਹਨ ਕਿ ਉਹ ਮਗਹਰ ਵਿਚ ਹੋਈ। ਕਬੀਰ ਜੀ ਕਾਂਸ਼ੀ ਛੋੜ ਕੇ ਕਿਉਂ ਮਗਹਰ ਗਏ ਇਸ ਬਾਬਤ ਇਕ ਦਿਲਚਸਪ ਕਹਾਣੀ ਹੈ। ਬਨਾਰਸ ਨੂੰ ਸ਼ਿਵਪੁਰੀ ਕਹਿਆ ਜਾਂਦਾ ਹੈ। ਹਿੰਦੂ ਇਹ ਮੰਨਦੇ ਸਨ ਕਿ ਜੋ ਬਨਾਰਸ ਵਿਚ ਮਰਦਾ ਹੈ ਉਹ ਸ਼ਿਵਪੁਰੀ ਜਾਂ ਸੁਰਗ ਨੂੰ ਪ੍ਰਾਪਤ ਹੁੰਦਾ ਹੈ। ਇਕ ਮਗਹਰ ਸ਼ਹਿਰ ਸੀ ਜੋ ਗਣੇਸ਼ ਨੇ ਵਸਾਇਆ ਸੀ, ਉਥੇ ਜੋ ਮਰੇ ਉਹ ਖੋਤੇ ਦੀ ਜੂਨ ਪੈਂਦਾ ਹੈ। ਸ੍ਰੀ ਤਿਵਾੜੀ ਆਪਣੀ ਪੁਸਤਕ 'ਕਬੀਰ' ਦੇ ਪੰਨਾ 42 ਵਿਚ ਇਸ ਵਲ ਸੰਕੇਤ ਕਰਦੇ ਹਨ। ਆਪ ਲਿਖਦੇ ਹਨ :

"ਇਸ ਨਿਸ਼ਚੇ ਦੀ ਉਤਪਤੀ ਪੁਰਾਨਾਂ ਵਿਚ ਮਿਲਦੀ ਹੈ। ਕਹਿਆ ਜਾਂਦਾ ਹੈ ਕਿ ਇਕ ਵੇਰ ਦਕਸ਼ ਪ੍ਰਜਾਪਤੀ ਨੇ ਇਥੇ (ਮਗਹਰ ਭਾਵ ਹੈ) ਇਕ ਬੜਾ ਜੱਗ ਕੀਤਾ ਜਿਸ ਵਿਚ ਸ਼ਿਵ ਨੂੰ ਨਾ ਸਦਿਆ ਗਇਆ। ਆਪਣੇ ਪਿਤਾ ਪਾਸੋਂ ਆਪਣੇ ਪਤੀ ਦੀ ਇਹ ਨਿਰਾਦਰੀ ਵੇਖ ਕੇ ਸਤੀ ਨੇ ਪ੍ਰਾਨ ਤਿਆਗ ਦਿੱਤੇ। ਇਸ ਤੇ ਸ਼ਿਵ ਗੁੱਸੇ ਹੋ ਗਇਆ ਅਤੇ ਉਸ ਨੇ ਆਪਣੇ ਗਣ ਜੱਗ ਨੂੰ ਖਰਾਬ ਕਰਨ ਭੇਜੇ। ਉਸ ਨੇ ਇਹ ਸਰਾਪ ਵੀ ਦਿੱਤਾ ਕਿ ਇਸ ਤੋਂ ਮਗਰੋਂ ਜੋ ਮਨੁਖ ਮਗਹਰ ਮਰੇਗਾ ਉਹ ਖੋਤਾ ਹੋ ਕੇ ਜਨਮ ਲਵੇਗਾ। ਕਬੀਰ ਇਸ

ਭਰਮ ਨੂੰ ਨਿਰਮੂਲ ਦੱਸਣ ਲਈ ਅੰਤ ਸਮੇਂ ਮਗਹਰ ਚਇਆ ਗਇਆ।" ਇਸ ਘਟਨਾ ਨੂੰ ਕਬੀਰ ਜੀ ਨੇ ਆਪਣੇ ਇਕ ਸ਼ਬਦ ਵਿਚ ਵਰਨਣ ਕੀਤਾ ਹੈ :

ਜਿਉ ਜਲ ਛੋਡਿ ਬਾਹਰਿ ਭਇਓ ਮੀਨਾ।
ਪੂਰਬ ਜਨਮ ਹਉ ਤਪ ਕਾ ਹੀਨਾ।੧।
ਅਬ ਕਹੁ ਰਾਮ ਕਵਨ ਗਤਿ ਮੋਰੀ।
ਤਜੀਲੇ ਬਨਾਰਸ ਮਤਿ ਭਈ ਥੋਰੀ।੧। ਰਹਾਉ।
ਸਗਲ ਜਨਮੁ ਸਿਵਪੁਰੀ ਗਵਾਇਆ।
ਮਰਤੀ ਬਾਰ ਮਗਹਰਿ ਉਠ ਆਇਆ।੨।
ਬਹੁਤੁ ਬਰਸ ਤਪੁ ਕੀਆ ਕਾਸੀ।
ਮਰਨੁ ਭਇਆ ਮਗਹਰ ਕੀ ਵਾਸੀ।੩।
ਕਾਸੀ ਮਗਹਰ ਸਮ ਬੀਚਾਰੀ।
ਓਛੀ ਭਗਤ ਕੈਸੈ ਉਤਰਸਿ ਪਾਰੀ।੪।
ਕਹੁ ਗੁਰ ਗਜਿ ਸਿਵ ਸਭੁ ਕੋ ਜਾਨੈ।
ਮੂਆ ਕਬੀਰੁ ਰਮਤ ਸ੍ਰੀਰਾਮੈ।੫।੧੫। ਗਉੜੀ

ਜਿਸ ਪ੍ਰਕਾਰ ਜਲ ਛੋੜ ਕੇ ਮੱਛੀ ਬਾਹਰ ਚਲੀ ਜਾਵੇ (ਉਸ ਨੂੰ ਦੁਖ ਹੁੰਦਾ ਹੈ) ਇਸ ਪ੍ਰਕਾਰ ਲੋਕੀਂ ਆਖਦੇ ਹਨ ਮੈਨੂੰ ਦੁਖ ਹੋਵੇਗਾ ਮੈਂ ਕਾਂਸ਼ੀ ਛੋੜ ਕੇ ਮਗਹਰ ਆ ਗਇਆ ਹਾਂ। (ਉਹ ਕਹਿੰਦੇ ਹਨ) ਮੈਂ ਪਿਛਲੇ ਜਨਮ ਵਿਚ ਤਪ ਨਹੀਂ ਸੀ ਕੀਤਾ। ਹੇ ਰਾਮ, ਹੁਣ ਮੇਰਾ ਕੀ ਹਾਲ ਹੋਵੇਗਾ (ਲੋਕੀਂ ਕਹਿੰਦੇ ਹਨ) ਮੇਰੀ ਮਤ ਮਾਰੀ ਗਈ ਹੈ ਕਿਉਂਕਿ ਬਨਾਰਸ ਛਡ ਦਿੱਤਾ, ਸਾਰੀ ਉਮਰ ਤਾਂ ਸ਼ਿਵਪੁਰੀ ਵਿਚ ਗੰਵਾ ਦਿੱਤੀ। ਮਰਨ ਵੇਲੇ ਉਠ ਕੇ ਮਗਹਰ ਚਲਿਆ ਗਇਆ ਹੈ। ਕਾਂਸ਼ੀ ਵਿਚ ਬਹੁਤ ਵਰ੍ਹੇ ਤਪ ਕਰਦਾ ਰਹਿਆ ਪਰ ਮੌਤ ਇਸ ਦੀ ਮਗਹਰ ਵਿਚ ਵਾਸ ਕਰਦਿਆਂ ਹੋਈ। ਇਸ ਕਾਂਸ਼ੀ ਤੇ ਮਗਹਰ ਨੂੰ ਇਕੋ ਜੇਹਾ ਸਮਝ ਲਇਆ ਹੈ। ਅਜੇਹੀ ਹੋਛੀ ਭਗਤੀ ਦੁਆਰਾ ਉਹ ਕਿਸ ਤਰ੍ਹਾਂ ਸੰਸਾਰ ਸਮੁੰਦਰ ਦੇ ਪਾਰ ਪਵੇਗਾ। ਕਬੀਰ ਆਖ ਕਿ ਗੁਰੂ, ਗਜ (ਗਣੇਸ਼ ਜੀ) ਅਤੇ ਸ਼ਿਵ ਸਾਰੇ ਜਾਣਦੇ ਹਨ ਕਿ ਕਬੀਰ ਰਾਮ ਵਿਚ ਪ੍ਰੀਤ ਲਾਈ ਮੋਇਆ ਹੈ।

ਇਸ ਭਰਮ ਵਿਰੁਧ ਕਬੀਰ ਜੀ ਦਾ ਇਕ ਹੋਰ ਸ਼ਬਦ ਰਾਗ ਰਾਮਕਲੀ ਵਿਚ ਵੀ ਹੈ। ਜਿਸ ਦਾ ਪਾਠ ਅਸੀਂ ਪਿਛੇ ਪੰਨਾ 42, ਪੁਰ ਦੇ ਚੁੱਕੇ ਹਾਂ, ਉਸ ਦਾ ਅਰਥ ਇਹ ਹੈ :

ਹੇ ਮਾਲਿਕ ! ਤੂੰ ਮੇਰਾ ਵੱਡਾ ਪਰਬਤ ਹੈਂ। ਮੈਂ ਤੇਰੀ ਓਟ ਲੈ ਲਈ ਹੈ। ਨਾ ਤੁਸੀਂ ਡੋਲਦੇ ਹੋ ਨਾ ਮੈਂ ਡਿਗਦਾ ਹਾਂ। ਹਰੀ ਨੇ ਮੇਰੀ ਲਾਜ ਰਖ ਲਈ ਹੈ। ਹਰ ਸਮੇਂ ਤੇ ਹਰ ਥਾਂ ਮੇਰਾ ਤੂੰ ਹੀ ਤੂੰ ਹੀ ਹੈਂ। ਤੇਰੀ ਕਿਰਪਾ ਨਾਲ ਅਸੀਂ ਸਦਾ ਸੁੱਖੀ ਹਾਂ। ਮੈਂ ਤੇਰੇ ਭਰੋਸੇ ਮਗਹਰ ਜਾ ਵਸਿਆ, ਤੁਸੀਂ ਮੇਰੇ ਸੜਦੇ ਤਨ ਦੀ ਤਪਤ ਬੁਝਾ ਦਿੱਤੀ। ਪਹਿਲਾਂ ਤੁਸਾਡਾ ਦਰਸ਼ਨ ਮਗਹਰ ਹੋਇਆ ਫਿਰ ਅਸੀਂ ਕਾਂਸ਼ੀ ਵਿਚ ਆ ਵਸੇ। ਜੇਹਾ ਮਗਹਰ ਤੇਹੋ ਜਿਹਾ ਕਾਂਸ਼ੀ ਅਸਾਂ ਦੋਹਾਂ ਨੂੰ ਇਕੋ ਜਿਹਾ ਸਮਝਿਆ। ਅਸਾਂ ਨਿਰਧਨਾਂ

ਵਰਗਾ ਇਹ ਧਨ ਜੇ ਕਿਸੇ ਅਭਿਮਾਨੀ ਨੂੰ ਮਿਲਦਾ ਤਾਂ ਉਹ ਫੁਟ ਕੇ ਹੀ ਮਰ ਜਾਂਦਾ। ਜੋ ਗੁਮਾਨ ਕਰਦੇ ਹਨ ਉਨ੍ਹਾਂ ਨੂੰ ਨਿਤ (ਹਉਮੈ) ਦੇ ਕੰਡੇ ਚੁਭਦੇ ਹਨ। ਉਨ੍ਹਾਂ ਕੰਡਿਆਂ ਨੂੰ ਕੱਢਣ ਵਾਲਾ ਕੋਈ ਨਹੀਂ। ਇਥੇ ਤਾਂ ਉਨ੍ਹਾਂ ਚੋਭਾਂ ਦੇ ਦੁੱਖ ਕਾਰਣ ਵਿਰਲਾਪ ਕਰਦੇ ਹਨ। ਮਰਨ ਮਗਰੋਂ ਘੋਰ ਨਰਕਾਂ ਵਿਚ ਸੜਦੇ ਹਨ। ਪਰ ਸੰਤਾਂ ਨੇ ਨਰਕ ਤੇ ਸੁਰਗ ਦੇ ਵਿਚਾਰ ਨੂੰ ਤਿਆਗ ਦਿੱਤਾ ਹੈ। ਅਸੀਂ ਗੁਰੂ ਦੀ ਕਿਰਪਾ ਦੁਆਰਾ ਕਿਸੇ ਦੀ ਪਰਵਾਹ ਨਹੀਂ ਕਰਦੇ। ਹੁਣ ਤਾਂ ਨਿਰੰਕਾਰ ਨਾਲ ਮੇਲ ਹੋ ਗਇਆ ਹੈ ਤੇ ਅਸੀਂ ਤਖਤ ਪੁਰ ਜਾ ਚੜੇ ਹਾਂ। ਰਾਮ ਤੇ ਕਬੀਰ ਇਕਮਿਕ ਹੋ ਗਏ ਹਨ। ਕੋਈ ਦੋਹਾਂ ਵਿਚ ਪਛਾਣ ਨਹੀਂ ਕਰ ਸਕਦਾ।

ਆਪਣੇ ਸਲੋਕਾਂ ਵਿਚ ਵੀ ਕਬੀਰ ਜੀ ਨੇ ਇਹ ਭਾਵ ਪਰਗਟ ਕੀਤਾ ਹੈ:

ਕਬੀਰ ਸੁਰਗ ਨਰਕ ਤੇ ਮੈਂ ਰਹਿਓ ਸਤਿਗੁਰ ਕੇ ਪਰਸਾਦਿ।
ਚਰਨ ਕਮਲ ਕੀ ਮਉਜ ਮਹਿ ਰਹਉ ਅੰਤਿ ਅਰੁ ਆਦਿ। ੧੨੦। ਸ਼ਲੋਕ

ਸਤਿਗੁਰ ਦੀ ਮਿਹਰ ਨਾਲ ਮੈਂ ਸੁਰਗ ਤੇ ਨਰਕ ਦਾ ਖਿਆਲ ਛਡ ਦਿੱਤਾ ਹੈ। ਹੁਣ ਸਦਾ ਮੈਂ ਈਸ਼ਵਰ ਦੇ ਚਰਨ ਕਮਲ ਹਿਰਦੇ ਵਿਚ ਵਸਾ ਕੇ ਉਸ ਦਾ ਅਨੰਦ ਲੈ ਰਹਿਆ ਹਾਂ।

ਇਕ ਭੁਲੇਖਾ ਜੋ ਕੁਝ ਪੱਛਮੀ ਅਤੇ ਭਾਰਤੀ ਵਿਦਵਾਨਾਂ ਨੇ ਭਗਤ ਕਬੀਰ ਦਾ ਗੁਰੂ ਨਾਨਕ ਦਾ ਗੁਰੂ ਹੋਣ ਸੰਬੰਧੀ ਆਪਣੀਆਂ ਲਿਖਤਾਂ ਵਿਚ ਪਾਇਆ ਹੈ, ਅੱਗੇ ਕੁਝ ਹੋਰ ਲਿਖਣ ਤੋਂ ਪਹਿਲੋਂ ਉਸ ਦੀ ਨਿਰਮੂਲਤਾ ਸਿੱਧ ਕਰਨੀ ਜ਼ਰੂਰੀ ਹੈ। ਡਾਕਟਰ ਮੋਹਨ ਸਿੰਘ ਨੇ ਜੋ ਟੂਕ ਹਿੰਦੀ ਪੁਸਤਕ ਭਾਰਤ ਭ੍ਰਮਨ ਅਤੇ ਮੈਕਾਲਿਫ ਨੇ ਜੋ ਟੂਕ ਭਾਰਤ ਖੰਡ 'ਚ ਤ੍ਰਵਚਨ ਕੋਸ਼ ਵਿਚੋਂ ਦਿੱਤੀ ਹੈ ਉਹ ਦੋਵੇਂ ਕਬੀਰ ਦਾ ਕਾਲਵਾਸ ਹੋਣਾ ਸੰਨ 1448 ਵਿਚ ਦਸਦੀਆਂ ਹਨ। ਸ੍ਰੀ ਤਿਵਾੜੀ ਜਿਨ੍ਹਾਂ ਦੀ ਕਬੀਰ ਸੰਬੰਧੀ ਖੋਜ ਸਭ ਵਿਦਵਾਨਾਂ ਦੀ ਖੋਜ ਮਗਰੋਂ ਪ੍ਰਕਾਸ਼ਤ ਹੋਈ ਹੈ ਉਹ ਇਸ ਗੱਲ ਵਿਚ ਸਹਿਮਤ ਹਨ। ਇਸ ਦਾ ਭਾਵ ਇਹ ਨਿਕਲਦਾ ਹੈ ਕਿ ਗੁਰੂ ਨਾਨਕ ਦੇਵ ਜੀ ਦਾ ਜਨਮ ਕਬੀਰ ਦੇ ਕਾਲਵਾਸ ਹੋ ਜਾਣ ਤੋਂ ਇੱਕੀ ਸਾਲ ਮਗਰੋਂ ਹੋਇਆ। ਇਸ ਹਾਲਤ ਵਿਚ ਭਗਤ ਕਬੀਰ ਦਾ ਗੁਰੂ ਨਾਨਕ ਦੇਵ ਜੀ ਦਾ ਵਿਅਕਤੀਗਤ ਗੁਰੂ ਹੋਣਾ ਅਸੰਭਵ ਸਿੱਧ ਹੁੰਦਾ ਹੈ।

ਜੇ ਡਾਕਟਰ ਵਰਮਾ ਦੀ ਲਿਖਤ ਅਨੁਸਾਰ 1494 ਸੰਨ ਉਨ੍ਹਾਂ ਦੀ ਮ੍ਰਿਤੂ ਦਾ ਮੰਨੀਏ ਜਾਂ ਕਬੀਰ ਪੰਥੀਆਂ ਦੀ ਪਰੰਪਰਾ ਅਨੁਸਾਰ 1518 ਮੰਨੀਏ ਤਾਂ ਗੁਰੂ ਨਾਨਕ ਪਹਿਲੀ ਮਨੌਤ ਅਨੁਸਾਰ 25 ਸਾਲ ਦੇ ਸਨ ਤੇ ਪਿਛਲੀ ਮਨੌਤ ਅਨੁਸਾਰ 49 ਸਾਲ ਦੇ। ਕਬੀਰ ਜੀ ਦੇ ਕਾਲਵਾਸ ਹੋਣ ਦੇ ਇਹ ਸੰਨ ਮਿਥਿਆਂ ਗੁਰੂ ਨਾਨਕ ਦੇਵ ਜੀ ਨਾਲ ਉਨ੍ਹਾਂ ਦੀ ਮੁਲਾਕਾਤ ਸੰਭਵ ਹੋ ਸਕਦੀ ਹੈ। ਪਰ ਕਈ ਹੋਰ ਤੱਥਾਂ ਨੂੰ ਦ੍ਰਿਸ਼ਟੀ ਗੋਚਰ ਰਖਦਿਆਂ ਇਹ ਮੇਲ ਕਦੀ ਹੋਇਆ ਨਹੀਂ ਮਾਲੂਮ ਹੁੰਦਾ।

(1) ਕਬੀਰ ਪੰਥੀਆਂ ਵਿਚ ਇਹ ਰਿਵਾਇਤ ਹੈ ਕਿ ਰਾਮਾਨੰਦ ਕਬੀਰ ਦੇ ਗੁਰੂ ਸਨ ਪਰ ਸਿੱਖ ਇਤਿਹਾਸ ਜਾਂ ਪਰੰਪਰਾ ਵਿਚ ਅਜੇਹਾ ਕਥਨ ਕੋਈ ਨਹੀਂ ਲੱਭਦਾ ਕਿ ਕਬੀਰ ਜੀ ਨੂੰ ਗੁਰੂ ਨਾਨਕ ਦੇਵ ਜੀ ਨੇ ਗੁਰੂ ਧਾਰਿਆ ਸੀ।

(2) ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਕਬੀਰ ਦਾ ਨਾਮ ਕਿਤੇ ਵੀ ਨਹੀਂ ਆਉਂਦਾ। ਕੀ ਇਹ ਅਸਚਰਜ ਦੀ ਗੱਲ ਨਹੀਂ ਕਿ ਚੇਲਾ ਆਪਣੇ ਗੁਰੂ ਦਾ ਨਾਮ ਹੀ ਕਿਤੇ ਨਾ ਦਸੇ।

(3) ਗੁਰੂ ਨਾਨਕ ਲਗਭਗ 30 ਸਾਲ ਦੇ ਸਨ ਜਦੋਂ ਉਹਨਾਂ ਨੂੰ ਪਰਮ ਤੱਤ ਦਾ ਅਨੁਭਵੀ ਗਿਆਨ ਹੋਇਆ। ਕੋਈ ਜਨਮ ਸਾਖੀ ਇਹ ਨਹੀਂ ਕਹਿੰਦੀ ਕਿ ਉਹ ਉਸ ਤੋਂ ਪਹਿਲੋਂ ਪੰਜਾਬੋਂ ਬਾਹਰ ਗਏ। ਨਾ ਹੀ ਕਬੀਰ ਪਰ ਜੋ ਖੋਜ ਅਜ ਤੀਕ ਕੀਤੀ ਗਈ ਹੈ ਕਿਸੇ ਵੀ ਵਿਦਵਾਨ ਨੇ ਇਹ ਕਹਿਆ ਹੈ ਕਿ ਕਬੀਰ ਕਦੀ ਪੰਜਾਬ ਵਿਚ ਆਇਆ। ਪੁਰਾਣੀ ਜਨਮ ਸਾਖੀ ਨੇ ਇਸ ਵਿਰਤਾਂਤ ਨੂੰ ਇਕ ਰੂਪਕ ਦੇ ਤੌਰ ਪੁਰ ਇਸ ਪ੍ਰਕਾਰ ਲਿਖਿਆ ਹੈ :

'ਇਕ ਦਿਨ ਆਗਿਆ ਪਰਮੇਸਰ ਕੀ ਹੋਈ। ਜੋ ਨਿਤਾਪ੍ਰਤਿ ਦਰੀਆਉ ਵੈਦਾ ਆਹਾ। ਸੁ ਇਕਿ ਦਿਨਿ ਇਕੁ ਖਿਜਮਤਿਦਾਰੁ ਲੈ ਕਰਿ ਗਇਆ। ਕਪੜੇ ਲਾਹਿ ਖਿਜਮਤਿਦਾਰ ਦੇ ਹਵਾਲੇ ਕੀਤੇ ਆਪਿ ਨਾਵਣਿ ਪਇਆ। ਜਿਉ ਪਇਆ ਤਿਉ ਆਗਿਆ ਪਰਮੇਸਰ ਕੀ ਨਾਲਿ ਸੇਵਕ ਲੈ ਗਏ। ਦਰਗਾਹ ਪਰਮੇਸਰ ਕੀ ਸੇਵਕਾਂ ਜਾਇ ਅਰਜ ਕੀਤੀ ਜੀ ਨਾਨਕ ਹਾਜਰੁ ਹੈ। ਤਬਿ ਸਚੀ ਦਰਗਾਹ ਦਰਸਨੁ ਹੋਆ। ਸਾਹਿਬੁ ਮਿਹਰਵਾਨ ਹੋਆ।'

ਅੱਗੇ ਖਿਜਮਤਿਦਾਰ ਦੇ ਖੜਾ ਖੜਾ ਥੱਕ ਜਾਣ ਦਾ ਜ਼ਿਕਰ ਹੈ। ਉਸ ਫਿਰ ਖਾਨ ਨੂੰ ਜਾ ਦਸਿਆ, ਖਾਨ ਨੇ ਆ ਕੇ ਮਲਾਹ ਬੁਲਾਏ, ਜਾਲ ਸੁਟਵਾਏ ਪਰ ਪਤਾ ਕੁਝ ਨਾ ਲਗਾ। ਖਾਨ ਦਲਗੀਰ ਹੋ ਕੇ ਮੁੜ ਗਇਆ।

'ਅਖਿਓਸੁ ਨਾਨਕ ਭਲਾ ਵਜੀਰੁ ਥਾ। ਖਾਨ ਘਰਿ ਆਇਆ। ਪਰਮੇਸਰ ਕੀ ਹੋਈ ਜੋ ਨਾਨਕੁ ਭਗਤੁ ਹਾਜਰੁ ਹੋਆ। ੩। ਅੰਮ੍ਰਿਤ ਦਾ ਕਟੋਰਾ ਭਰਿ ਕਰਿ ਆਗਿਆ ਨਾਲਿ ਮਿਲਿਆ ਹੁਕਮੁ ਹੋਆ ਨਾਨਕ ਇਹੁ ਅੰਮ੍ਰਿਤ ਮੇਰਾ ਨਾਮ ਕਾ ਪਿਆਲਾ ਹੈ ਤੂੰ ਪੀਉ! ਤਬ ਗੁਰੂ ਨਾਨਕ ਤਸਲੀਮ ਕੀਤਾ। ਪਿਆਲਾ ਪੀਤਾ। ਸਾਹਿਬੁ ਮਿਹਰੁਵਾਨੁ ਹੋਆ। ਨਾਨਕ ਮੈ ਤੇਰੇ ਨਾਲਿ ਹਾਂ। ਮੈ ਤੇਰੇ ਤਾਈ ਨਿਹਾਲੁ ਕੀਆ ਹੈ।...ਤੂੰ ਜਾਇ ਕਰਿ ਮੇਰਾ ਨਾਮੁ ਜਪੁ ਅਰੁ ਲੋਕਾ ਥੀ ਭੀ ਜਪਾਇ ਅਰੁ ਸੰਸਾਰੁ ਥੀ ਨਿਰਲੇਪ ਰਹੁ। ਨਾਮੁ ਦਾਨੁ ਇਸਨਾਨੁ ਸੇਵਾ ਸਿਮਰਨ ਵਿਚਿ ਰਹੁ। ਮੈ ਤੇਰੇ ਤਾਈ ਆਪਣਾ ਨਾਮੁ ਦੀਆ ਹੈ। ਤੂੰ ਏਹਾ ਕਿਰਤਿ ਕਰਿ[23]।'

ਇਕ ਟੂਕ ਦਾ ਭਾਵ ਇਹ ਹੈ ਕਿ ਗੁਰੂ ਨਾਨਕ ਦੇਵ ਨੂੰ ਨਾਮ ਦਾ ਪਿਆਲਾ ਦੇਣ ਵਾਲਾ ਅਰਥਾਤ ਗੁਰੂ ਆਪ ਨਿਰੰਕਾਰ ਸੀ।

ਇਸ ਘਟਨਾ ਦੀ ਪ੍ਰੋੜ੍ਹਤਾ ਭਾਈ ਗੁਰਦਾਸ ਜੀ ਨੇ ਆਪਣੀ ਪਹਿਲੀ ਵਾਰ ਦੀ ਪਉੜੀ ੨੪ ਵਿਚ ਇਸ ਪ੍ਰਕਾਰ ਕੀਤੀ ਹੈ :

---

[23]ਅਤਿ ਪੁਰਾਤਨ ਜਨਮਸਾਖੀ ਜੋ ਸਿੰਘ ਸਭਾ ਲਾਹੌਰ ਨੇ ਟਿੰਡੀਮਨ ਪ੍ਰੈਸ ਲਾਹੌਰ ਤੋਂ ਛਪਵਾਈ, ਪੰਨਾ 2੪-29

ਪਹਿਲਾਂ ਬਾਬੇ ਪਾਯਾ ਬਖਸ਼ ਦਰ ਪਿਛੋਂ ਦੇ ਫਿਰ ਘਾਲ ਕਮਾਈ।
ਰੇਤ ਅੱਕ ਆਹਾਰ ਕਰ ਰੋੜਾਂ ਦੀ ਗੁਰ ਕਰੀ ਵਿਛਾਈ।
ਭਾਰੀ ਕਰੀ ਤਪੱਸਿਆ ਬਡੇ ਭਾਗ ਹਰਿ ਸਯੋ ਬਣਿ ਆਈ।
ਬਾਬਾ ਪੈਂਦਾ ਸਚ ਖੰਡ ਨਉਨਿਧਿ ਨਾਮ ਗਰੀਬੀ ਪਾਈ।
ਬਾਬਾ ਦੇਖੈ ਧਯਾਨ ਧਰ ਜਲਦੀ ਸਭ ਪ੍ਰਿਥਮੀ ਦਿਸ ਆਈ।
ਬਾਝਹੁ ਗੁਰੂ ਗੁਬਾਰ ਹੈ, ਹੈ ਹੈ ਕਰਦੀ ਸੁਣੀ ਲੁਕਾਈ।
ਬਾਬੇ ਭੇਖ ਬਣਾਇਆ ਉਦਾਸੀ ਦੀ ਰੀਤ ਚਲਾਈ।
ਚੜਿਆ ਸੋਧਨ ਧਰਤ ਲੁਕਾਈ। ੨੪।

ਜਿਸ ਤੋਂ ਸਾਫ਼ ਪ੍ਰਗਟ ਹੈ ਕਿ ਨਾਮ ਉਨ੍ਹਾਂ ਨੂੰ ਆਪ ਪਰਮੇਸ਼ਰ ਨੇ ਦਿੱਤਾ।

ਮਾਝ ਕੀ ਵਾਰ ਦੀ 27ਵੀਂ ਪਉੜੀ ਵਿਚ ਗੁਰੂ ਨਾਨਕ ਦੇਵ ਜੀ ਨੇ ਇਸ ਘਟਨਾ ਵੱਲ ਆਪ ਸੈਣਤ ਕੀਤੀ ਹੈ:

ਹਉ ਢਾਢੀ ਵੇਕਾਰੁ ਕਾਰੇ ਲਾਇਆ।
ਰਾਤ ਦਿਹੈ ਕੈ ਵਾਰ ਧੁਰਹੁ ਫੁਰਮਾਇਆ।
ਢਾਢੀ ਸਚੈ ਮਹਲਿ ਖਸਮਿ ਬੁਲਾਇਆ।
ਸਚੀ ਸਿਫਤ ਸਾਲਾਹ ਕਪੜਾ ਪਾਇਆ।
ਸਚਾ ਅੰਮ੍ਰਿਤ ਨਾਮੁ ਭੋਜਨੁ ਆਇਆ।
ਗੁਰਮਤੀ ਖਾਧਾ ਰਜਿ ਤਿਨਿ ਸੁਖੁ ਪਾਇਆ।
ਢਾਢੀ ਕਰੇ ਪਸਾਉ ਸਬਦੁ ਵਜਾਇਆ।
ਨਾਨਕ ਸਚੁ ਸਾਲਾਹਿ ਪੂਰਾ ਪਾਇਆ। ੨੭।

ਮੈਂ ਇਕ ਬੇਕਾਰ ਢਾਢੀ ਸਾਂ, ਮੈਨੂੰ ਨਿਰੰਕਾਰ ਨੇ ਕੰਮ ਪੁਰ ਲਾ ਦਿੱਤਾ। ਧੁਰੋਂ ਹੁਕਮ ਹੋਇਆ ਕਿ ਰਾਤ ਦਿਨ ਮੇਰਾ ਜਸ ਗਾਇਆ ਕਰ। ਢਾਢੀ ਨੂੰ ਮਾਲਿਕ ਨੇ ਸੱਚੇ ਮਹੱਲ ਵਿਚ ਬੁਲਾਇਆ ਅਤੇ ਉਸ ਨੂੰ ਪਰਮੇਸ਼ਰ ਦੇ ਸਦੀਵੀ ਗੁਣ ਗਾਣ ਦਾ ਸਿਰੋਪਾ ਬਖਸ਼ਿਆ। ਉਸ ਨੂੰ ਅਮਰ ਕਰਨ ਵਾਲੇ ਸੱਚੇ ਨਾਮ ਦਾ ਭੋਜਨ ਮਿਲਿਆ। ਜਿਸ ਨੇ ਗੁਰੂ ਦੀ ਸਿਖਿਆ ਅਨੁਸਾਰ ਇਹ ਭੋਜਨ ਰਜ ਕੇ ਖਾਧਾ, ਉਹ ਸੁਖੀ ਹੋ ਗਏ। ਢਾਢੀ ਨੇ ਸ਼ਬਦ ਦੁਆਰਾ ਇਹ ਪ੍ਰਗਟ ਕੀਤਾ! ਹੇ ਨਾਨਕ! ਸੱਚ ਦੀ ਸਿਫਤ ਕਰਕੇ ਪੂਰੇ ਦਾ ਮੇਲ ਹੋ ਜਾਂਦਾ ਹੈ।

(4) ਗੁਰਮਤਿ ਅਨੁਸਾਰ ਆਪਣੇ ਗੁਰੂ ਦੇ ਨਾਮ ਨੂੰ ਲੁਕਾਣਾ ਪਾਪ ਹੈ। ਵਾਰ ਗਉੜੀ ਦੀ 26ਵੀਂ ਪਉੜੀ ਦਾ ਪਹਿਲਾ ਸਲੋਕ ਮਹੱਲੇ ਤੀਜੇ ਦਾ ਇਸ ਪ੍ਰਕਾਰ ਹੈ:

ਜਿਨਿ ਗੁਰੁ ਗੋਪਿਆ ਆਪਣਾ ਤਿਸੁ ਠਉਰ ਨ ਠਾਉ।
ਹਲਤੁ ਪਲਤੁ ਦੋਵੇ ਗਏ ਦਰਗਹ ਨਾਹੀ ਥਾਉ।

ਇਸੇ ਵਾਰ ਦੀ ਅੱਠਵੀਂ ਪਉੜੀ ਦਾ ਦੂਜਾ ਸਲੋਕ ਮ: ੪ ਇਸ ਦੀ ਪੁਸ਼ਟੀ ਕਰਦਾ ਹੈ:

ਜੋ ਗੁਰ ਗੋਪੇ ਆਪਣਾ ਸੁ ਭਲਾ ਨਾਹੀ ਪੰਚਹੁ
ਓਨਿ ਲਾਹਾ ਮੂਲੁ ਸਭੁ ਗਵਾਇਆ।

(5) ਜਦੋਂ ਗੁਰੂ ਨਾਨਕ ਬਨਾਰਸ ਗਏ ਤਾਂ ਪੁਰਾਤਨ ਜਨਮ ਸਾਖੀ ਪੰਡਿਤ

ਚਤੁਰਦਾਸ ਦੇ ਮੇਲ ਦਾ ਜ਼ਿਕਰ ਕਰਦੀ ਹੈ ਪਰੰਤੂ ਕਬੀਰ ਜਾਂ ਉਸ ਦੇ ਕਿਸੇ ਗੱਦੀ ਨਸ਼ੀਨ ਨੂੰ ਮਿਲਣ ਦਾ ਕੋਈ ਵਰਣਨ ਨਹੀਂ ।

(6) 'ਸਿਧ ਗੋਸ਼ਟ' ਵਿਚ ਜੋਗੀਆਂ ਨੇ ਗੁਰੂ ਨਾਨਕ ਪੁਰ ਸਿੱਧਾ ਪ੍ਰਸ਼ਨ ਕੀਤਾ ।

**ਪ੍ਰਸ਼ਨ** : ਕਵਣ ਮੂਲੁ ਕਵਣ ਮਤਿਵੇਲਾ । ਤੇਰਾ ਕਵਣੁ ਗੁਰੂ ਜਿਸਕਾ ਤੂੰ ਚੇਲਾ ।
ਕਵਣ ਕਥਾ ਲੇ ਰਹਹੁ ਨਿਰਾਲੇ । ਬੋਲੈ ਨਾਨਕੁ ਸੁਣਹੁ ਤੁਮ ਬਾਲੇ ।
ਏਸੁ ਕਥਾ ਕਾ ਦੇਇ ਬੀਚਾਰੁ । ਭਵਜਲੁ ਸਬਦਿ ਲੰਘਾਵਣਹਾਰੁ ।੪੩ ।

**ਉਤਰ** : ਪਵਨ ਅਰੰਭੁ ਸਤਿਗੁਰ ਮਤਿ ਵੇਲਾ । ਸਬਦੁ ਗੁਰੂ ਸੁਰਤਿ ਧੁਨਿ ਚੇਲਾ ।
ਅਕਥ ਕਥਾ ਲੇ ਰਹਉ ਨਿਰਾਲਾ । ਨਾਨਕ ਜੁਗਿ ਜੁਗਿ ਗੁਰ ਗੋਪਾਲਾ ।
ਏਕੁ ਸਬਦੁ ਜਿਤੁ ਕਥਾ ਵੀਚਾਰੀ । ਗੁਰਮੁਖਿ ਹਉਮੈ ਅਗਨਿ ਨਿਵਾਰੀ
।੪੪ ।

ਇਸ ਵਿਚ ਗੁਰੂ ਨਾਨਕ ਜੀ ਨੇ ਸ਼ਬਦ ਨੂੰ ਆਪਣਾ ਗੁਰੂ ਦਸਿਆ ਹੈ ਜਿਸ ਦਾ ਭਾਵ ਹੈ ਕਿ ਨਿਰੰਕਾਰ ਹੀ ਮੇਰਾ ਗੁਰੂ ਹੈ ।

(7) ਤਿੰਨ ਹੋਰ ਸ਼ਬਦ ਹਨ ਜਿਨ੍ਹਾਂ ਵਿਚ ਉਨ੍ਹਾਂ ਇਹ ਦਸਿਆ ਹੈ ਕਿ ਮੇਰਾ ਗੁਰੂ ਪਾਰਬ੍ਰਹਮ ਪਰਮੇਸ਼ਰ ਹੈ :

(ੳ) ਤਤੁ ਨਿਰੰਜਨੁ ਜੋਤਿ ਸਬਾਈ ਸੋਹੰ ਭੇਦੁ ਨ ਕੋਈ ਜੀਉ ।
ਅਪਰੰਪਰ ਪਾਰਬ੍ਰਹਮ ਪਰਮੇਸਰੁ ਨਾਨਕ ਗੁਰ ਮਿਲਿਆ ਸੋਈ ਜੀਉ ।
।੪।੧੧। ਸੋਰਠਿ

ਜੋ ਮਾਇਆ ਰਹਿਤ ਪਰਮ ਤੱਤ ਹੈ ਜਿਸ ਦੀ ਜੋਤੀ ਸਭ ਵਿਚ ਹੈ ਹੁਣ ਉਸ ਦੇ ਅਤੇ ਮੇਰੇ ਵਿਚ ਕੋਈ ਭੇਦ ਨਹੀਂ । ਪਰੇ ਤੋਂ ਪਰੇ ਜੋ ਪਾਰਬ੍ਰਹਮ ਪਰਮੇਸਰ ਹੈ ਉਹ ਨਾਨਕ ਨੂੰ ਗੁਰੂ ਮਿਲਿਆ ਹੈ ।

(ਅ) ਜਪ ਤਪ ਸੰਜਮ ਕਰਮ ਨ ਜਾਨਾ ਨਾਮੁ ਜਪੀ ਪ੍ਰਭ ਤੇਰਾ ।
ਗੁਰੁ ਪਰਮੇਸਰੁ ਨਾਨਕ ਭੇਟਿਓ ਸਾਚੈ ਸਬਦਿ ਨਿਬੇਰਾ ।੩।੬। ਰਾਮਕਲੀ

ਹੇ ਪ੍ਰਭੂ ! ਮੈਂ ਤੇਰਾ ਨਾਮ ਹੀ ਜਪਦਾ ਹਾਂ ਹੋਰ ਕੋਈ ਜਪ, ਤਪ, ਸੰਜਮ ਨਹੀਂ ਜਾਣਦਾ । ਨਾਨਕ ਨੂੰ ਪਰਮੇਸਰ ਗੁਰੂ ਮਿਲਿਆ ਹੈ । ਸਚੇ ਸਬਦ ਰਾਹੀਂ ਨਿਬੇੜਾ ਹੋ ਗਇਆ ਹੈ ।

(ੲ) ਮਿਲੇ ਗੁਰ ਸਾਚੇ ਜਿਨਿ ਰਚੁ ਰਾਚੇ ਕਿਰਤ ਵੀਚਾਰਿ ਪਤੀਣਾ ।੮।
ਰਾਮਕਲੀ ਦਖਣੀ ਅਸਟਪਦੀਆਂ

ਉਹ ਸੱਚਾ ਗੁਰੂ ਜਿਸ ਨੇ ਸਾਰੀ ਰਚਨਾ ਰਚੀ ਸਾਨੂੰ ਮਿਲਿਆ । ਉਸ ਦੀ ਕੀਤੀ ਸ੍ਰਿਸ਼ਟੀ ਪੁਰ ਵੀਚਾਰ ਕਰਕੇ ਮੈਨੂੰ ਨਿਸਚਾ ਆਇਆ ।

(8) ਗੁਰੂ ਗ੍ਰੰਥ ਸਾਹਿਬ ਵਿਚ ਗੁਰੂਆਂ ਦੀ ਬਾਣੀ ਦਰਜ ਕਰਨ ਵੇਲੇ ਗੁਰੂ ਅਰਜਨ ਦੇਵ ਜੀ ਨੇ ਇਹ ਕ੍ਰਮ ਰਖਿਆ ਹੈ । ਪਹਲੋਂ ਗੁਰੂ ਨਾਨਕ, ਫਿਰ ਦੂਜੀ ਪਾਤਸ਼ਾਹੀ, ਫਿਰ ਤੀਜੀ, ਫਿਰ ਚੌਥੀ, ਫਿਰ ਪੰਜਵੀਂ, ਫਿਰ ਨਾਵੀਂ । ਭਗਤਾਂ ਦੀ ਬਾਣੀ ਵਿਚ ਪਹਿਲੋਂ ਕਬੀਰ ਜੀ ਦੀ ਹੈ । ਜੇ ਕਬੀਰ ਜੀ ਗੁਰੂ ਨਾਨਕ ਦੇਵ ਜੀ ਦੇ ਗੁਰੂ ਹੁੰਦੇ ਤਾਂ ਪਹਿਲੋਂ ਉਨ੍ਹਾਂ ਦੀ

ਬਾਣੀ ਆਉਣੀ ਸੀ।

ਅਸਲੀ ਗਲ ਇਹ ਹੈ ਕਿ ਤੀਜੇ ਗੁਰੂ ਜੋ ਗੁਰੂ ਅੰਗਦ ਦੀ ਸਰਣ ਲੈਣ ਤੋਂ ਪਹਲੋਂ ਵੈਸ਼ਨਵ ਮਤ ਦੇ ਅਨੁਯਾਈ ਸਨ ਸਾਲ ਦੇ ਸਾਲ ਗੰਗਾ ਇਸ਼ਨਾਨ ਲਈ ਜਾਂਦੇ ਸਨ। ਉਨ੍ਹਾਂ ਦੀ ਬਾਣੀ ਵਿਚ ਕਬੀਰ ਜੀ ਦਾ ਜ਼ਿਕਰ ਆਇਆ ਹੈ। ਉਨ੍ਹਾਂ ਦੀਆਂ ਲਿਖਵਾਈਆਂ ਪੋਥੀਆਂ ਵਿਚ ਜੋ ਗੋਇੰਦਵਾਲ ਦੀਆਂ ਪੋਥੀਆਂ ਦੇ ਨਾਮ ਨਾਲ ਪ੍ਰਸਿਧ ਹਨ ਕੀਬਰ ਜੀ ਤਥਾ ਹੋਰ ਭਗਤਾਂ ਦੀ ਬਾਣੀ ਹੈ। ਗੁਰੂ ਅਰਜਨ ਦੇਵ ਜੀ ਨੇ ਬੀੜ ਬੰਨ੍ਹਣ ਵੇਲੇ ਉਸ ਬਾਣੀ ਨੂੰ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕੀਤਾ। ਬਾਵਾ ਪ੍ਰੇਮ ਸਿੰਘ ਜੀ ਹੋਤੀ ਵਾਲਿਆਂ ਨੇ ਉਨ੍ਹਾਂ ਪੋਥੀਆਂ ਨੂੰ ਚੰਗੀ ਤਰ੍ਹਾਂ ਵਾਚਿਆ ਸੀ। ਉਨ੍ਹਾਂ ਆਪਣੀ ਚਿਠੀ ਵਿਚ ਜੋ ਮੈਂ 'ਸ੍ਰੀ ਕਰਤਾਰਪੁਰੀ ਬੀੜ ਦੇ ਦਰਸ਼ਨ' ਨਾਮ ਦੀ ਪੁਸਤਕ ਵਿਚ ਪ੍ਰਕਾਸ਼ਿਤ ਕੀਤੀ ਹੈ ਮੈਨੂੰ ਲਿਖਿਆ ਸੀ ਕਿ 7 ਸ਼ਬਦ ਕਬੀਰ ਜੀ ਦੇ ਜੋ ਉਨ੍ਹਾਂ ਪੋਥੀਆਂ ਵਿਚ ਹਨ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਲਏ ਗਏ। ਇਕ ਸ਼ਬਦ ਤੇ ਇਕ ਸ਼ਲੋਕ ਕਬੀਰ ਜੀ ਦਾ ਜੋ ਗਲਤੀ ਨਾਲ ਬੀੜ ਵਿਚ ਚੜ੍ਹ ਗਏ ਸਨ ਉਹ ਕਟ ਦਿਤੇ ਗਏ ਹਨ। ਜੇ ਕਬੀਰ ਜੀ ਗੁਰੂ ਨਾਨਕ ਦੇ ਗੁਰੂ ਹੁੰਦੇ ਤਾਂ ਇਹ ਕਿਸ ਤਰ੍ਹਾਂ ਸੰਭਵ ਹੋ ਸਕਦਾ ਸੀ ?

ਅਗੇ ਅਸੀਂ ਲਿਖ ਚੁਕੇ ਹਾਂ ਕਿ ਭਗਤ ਕਬੀਰ ਜੀ ਨੇ ਮਲੂਮ ਹੁੰਦਾ ਹੈ ਸਿਮਰਨ ਦਾ ਅਭਿਅਸ ਕਰਨ ਤੋਂ ਪਹਲੋਂ ਹਠ ਯੋਗ ਦੇ ਸਾਧਨਾ ਦਾ ਅਭਿਆਸ ਕੀਤਾ ਸੀ। ਹੁਣ ਅਸੀਂ ਉਹ ਸ਼ਬਦ ਗੁਰੂ ਗ੍ਰੰਥ ਸਾਹਿਬ ਵਿਚੋਂ ਦਿੰਦੇ ਹਾਂ ਜੋ ਇਸ ਮਨੌਤ ਦੀ ਪ੍ਰੋੜ੍ਹਤਾ ਕਰਦੇ ਹਨ :

(ੳ) ਉਲਟੀ ਗੰਗਾ ਜਮੁਨ ਮਿਲਾਵਉ ।
ਬਿਨੁ ਜਲ ਸੰਗਮ ਮਨ ਮਹਿ ਨਾਵਹੁ । ੧੯ । ਗਉੜੀ

ਗੰਗਾ ਉਸ ਨਾੜੀ ਦਾ ਨਾਮ ਹੈ ਜੋ ਖੱਬੀ ਸੁਰ ਚਲਾਂਦੀ ਹੈ। ਜਮੁਨਾ ਉਸ ਦਾ ਜੋ ਸੱਜੀ ਸੁਰ। ਸੁਆਸਾਂ ਨੂੰ ਰੋਕ ਕੇ ਇਨ੍ਹਾਂ ਨੂੰ ਗੰਗਾ ਜਮੁਨਾ ਰਾਹੀਂ ਪ੍ਰਾਣਾਯਾਮ ਕਰਕੇ ਸੁਖਮਨਾ ਵਿਚ ਲੈ ਜਾਉ। ਇਨ੍ਹਾਂ ਤਿੰਨਾਂ ਨਾੜੀਆਂ ਦਾ ਮੇਲ ਸੰਘ ਦੇ ਪੁਲਾੜ ਵਿਚ ਹੁੰਦਾ ਹੈ। ਇਸ ਤ੍ਰਿਬੇਣੀ ਸੰਗਮ ਵਿਚ ਹੇ ਮਨ ! ਬਿਨਾਂ ਜਲ ਦੇ ਇਸ਼ਨਾਨ ਕਰੋ। ਇਸ ਅਸਥਾਨ ਵਿਚ ਪੁਜ ਕੇ ਯੋਗੀ ਪੁਰ ਮਾਇਆ ਦਾ ਪ੍ਰਭਾਵ ਨਹੀਂ ਪੈਂਦਾ। ਇਸ ਲਈ ਇਥੇ ਪੁਜ ਕੇ ਮਾਇਆ ਦੇ ਪ੍ਰਭਾਵ ਤੋਂ ਰਹਿਤ ਹੋ ਜਾਵੋ :

(ਅ) ਉਲਟਤ ਪਵਨ ਚਕ੍ਰ ਖਟੁ ਭੇਦੇ ਸੁਰਤਿ ਸੁੰਨ ਅਨਰਾਗੀ ।
ਆਵੈ ਨ ਜਾਇ ਮਰੈ ਨ ਜੀਵੈ ਤਾਸੁ ਖੋਜੁ ਬੈਰਾਗੀ । ੧ ।
ਮੇਰੋ ਮਨ ਮਨ ਹੀ ਉਲਟਿ ਸਮਾਨਾ ।
ਗੁਰਪਰਸਾਦਿ ਅਕਲਿ ਭਈ ਅਵਰੈ ਨਾਤਰੁ ਥਾ ਬੇਗਾਨਾ । ੧ । ਰਹਾਉ
। ੪੭ । ਗਉੜੀ ਬੈਰਾਗਣਿ

ਸੁਆਸਾਂ ਨੂੰ ਉਲਟਾ ਕੇ ਛੇ ਚਕ੍ਰ ਵਿੰਨ੍ਹੇ। ਸੁਰਤ ਅਫੁਰ ਅਵਸਥਾ ਦੀ ਪ੍ਰੇਮੀ ਹੋ ਗਈ। ਹੇ ਬੈਰਾਗੀ ! ਉਸ ਨੂੰ ਢੂੰਢ ਜੋ ਨਾ ਆਂਵਦਾ ਹੈ ਨਾ ਜਾਂਦਾ ਹੈ ਨਾ ਜੰਮਦਾ ਹੈ ਨਾ ਮਰਦਾ ਹੈ। ਮੇਰਾ ਮਨ (ਬਾਹਰਲੇ ਵਿਸ਼ਿਆਂ ਤੋਂ) ਹਟ ਆਪਣੇ ਆਪ ਵਿਚ ਹੀ ਸਮਾ ਗਇਆ। ਗੁਰੂ

ਦੀ ਕਿਰਪਾ ਦੁਆਰਾ ਬੁੱਧੀ ਬਦਲ ਗਈ, ਨਹੀਂ ਤਾਂ ਮੈਂ ਗਿਆਨ ਹੀਨ ਸਾਂ।

(ੲ) ਬਟੂਆ ਏਕੁ ਬਹਤਰਿ ਆਧਾਰੀ ਏਕੋ ਜਿਸਹਿ ਦੁਆਰਾ।
ਨਵੈ ਖੰਡ ਕੀ ਪ੍ਰਿਥਮੀ ਮਾਗੈ ਸੋ ਜੋਗੀ ਜਗਿ ਸਾਰਾ। ੧।
ਐਸਾ ਜੋਗੀ ਨਉਨਿਧਿ ਪਾਵੈ।
ਤਲਕਾ ਬ੍ਰਹਮੁ ਲੇ ਗਗਨਿ ਚਰਾਵੈ। ੧। ਰਹਾਉ। ੭। ਆਸਾ

ਜੋਗੀ ਮੰਨਦੇ ਹਨ ਕਿ ਸਰੀਰ ਵਿਚ ੭੨ ਹਜ਼ਾਰ ਨਾੜੀਆਂ ਹਨ। ਇਹ ਬਟੂਆ ਭਾਵ ਸਰੀਰ ਬਹੱਤਰ ਹਜ਼ਾਰ ਨਾੜੀਆਂ ਦੇ ਆਸਰੇ ਖੜਾ ਹੈ (ਬਟੂਆ ਉਹ ਥੈਲੀ ਹੈ ਜਿਸ ਵਿਚ ਜੋਗੀ ਭਸਮ ਰਖਦੇ ਹਨ)। (ਚਾਰ ਟੋਟੇ ਬਾਹਵਾਂ ਦੇ, ਚਾਰ ਲੱਤਾਂ ਦੇ ਅਤੇ ਇਕ ਧੜ)। ਸਰੀਰ ਨੂੰ ਇਨ੍ਹਾਂ ਨਵਾਂ ਖੰਡਾਂ ਦੀ ਪ੍ਰਿਥਵੀ ਆਖਿਆ ਹੈ। ਉਹੋ ਹੀ ਜੋਗੀ ਇਸ ਜਗ ਵਿਚ ਸ੍ਰੇਸ਼ਟ ਹੈ ਜੋ ਇਸ ਸਰੀਰ ਵਿਚ ਹੀ ਭਿਖਿਆ ਮੰਗਦਾ ਹੈ। ਅਜੇਹੇ ਜੋਗੀ ਨੂੰ ਨੌ ਨਿਧਾਂ ਮਿਲ ਜਾਂਦੀਆਂ ਹਨ ਜੋ ਪ੍ਰਾਨਾਂ ਨੂੰ ਹੇਠੋਂ ਰੋਕ ਕੇ ਦਸਮ ਦੁਆਰ ਵਿਚ ਲੈ ਜਾਵੇ।

(ਸ) ਤਰਵਰੁ ਏਕੁ ਅਨੰਤ ਡਾਰ ਸਾਖਾ ਪੁਹਪ ਪਤ੍ਰ ਰਸ ਭਰੀਆ।
ਇਹ ਅੰਮ੍ਰਿਤ ਕੀ ਬਾੜੀ ਹੈ ਰੇ ਤਿਨਿ ਹਰਿ ਪੂਰੈ ਕਰੀਆ। ੧।
ਜਾਨੀ ਜਾਨੀ ਰੇ ਰਾਜਾ ਰਾਮ ਕੀ ਕਹਾਨੀ।
ਅੰਤਰਿ ਜੋਤਿ ਰਾਮ ਪਰਗਾਸਾ ਗੁਰਮੁਖਿ ਬਿਰਲੈ ਜਾਨੀ। ੧। ਰਹਾਉ।
ਭਵਰੁ ਏਕੁ ਪੁਹਪ ਰਸ ਬੀਧਾ ਬਾਰਹ ਲੇ ਉਰਧਰਿਆ।
ਸੋਰਹ ਮਧੇ ਪਵਨੁ ਝਕੋਰਿਆ ਆਕਾਸੇ ਫਰੁਫਰਿਆ। ੨।
ਸਹਜ ਸੁੰਨਿ ਇਕੁ ਬਿਰਵਾ ਉਪਜਿਆ ਧਰਤੀ ਜਲਹਰੁ ਸੋਖਿਆ।
ਕਹਿ ਕਬੀਰ ਹਉ ਤਾ ਕਾ ਸੇਵਕੁ ਜਿਨਿ ਇਹੁ ਬਿਰਵਾ ਦੇਖਿਆ। ੩। ੬।
ਰਾਮਕਲੀ

ਸਰੀਰ ਇਕ ਰੁਖ ਹੈ ਜਿਸ ਵਿਚ ਬੇਅੰਤ ਨਾੜੀਆਂ ਆਦਿ ਸ਼ਾਖਾਂ ਹਨ ਅਤੇ ਰਸ ਨਾਲ ਭਰੇ ਹੋਏ ਪੁਸ਼ਪ ਪਤ੍ਰ (ਚੱਕਰ) ਹਨ। ਇਹ ਤਾਂ ਅੰਮ੍ਰਿਤ ਨਾਲ ਭਰਿਆ ਬਗੀਚਾ ਹੈ ਤੇ ਇਸ ਨੂੰ ਰਚਣਵਾਲਾ ਹਰੀ ਹੈ। ਅਸੀਂ ਹੁਣ ਪ੍ਰਕਾਸ਼ਮਾਨ ਰਾਮ ਦੀ ਕਥਾ ਸਮਝ ਲਈ ਹੈ। ਇਹ ਕਥਾ ਕਿਸੇ ਵਿਰਲੇ ਨੇ ਗੁਰੂ ਦੁਆਰਾ ਜਿਸ ਦੇ ਅੰਦਰ ਰਾਮ ਦਾ ਚਾਨਣ ਹੈ, ਜਾਣੀ ਹੈ। (ਛੇ ਚਕਰਾਂ ਨੂੰ ਕਮਲ ਆਖਿਆ ਜਾਂਦਾ ਹੈ। ਹਿਰਦੇ ਵਿਚ ਜੋ ਚਕ੍ਰ ਹੈ ਉਸ ਨੂੰ ਬਾਰਾ ਦਲ ਕਮਲ ਕਹਿਆ ਜਾਂਦਾ ਹੈ ਅਤੇ ਵਿਸ਼ੁੱਧੀ ਚਕ੍ਰ ਜੋ ਕੰਠ ਵਿਚ ਹੈ ਸੋਲਾਂ ਦਲ ਕਮਲ) ਇਕ ਜਗਿਆਸੂ ਰੂਪ ਭੌਰਾ ਜੋ ਇਨ੍ਹਾਂ ਦੇ ਰਸ ਦਾ ਵਿਨ੍ਹਿਆ ਹੋਇਆ ਹੈ ਉਹ ਰਿਦੇ ਕਮਲ (ਬਾਰਾਂ ਦਲਾਂ ਵਾਲੇ) ਵਿਚ (ਪ੍ਰਾਣਾਯਾਮ ਦੁਆਰਾ) ਜਾ ਟਿਕਿਆ। ਫਿਰ ਸੋਲਾਂ ਦਲਾਂ ਵਾਲ ਵਿਸ਼ੁੱਧੀ ਚਕ੍ਰ ਦੇ ਕਮਲ ਨੂੰ ਸੁਆਸਾਂ ਨੇ ਜਾ ਹਿਲਾਇਆ ਅਤੇ ਉਸ ਭੌਰੇ ਨੇ ਦਸਮ ਦੁਆਰ ਵਿਚ ਜਾ ਪਰ ਮਾਰੇ। ਸਹਜੇ ਹੀ ਅਫੁਰ ਅਵਸਥਾ ਦਾ ਰੁਖ ਪੈਦਾ ਹੋ ਗਇਆ ਜਿਸ ਨੇ ਸੰਸਾਰਕ ਵਾਸ਼ਨਾਵਾਂ ਦਾ ਜਲ ਸੁਕਾ ਦਿੱਤਾ। ਕਬੀਰ ਜੀ ਕਹਿੰਦੇ ਹਨ ਮੈਂ ਉਸ ਦਾ ਸੇਵਕ ਹਾਂ ਜਿਸ ਨੇ ਇਹ ਰੁਖ ਵੇਖਿਆ ਹੈ।

(ਹ) ਬੰਧਚਿ ਬੰਧਨੁ ਪਾਇਆ । ਮੁਕਤੈ ਗੁਰਿ ਅਨਲੁ ਬੁਝਾਇਆ ।
ਜਬ ਨਖਸਿਖ ਇਹੁ ਮਨੁ ਚੀਨਾ । ਤਬ ਅੰਤਰਿ ਮਜਨੁ ਕੀਨਾ । ੧ ।
ਪਵਨ ਪਤਿ ਉਨਮਨਿ ਰਹਨੁ ਖਰਾ । ਨਹੀ ਮਿਰਤੁ ਨ ਜਨਮੁ ਜਰਾ । ੧ । ਰਹਾਉ ।

ਉਲਟੀ ਲੇ ਸਕਤਿ ਸਹਾਰੰ । ਪੈਸੀਲੇ ਗਗਨ ਮਝਾਰੰ ।
ਬੇਧੀਅਲੇ ਚਕ੍ਰ ਭੁਅੰਗਾ । ਭੇਟੀਅਲੇ ਰਾਇ ਨਿਸੰਗਾ । ੨ ।
ਚੂਕੀਅਲੇ ਮੋਹ ਮਇਆਸਾ । ਸਸਿ ਕੀਨੋ ਸੂਰ ਗਿਰਾਸਾ ।
ਜਬ ਕੁੰਭਕੁ ਭਰਿਪੁਰਿ ਲੀਣਾ । ਤਹ ਬਾਜੇ ਅਨਹਦ ਬੀਣਾ । ੩ ।
ਬਕਤੈ ਬਕਿ ਸਬਦੁ ਸੁਨਾਇਆ । ਸੁਨਤੈ ਸੁਨਿ ਮੰਨਿ ਬਸਾਇਆ ।
ਕਰਿ ਕਰਤਾ ਉਤਰਸਿ ਪਾਰੰ । ਕਹੈ ਕਬੀਰਾ ਸਾਰੰ । ੪ । ੧ । ੧੦ ।
ਰਾਮਕਲੀ

ਬੰਧ ਵਿਚ ਪਾਣ ਵਾਲੀ (ਮਾਇਆ) ਨੇ (ਵਿਸ਼ਿਆਂ ਦੀ) ਕੈਦ ਵਿਚ ਪਾ ਦਿੱਤਾ । ਆਪ ਮੁਕਤ ਹੋਏ ਗੁਰੂ ਨੇ ਆ ਕੇ ਵਿਸ਼ਿਆਂ ਨੂੰ ਛੁਡਾ ਦਿੱਤਾ । ਜਦੋਂ (ਨਖਸ਼ਿਖ) ਪੂਰਨ ਤੌਰ ਪੁਰ ਇਸ ਮਨ ਨੂੰ ਜਾਣ ਲਇਆ ਤਾਂ ਅੰਦਰ ਹੀ ਇਸ਼ਨਾਨ ਕਰ ਲਿਆ । ਭਾਵ ਮਨ ਆਤਮ ਪ੍ਰਾਇਣ ਹੋ ਕੇ ਨਿਰਮਲ ਹੋ ਗਇਆ । (ਪਵਨ ਪਤਿ, ਸੁਆਸਾਂ ਦੇ ਪਤੀ) ਆਤਮਾ ਦਾ ਵਾਸਾ ਠੀਕ ਤੁਰੀਆ ਅਵਸਥਾ ਵਿਚ ਹੋ ਗਇਆ । ਉਥੇ ਨਾ ਮੌਤ, ਨਾ ਜਨਮ ਅਤੇ ਨਾ ਹੀ ਬੁਢੇਪਾ ਹੈ । ਪ੍ਰਾਨਾਂ ਨੂੰ ਉਲਟਾ (ਸਕਤਿ) ਕੁੰਡਿਲਨੀ ਵਿਚ ਸਹਾਰਿਆ (ਰੋਕਿਆ) ਫਿਰ ਦਸਮ ਦਵਾਰ ਵਿਚ ਜਾ ਵੜੇ । ਭੁਅੰਗਮ (ਸਪ ਦੀ ਸ਼ਕਲ ਵਾਲੀ) ਨਾੜੀ ਦੇ (ਪਹਲੇ) ਚਕ੍ਰ ਨੂੰ ਵਿਨ੍ਹਿਆ ਫਿਰ ਨਿਸੰਗ ਹੋ ਕੇ ਪਰਕਾਸ਼ ਰੂਪ ਨੂੰ ਜਾ ਮਿਲੇ । ਤ੍ਰਿਸ਼ਨਾ ਅਤੇ ਮੋਹ ਚੁਕ ਗਏ । ਚੰਦ੍ਰਮਾ ਨੇ ਸੂਰਜ ਨੂੰ ਖਾ ਲਇਆ । (ਜੋਗੀ ਆਖਦੇ ਹਨ ਕਿ ਸੰਘ ਦੀ ਮੋਰੀ ਦੇ ਉਪਰ ਮਗਜ਼ ਦੇ ਥਲੇ ਚੰਦ੍ਰਮਾ ਹੈ ਜਿਸ ਵਿਚੋਂ ਅੰਮ੍ਰਿਤ ਚੋਂਦਾ ਹੈ । ਇਸ ਨੂੰ ਪੇਟ ਵਿਚ ਸੂਰਜ ਅਰਥਾਤ ਜਠਰਾਗਨੀ ਦਗਧ ਕਰ ਦਿੰਦੀ ਹੈ । ਜੋਗੀ ਜਦ ਜੀਭ ਨੂੰ ਉਲਟਾ ਕੇ ਇਸ ਮੋਰੀ ਨੂੰ ਬੰਦ ਕਰ ਦਿੰਦੇ ਹਨ ਤਾਂ ਉਹ ਅੰਮ੍ਰਿਤ ਪੇਟ ਵਿਚ ਜਾ ਕੇ ਦਗਧ ਨਹੀਂ ਹੁੰਦਾ । ਉਹ ਰਸਨਾ ਦੁਆਰਾ ਸਰੀਰ ਨੂੰ ਪੁਸ਼ਟ ਕਰਦਾ ਹੈ ।) ਚੰਦ੍ਰਮਾ ਨੇ ਸੂਰਜ ਨੂੰ ਖਾ ਲਇਆ ਦਾ ਭਾਵ ਹੈ ਕਿ ਸੂਰਜ ਹੁਣ ਚੰਦ੍ਰਮਾ ਵਿਚੋਂ ਸਿਮਦੇ ਅੰਮ੍ਰਿਤ ਨੂੰ ਨਾਸ਼ ਨਹੀਂ ਕਰ ਸਕਦਾ । ਜਦੋਂ ਪ੍ਰਾਣਾਂ ਨੂੰ ਰੋਕ ਕੇ ਸਰਵ ਵਿਆਪਕ ਵਿਚ ਲੀਨ ਹੋਏ ਤਦੋਂ ਬਿਨਾ ਬਜਾਏ ਵੀਣਾ ਦੀ ਸੁਰ ਸੁਣੀਨ ਲਗ ਪਈ । ਕਹਿਣ ਵਾਲੇ ਨੇ ਇਹ ਸ਼ਬਦ ਸੁਣਾ ਦਿਤਾ । ਸੁਣਨ ਵਾਲੇ ਨੇ ਸੁਣ ਕੇ ਮਨ ਵਿਚ ਵਸਾਇਆ । ਪਰੰਤੂ ਇਸ ਤੇ ਅਮਲ ਕਰਨ ਵਾਲਾ ਹੀ ਪਾਰ ਉਤਰੇਗਾ । ਕਬੀਰ ਇਹ ਅਸਲੀਅਤ ਪ੍ਰਗਟ ਕਰਦਾ ਹੈ ।

ਕੁਝ ਹੋਰ ਸ਼ਬਦ ਤੇ ਤੁਕਾਂ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕੀਤੀ ਭਗਤ ਕਬੀਰ ਜੀ ਦੀ ਬਾਣੀ ਵਿਚ ਹਨ ਜਿਨ੍ਹਾਂ ਤੋਂ ਪਤਾ ਚਲਦਾ ਹੈ ਕਿ ਇਕ ਨਾਥ ਪੰਥੀ ਮੁਸਲਮਾਨ ਕਟੁੰਭ ਵਿਚ ਪਾਲੇ ਜਾਣ ਕਰ ਕੇ ਉਨ੍ਹਾਂ ਹਠ ਯੋਗ ਦੀ ਸਾਧਨਾ ਕੀਤੀ । ਪਰੰਤੂ ਉਹ ਨਾਮ ਸਿਮਰਨ ਵਲ ਆ ਗਏ ਅਤੇ ਅਵਧੂਤਾਂ ਨੂੰ ਇਸੇ ਪਾਸੇ ਆਉਣ ਦਾ ਉਪਦੇਸ਼ ਕੀਤਾ :

ਡੰਡਾ ਮੁੰਦ੍ਰਾ ਖਿੰਥਾ ਆਧਾਰੀ । ਭ੍ਰਮ ਕੈ ਭਾਇ ਭਵੈ ਭੇਖਧਾਰੀ ।
ਆਸਨੁ ਪਵਨ ਦੂਰਿ ਕਰਿ ਬਵਰੇ ।
ਛੋਡਿ ਕਪਟੁ ਨਿਤ ਹਰਿ ਭਜੁ ਬਵਰੇ । ੧ । ਰਹਾਉ ।
ਜਿਹ ਤੂ ਜਾਚਹਿ ਸੋ ਤ੍ਰਿਭਵਣ ਭੋਗੀ ।
ਕਹਿ ਕਬੀਰ ਕੇਸੌ ਜਗਿ ਜੋਗੀ । ੨ । ੮ । ਬਿਲਾਵਲ ।

ਕਪਤਾਨ ਜੇ.ਡੀ. ਕਨਿੰਘਮ ਨੇ ਆਪਣੇ 'ਸਿੱਖ ਇਤਿਹਾਸ' ਦੀ ਭੂਮਿਕਾ ਵਿਚ ਇਹ ਸ਼ਬਦ ਲਿਖੇ ਹਨ : "ਹੁਣ ਸੋਲ੍ਹਵੀਂ ਸਦੀ (ਈਸਵੀ) ਦੇ ਅਰੰਭ ਵਿਚ ਹਿੰਦੂ ਮਨ ਗਤੀਹੀਨ ਜਾਂ ਪ੍ਰਤਿਗਾਮੀ ਨਹੀਂ ਸੀ ਰਹਿਆ । ਇਸ ਨੂੰ ਮੁਸਲਮਾਨ ਧਰਮ ਦਾ ਖਮੀਰ ਲਗ ਚੁਕਿਆ ਸੀ ਅਤੇ ਇਹ ਬਦਲ ਕੇ ਇਕ ਨਵੇਂ ਵਿਕਾਸ ਲਈ ਗਤੀਸ਼ੀਲ ਹੋ ਗਇਆ ਸੀ । ਰਾਮਾਨੰਦ ਅਤੇ ਗੋਰਖ ਨੇ ਧਾਰਮਿਕ ਸਮਤਾ ਦਾ ਪ੍ਰਚਾਰ ਕੀਤਾ ਸੀ ਅਤੇ ਚੈਤਨ ਨੇ ਦੁਹਰਾਇਆ ਸੀ ਕਿ ਧਾਰਮਿਕ ਨਿਸਚਾ ਸਭ ਜਾਤੀਆਂ ਨੂੰ ਇਕ ਪੱਧਰ ਪੁਰ ਲੈ ਆਉਂਦਾ ਹੈ । ਕਬੀਰ ਨੇ ਮੂਰਤੀ ਪੂਜਾ ਨੂੰ ਨਿੰਦਿਆ ਸੀ ਅਤੇ ਜਨਤਾ ਨੂੰ ਉਨ੍ਹਾਂ ਦੀ ਆਪਣੀ ਬੋਲੀ ਥਾਣੀ ਪ੍ਰੇਰਿਆ ਸੀ ਅਤੇ ਵਲਭ ਨੇ ਇਹ ਸਿਖਿਆ ਦਿੱਤੀ ਸੀ ਕਿ ਸੰਸਾਰ ਦੇ ਸਾਧਾਰਨ ਧੰਧਿਆਂ ਦੇ ਨਾਲ ਨਾਲ ਪ੍ਰਭਾਵਸ਼ਾਲੀ ਭਗਤੀ ਵੀ ਜੋੜੀ ਜਾ ਸਕਦੀ ਹੈ । ਪਰੰਤੂ ਇਨ੍ਹਾਂ ਭਲੇ ਅਤੇ ਯੋਗ ਪੁਰਖਾਂ ਉਤੇ ਇਸ ਜੀਵਨ ਦੀ ਅਸਾਰਤਾ ਦਾ ਇਤਨਾ ਪ੍ਰਭਾਵ ਸੀ ਕਿ ਉਨ੍ਹਾਂ ਮਨੁਖ ਦੀ ਭਾਈਚਾਰਕ ਹਾਲਤ ਨੂੰ ਬਿਹਤਰ ਬਣਾਣ ਵਲ ਖਿਆਲ ਦੇਣਾ ਅਯੋਗ ਸਮਝਿਆ । ਉਨ੍ਹਾਂ ਪ੍ਰੋਹਿਤ ਵਰਗ ਤੋਂ ਆਜ਼ਾਦ ਕਰਾਣਾ ਅਤੇ ਮੂਰਤੀ ਪੂਜਾ ਅਤੇ ਅਨੇਕ ਈਸ਼ਵਰਵਾਦ ਦੇ ਭਦੇਪਨ ਵਿਚੋਂ ਜਨਤਾ ਨੂੰ ਕੱਢਣਾ ਹੀ ਆਪਣਾ ਨਿਸ਼ਾਨਾ ਰਖਿਆ । ਉਨ੍ਹਾਂ ਸੰਤੋਖੀ, ਸ਼ਾਂਤੀ ਇਛਿਕਾਂ ਦੀਆਂ ਸਦਾਚਾਰਿਕ ਸੰਸਥਾਵਾਂ ਬਣਾ ਦਿੱਤੀਆਂ ਜਾਂ ਉਨ੍ਹਾਂ ਆਪਣੇ ਆਪ ਨੂੰ ਨੇੜੇ ਢੁਕਦੇ ਅਨੰਦ ਦੀ ਆਸ ਲੈ ਕੇ ਭਵਿਖ ਦੇ ਚਿੰਤਨ ਵਿਚ ਅਰਪਨ ਕਰ ਦਿੱਤਾ । ਪਰ ਉਨ੍ਹਾਂ ਆਪਣੇ ਸਾਥੀ ਜੀਵਾਂ ਨੂੰ ਇਸ ਵਲ ਨਾ ਵੰਗਾਰਿਆ ਕਿ ਉਹ ਆਪਣੇ ਸਾਰੇ ਭਾਈਚਾਰਕ ਅਤੇ ਧਾਰਮਿਕ ਬੰਧਨਾਂ ਨੂੰ ਇਕ ਪਾਸੇ ਸੁਟ ਦੇਣ ਅਤੇ ਜੁਗਾਂ ਦੀ ਖੋਟ ਦੀ ਹੇਠਾਂ ਡੇਗਣ ਵਾਲੀ ਮਿਲਾਵਟ ਤੋਂ ਆਜ਼ਾਦ ਹੋ ਕੇ ਇਕ ਨਵੀਂ ਕੌਮ ਦਾ ਰੂਪ ਧਾਰਨ । ਉਨ੍ਹਾਂ ਅਸੰਮਤੀ ਦੀਆਂ ਵਿਧੀਆਂ ਨੂੰ ਸੰਪੂਰਨ ਕੀਤਾ ਪਰੰਤੂ ਕੌਮੀਅਤ ਦੇ ਬੀਜ ਨਾ ਬੀਜੇ ਅਤੇ ਉਨ੍ਹਾਂ ਦੀਆਂ ਸੰਪ੍ਰਦਾਵਾਂ ਹੁਣ ਤੀਕ ਉਸੇ ਰੂਪ ਵਿਚ ਹਨ ਜਿਸ ਵਿਚ ਉਹ ਉਨ੍ਹਾਂ ਨੂੰ ਛਡ ਗਏ ਸਨ ।"

ਕਨਿੰਘਮ ਦੀ ਇਹ ਨੁਕਤਾਚੀਨੀ ਕਿਸ ਹਦ ਤੀਕ ਠੀਕ ਹੈ ਜਿਸ ਦਾ ਅੰਦਾਜ਼ਾ ਲਾਣ ਲਈ ਅਸੀਂ ਕਬੀਰ ਪੰਥੀ ਸੰਸਥਾਵਾਂ ਦਾ ਆਧੁਨਿਕ ਰੂਪ ਪਾਠਕਾਂ ਦੀ ਜਾਣਕਾਰੀ ਲਈ ਪੇਸ਼ ਕਰਦੇ ਹਾਂ । ਭਗਤ ਕਬੀਰ ਜੀ ਨੇ ਆਪਣੇ ਜੀਂਦੇ ਜੀ ਕੋਈ ਸੰਸਥਾ ਕਾਇਮ ਕੀਤੀ ਮਲੂਮ ਨਹੀਂ ਹੁੰਦੀ । ਪਰ ਉਨ੍ਹਾਂ ਦੇ ਕਾਲਵਸ ਹੋ ਜਾਣ ਮਗਰੋਂ ਜੋ ਗੱਦੀਆਂ ਉਨ੍ਹਾਂ ਦੇ ਉੱਘੇ ਚੇਲਿਆਂ ਕਾਇਮ ਕੀਤੀਆਂ ਹਨ ਉਹ ਅਜਕਲ ਕਿਸ ਤਰ੍ਹਾਂ ਕੰਮ ਕਰ ਰਹੀਆਂ ਹਨ, ਉਨ੍ਹਾਂ ਦਾ ਹਾਲ ਦਸਦੇ ਹਾਂ । ਪਾਦਰੀ ਵੈਸਟਕਾਟ ਨੇ ਜੋ ਹਾਲ ਆਪਣੀ ਪੁਸਤਕ ਦੇ ਪੰਨਾ 66 ਤੋਂ ਲੈ ਕੇ 88 ਤੀਕ ਕਬੀਰ ਪੰਥੀਆਂ ਦੇ ਮਹੰਤਾਂ ਅਤੇ ਮੱਠਾਂ ਦਾ ਦਿੱਤਾ ਹੈ ਉਸ ਦੇ ਆਧਾਰ ਪੁਰ ਇਹ ਜਾਣਕਾਰੀ ਦਿੱਤੀ ਜਾਂਦੀ ਹੈ ।

"ਉਤ੍ਰੀ ਅਤੇ ਮੱਧ ਭਾਰਤ ਦੇ ਕਬੀਰ ਪੰਥੀ ਇਸ ਪੰਥ ਦੇ ਦੋ ਵੱਡੇ ਭਾਗ ਮੰਨਦੇ ਹਨ। ਇਕ ਜਿਸ ਦਾ ਪ੍ਰਧਾਨ ਕਾਰਯਾਲਾ ਬਨਾਰਸ ਕਬੀਰ ਚੌਰਾ ਹੈ ਉਸ ਦੀ ਇਕ ਸ਼ਾਖਾ ਮਗਹਰ ਵਿਚ ਹੈ। ਦੂਜਾ ਸਥਾਨ ਜਿਸ ਦੀ ਨੀਂਹ ਧਰਮਦਾਸ ਨੇ ਰਖੀ ਸੀ ਮੱਧ ਪ੍ਰਾਂਤ ਦੇ ਛਤੀਸ ਗੜ੍ਹ ਜ਼ਿਲੇ ਵਿਚ ਵਾਕਿਆ ਹੈ। ਪਹਲੇ ਨੂੰ ਬਾਪ ਅਤੇ ਦੂਜੇ ਨੂੰ ਮਾਈ ਆਖਿਆ ਜਾਂਦਾ ਹੈ। ਇਨ੍ਹਾਂ ਦੋਹਾਂ ਭਾਗਾਂ ਦੇ ਸੰਬੰਧਾਂ ਵਿਚ ਬਾਜੀ ਵੇਰ ਖਿੱਚੋਤਾਣ ਰਹੀ ਹੈ। ਪੁਰੀ ਦੇ ਮੱਠ ਨੂੰ, ਜਿਥੇ ਜਗਨਨਾਥ ਦੀ ਪੂਜਾ ਵਿਚ ਜਾਤ ਪਾਤ ਦਾ ਭਰਮ ਨਹੀਂ ਕੀਤਾ ਜਾਂਦਾ, ਦੋਵੇਂ ਧਿਰਾਂ ਯਾਤ੍ਰਾ ਸਥਾਨ ਸਮਝਦੀਆਂ ਹਨ। ਅਜ ਤੀਕ ਪ੍ਰਾਪਤ ਹੋਈ ਸੂਚਨਾ ਦੇ ਆਧਾਰ ਪੁਰ ਇਹ ਨਿਸਚਿਤ ਕਰਨਾ ਸੰਭਵ ਨਹੀਂ ਕਿ ਇਹ ਮੱਠ ਕਦੋਂ ਹੋਂਦ ਵਿਚ ਆਏ। ਅਗਲਬਨ ਇਨ੍ਹਾਂ ਦੀ ਨੀਂਹ ਕਬੀਰ ਜੀ ਦੇ ਹਿੰਦੂ ਚੇਲਿਆਂ ਨੇ ਰਖੀ ਹੋਣੀ ਹੈ।

ਕਬੀਰ ਜੀ ਦੀ ਮੌਤ ਮਗਹਰ ਵਿਚ ਹੋਈ ਜੋ ਗੋਰਖਪੁਰ ਦੇ ਜ਼ਿਲੇ ਵਿਚ ਹੈ। ਮਗਹਰ ਦੇ ਮਜ਼ਾਰ ਪੁਰ ਸਦਾ ਮੁਸਲਮਾਣਾਂ ਦਾ ਕਬਜ਼ਾ ਰਹਿਆ ਹੈ। ਨਵਾਬ ਫਿਦਾਈ ਖਾਨ ਨੇ ਇਸ ਮਜ਼ਾਰ ਨੂੰ 1567 ਸੰਨ ਵਿਚ ਮੁੜ ਮੁਰੰਮਤ ਕੀਤਾ। ਉਹ ਉਸ ਸਾਲ ਸ਼ਾਹੀ ਫੌਜ ਦਾ ਜੋ ਸ਼ਹਿਰ ਵਿਚ ਸਥਿਤ ਸੀ ਕਮਾਂਡਿੰਗ ਅਫਸਰ ਸੀ।

ਅਜ ਕਲ ਮਗਹਰ ਵਿਚ ਦੋ ਮੱਠ ਹਨ, ਇਕ ਮੁਸਲਮਾਣਾਂ ਲਈ, ਜਿਸ ਅੰਦਰ ਮਜ਼ਾਰ ਹੈ ਅਤੇ ਦੂਜਾ ਹਿੰਦੂਆਂ ਲਈ ਜਿਸ ਦੇ ਅਹਾਤੇ ਵਿਚ ਇਕ ਗੁਫਾ ਹੈ, ਜਿਸ ਵਿਚ ਕਹਿਆ ਜਾਂਦਾ ਹੈ ਕਿ ਭਗਤ ਕਬੀਰ ਮੌਤ ਦੀ ਉਡੀਕ ਵਿਚ ਬੈਠਾ ਸੀ। ਹਰ ਇਕ ਮੱਠ ਵਿਚ ਜੋ ਇਕ ਦੂਜੇ ਨਾਲ ਜੁੜਵੇਂ ਹਨ 50 ਸਾਧੂਆਂ ਲਈ ਰਹਣ ਦੀ ਥਾਂ ਹੈ, ਭਾਵੇਂ ਰਹੰਦਾ ਹਰ ਇਕ ਵਿਚ ਕੇਵਲ ਇਕ ਫ਼ਕੀਰ ਜਾਂ ਸਾਧੂ ਹੈ।

ਮਗਹਰ ਵਿਚ ਮੁਸਲਮਾਨ ਕਬੀਰ ਪੰਥੀ ਹਿੰਦੂਆਂ ਨਾਲੋਂ ਵਧੀਕ ਹਨ। ਦੋਹਾਂ ਸੰਪ੍ਰਦਾਵਾਂ ਵਿਚ ਸਾਂਝੀ ਗਲ ਕੋਈ ਵੀ ਨਹੀਂ ਬਿਨਾਂ ਉਸ ਭਗਤੀ ਦੇ ਜੋ ਉਨ੍ਹਾਂ ਦੀ ਆਪਣੇ ਮਾਲਿਕ ਕਬੀਰ ਵਲ ਹੈ। ਹਰ ਇਕ ਸੰਪ੍ਰਦਾ ਨੂੰ ਪਰਸਾਦ ਆਪਣੇ ਮਠ ਵਿਚੋਂ ਮਿਲਦਾ ਹੈ।

ਮੁਸਲਮਾਨ ਮੱਠ ਦੇ ਸੰਬੰਧ ਵਿਚ ਅਗੁਨ ਦੇ ਅੰਤਲੇ ਦਿਨ ਇਕ ਬਹੁਤ ਵਡਾ ਮੇਲਾ ਲਗਦਾ ਹੈ। ਇਸ ਮੇਲੇ ਦੇ ਸੰਬੰਧ ਵਿਚ ਇਕ ਪਵਿਤ੍ਰ ਜਿਆਫ਼ਤ ਕੀਤੀ ਜਾਂਦੀ ਹੈ। ਮਹੰਤ ਜਿਸ ਦੇ ਮਗਰ ਦਿਵਾਨ ਹੁੰਦਾ ਹੈ ਮਜ਼ਾਰ ਵਲ ਖਿਚੜੀ ਦੀ ਇਕ ਵਡੀ ਸਾਰੀ ਪਰਾਤ ਲੈ ਕੇ ਤੁਰਦਾ ਹੈ। ਨਾਲ ਹੀ ਬੰਦਾਲੀ ਹੁੰਦਾ ਹੈ ਜਿਸ ਦੇ ਹੱਥਾਂ ਵਿਚ ਇਕ ਮਿੱਟੀ ਦਾ ਕਰਵਾ ਪਾਣੀ ਨਾਲ ਭਰਿਆ ਅਤੇ ਇਕ ਚਿੱਟੇ ਬਸਤਰ ਨਾਲ ਢਕਿਆ ਹੁੰਦਾ ਹੈ। ਮਜ਼ਾਰ ਕੋਲ ਪਹੁੰਚ ਕੇ ਇਹ ਬਰਤਨ ਜ਼ਮੀਨ ਪੁਰ ਧਰ ਦਿਤੇ ਜਾਂਦੇ ਹਨ ਅਤੇ ਗੋਹੇ ਦੀ ਅੱਗ ਵਿਚ ਕਬਰ ਪੁਰ ਖੁਸ਼ਬੂ ਜਲਾਈ ਜਾਂਦੀ ਹੈ। ਮਹੰਤ ਕੁਝ ਬੇਨਤੀਆਂ ਕਰਦਾ ਹੈ ਜਿਸ ਵਿਚ ਸਾਰੇ ਹਾਜ਼ਿਰ ਲੋਕ ਭਾਗ ਲੈਂਦੇ ਹਨ।

ਭਜਨਾਂ ਦੇ ਮੁਕਣ ਪੁਰ ਦੀਵਾਨ ਜ਼ਮੀਨ ਪੁਰ ਬੈਠ ਜਾਂਦਾ ਹੈ ਅਤੇ ਦੀਵਾਨ ਹਰ ਇਕ ਪੁਜਾਰੀ ਨੂੰ ਥੋੜ੍ਹੀ ਜਿੰਨੀ ਖਿਚੜੀ ਦਿੰਦਾ ਹੈ ਅਤੇ ਬੰਦਾਲੀ ਕਰਵੇ ਵਿਚੋਂ ਥੋੜ੍ਹਾ ਜਿਹਾ ਪਾਣੀ ਉਨ੍ਹਾਂ ਦੀਆਂ ਲਪਾਂ ਵਿਚ ਪਾਂਦਾ ਹੈ। ਜਦੋਂ ਸਭ ਨੂੰ ਮਿਲ ਚੁਕਦਾ ਹੈ

ਤਾਂ ਦੀਵਾਨ ਅਤੇ ਬੰਦਾਲੀ ਜੋ ਕੁਝ ਬਚਦਾ ਹੈ ਖਾ ਜਾਂਦੇ ਹਨ। ਮਜ਼ਾਰ ਦੇ ਯਾਤਰੂਆਂ ਕੋਲੋਂ ਆਸ ਕੀਤੀ ਜਾਂਦੀ ਹੈ ਕਿ ਉਹ ਇਕ ਇਕ ਰੁਪਿਆ ਉਦੋਂ ਦੇ ਪ੍ਰਬੰਧਕ ਅਫ਼ਸਰ ਨੂੰ ਦੇਣ ਅਤੇ ਚਾਵਲ ਅਤੇ ਦਾਲ ਵੀ ਭੇਟਾ ਕਰਨ। ਬਦਲੇ ਵਿਚ ਉਨ੍ਹਾਂ ਨੂੰ ਥੋੜ੍ਹੀ ਜਿਹੀ ਖਿਚੜੀ ਅਤੇ ਉਸ ਸੁਆਹ ਦੀ ਚੁਟਕੀ ਜੋ ਗੋਹੇ ਦੀ ਅੱਗ ਵਿਚ ਖੁਸ਼ਬੂਈ ਜਲਾਣ ਨਾਲ ਬਣਦੀ ਹੈ, ਮਿਲਦੀ ਹੈ।

ਕਬੀਰ ਚੌਰਾ ਮੱਠ ਦਾ ਨਾਮ ਇਕ ਤੱਥ ਤੋਂ ਉਪਜਿਆ ਹੈ ਕਿ ਕਬੀਰ ਉਸ ਥਾਂ ਪੁਰ ਬੈਠ ਕੇ ਆਪਣੇ ਸ਼ਿਸ਼ਾਂ ਨੂੰ ਉਪਦੇਸ਼ ਦਿੰਦੇ ਸਨ। ਮੱਠ ਦੇ ਦੋ ਅਹਾਤੇ ਹਨ ਜੋ ਇਕ ਭੀੜੀ ਜੇਹੀ ਗਲੀ ਪੁਰ ਇਕ ਪੁਲ ਦੇ ਰਾਹੀਂ ਜੁੜੇ ਹੋਏ ਹਨ। ਵਡੇ ਅਹਾਤੇ ਵਿਚ ਇਕ ਉਪਦੇਸ਼ ਦੇਣ ਲਈ ਥੜਾ, ਇਕ ਮੰਦਰ ਜਿਸ ਵਿਚ ਇਕ ਲਕੜ ਦੀਆਂ ਖੜਾਵਾਂ ਦਾ ਜੋੜਾ ਟਿਕਿਆ ਹੋਇਆ ਹੈ, ਜਿਨ੍ਹਾਂ ਨੂੰ ਗੁਰੂ ਦੇ ਚਰਨਾਂ ਦਾ ਪ੍ਰਤੀਕ ਸਮਝਿਆ ਜਾਂਦਾ ਹੈ, ਇਕ ਗੱਦੀ, ਪੰਜਾਂ ਮਹੰਤਾਂ ਦੀਆਂ ਸਮਾਧਾਂ ਅਤੇ ਸਾਧੂਆਂ ਦੇ ਰਹਿਣ ਲਈ ਕਮਰੇ ਹਨ। ਗੱਲੀ ਦੇ ਪਾਰ ਦਾ ਅਹਾਤਾ, ਜੋ ਮੰਨਿਆ ਜਾਂਦਾ ਹੈ ਕਿ ਨੀਰੂ ਦਾ ਘਰ ਸੀ ਉਹ ਬੈਰਾਗੀ ਤੀਂਵੀਆਂ (ਮਾਈ ਲੋਗਾਂ) ਨੂੰ ਦੇ ਦਿਤਾ ਹੋਇਆ ਹੈ। ਇਸ ਅਹਾਤੇ ਵਿਚ ਤਿੰਨ ਮਹੰਤਾਂ ਦੀਆਂ ਸਮਾਧਾਂ ਹਨ।

ਜਿਸ ਕਮਰੇ ਵਿਚ ਗੱਦੀ ਹੈ ਉਹ ਅੰਦਰ ਜਾਣ ਵਾਲੇ ਫਾਟਕ ਦੇ ਐਨ ਸਾਹਮਣੇ ਹੈ। ਗਦੀ ਦੇ ਉਪਰ ਕਬੀਰ ਦੀ ਇਕ ਤਸਵੀਰ ਲਟਕੀ ਹੋਈ ਹੈ। ਇਸ ਤਸਵੀਰ ਵਿਚ ਸੁਰਤ ਗੋਪਾਲ ਅਤੇ ਧਰਮਦਾਸ, ਪੰਥ ਦੇ ਦੋ ਭਾਗਾਂ ਦੇ ਬਾਨੀ ਕਬੀਰ ਦੇ ਸਾਹਮਣੇ ਗੋਡੇ ਟੇਕ ਕੇ ਬੈਠੇ ਹੋਏ ਹਨ। ਕਮਾਲ ਇਕ ਚੌਰ ਹਥ ਵਿਚ ਫੜੀਂ ਪਿਛੇ ਖੜੋਤਾ ਹੈ। ਤਸਵੀਰ ਦੇ ਇਕ ਪਾਸੇ ਰਾਮਾਨੰਦ ਦੀ ਤਸਵੀਰ ਲਟਕੀ ਹੋਈ ਹੈ ਅਤੇ ਦੂਜੇ ਪਾਸੇ ਰੰਗੀ ਦਾਸ ਮਹੰਤ ਦੀ ਜੋ ਪਿਛੇ ਜੇਹੇ ਪੂਰਾ ਹੋ ਗਇਆ ਹੈ।

ਮੱਠ ਦੀ ਨਿੱਤ-ਪੂਜਾ ਸਵੇਰੇ ਅਤੇ ਸ਼ਾਮ ਪੁਜਾਰੀ ਕਰਦਾ ਹੈ। ਸਵੇਰੇ ਵੇਲੇ ਸਾਧੂ ਨ੍ਹਾਣ ਦੇ ਮਗਰੋਂ ਝਟ ਪਟ ਮੰਦਰ ਦੇ ਸਾਹਮਣੇ ਇਕੱਠੇ ਹੋ ਜਾਂਦੇ ਹਨ। ਇਥੇ ਪੂਜਾ ਦਾ ਪਹਲਾ ਭਾਗ ਜਿਸ ਵਿਚ ਆਰਤੀ ਸ਼ਾਮਿਲ ਹੈ ਅਦਾ ਕੀਤਾ ਜਾਂਦਾ ਹੈ ਅਤੇ ਗੁਰੂ ਦੇ ਚਰਨ ਧੋਤੇ ਜਾਂਦੇ ਹਨ। ਇਸ ਤੋਂ ਮਗਰੋਂ ਲੋਕ ਸਮਾਧਾਂ ਅਤੇ ਗੱਦੀ ਪਾਸ ਜਾਂਦੇ ਹਨ ਅਤੇ ਸਾਧੂ ਪੂਜਾ ਦੇ ਅਖਰੀਲੇ ਭਾਗ ਲਈ ਮੰਦਰ ਵਾਪਿਸ ਆ ਜਾਂਦੇ ਹਨ। ਸਵੇਰ ਦੀ ਪੂਜਾ ਵਿਚ ਅੱਧਾ ਘੰਟਾ ਅਤੇ ਸ਼ਾਮ ਦੀ ਪੂਜਾ ਵਿਚ ਇਕ ਘੰਟਾ ਲਗਦਾ ਹੈ।

ਉਸ ਪਾਣੀ ਨੂੰ ਜਿਸ ਵਿਚ ਲਕੜ ਦੀਆਂ ਖੜਾਵਾਂ ਧੋਤੀਆਂ ਜਾਂਦੀਆਂ ਹਨ ਚਰਨਾਮ੍ਰਿਤ ਕਹਿਆ ਜਾਂਦਾ ਹੈ ਅਤੇ ਉਸ ਨੂੰ ਇਕ ਪਿੱਤਲ ਦੇ ਭਾਂਡੇ ਵਿਚ ਪਾ ਲਿਤਾ ਜਾਂਦਾ ਹੈ। ਤਿੰਨ ਤੁਲਸੀ ਦੇ ਪੱਤੇ ਅਤੇ ਤਿੰਨ ਚਮਚੇ ਇਸ ਚਰਨਾਮ੍ਰਿਤ ਦੇ ਹਰ ਇਕ ਨੂੰ ਜੋ ਦਿਨੇ ਮੰਦਰ ਵਿਚ ਆਉਂਦਾ ਹੈ ਦਿੱਤੇ ਜਾਂਦੇ ਹਨ। ਅੱਠ ਬਜੇ ਸ਼ਾਮ ਦੇ ਮੱਠ ਦੇ ਦਰਵਾਜ਼ੇ ਬੰਦ ਕਰ ਦਿੱਤੇ ਜਾਂਦੇ ਹਨ ਅਤੇ ਬਾਕੀ ਦਾ ਚਰਨਾਮ੍ਰਿਤ ਉਨ੍ਹਾਂ ਸਾਧੂਆਂ ਨੂੰ ਦਿੱਤਾ ਜਾਂਦਾ ਹੈ ਜਿਨ੍ਹਾਂ ਨੂੰ ਅੱਗੇ ਨਹੀਂ ਸੀ ਮਿਲਿਆ। ਬਰਤਨ ਫਿਰ ਮਹੰਤ ਅਗੇ ਰਖ ਦਿੱਤਾ ਜਾਂਦਾ ਹੈ ਜੋ ਬਾਕੀ ਬਚਿਆ ਪੀ ਜਾਂਦਾ ਹੈ ਅਤੇ ਤਾਜ਼ੇ ਪਾਣੀ ਨਾਲ ਬਰਤਨ ਖੰਘਾਲ ਕੇ ਉਹ ਵੀ

ਪੀ ਜਾਂਦਾ ਹੈ। ਜਨਵਰੀ ਦੇ ਮਹੀਨੇ ਇਥੇ ਇੱਕ ਵਾਰਸ਼ਿਕ ਮੇਲਾ ਲਗਦਾ ਹੈ ਜੋ ਚਾਰ ਜਾਂ ਪੰਜ ਦਿਨ ਰਹਿੰਦਾ ਹੈ। ਇਸ ਮੌਕੇ ਵੱਡਾ ਵਿਹੜਾ ਭਗਤਾਂ ਨਾਲ ਭਰ ਜਾਂਦਾ ਹੈ। ਜਿਹੜੇ ਬੈਰਾਗੀ ਬਣਨਾ ਚਾਹੁੰਦੇ ਹਨ ਉਹ ਬਾਰਾਂ ਦਿਨਾਂ ਦਾ ਵਰਤ ਰਖਦੇ ਹਨ। ਉਹ ਸ਼ਾਮ ਨੂੰ ਥੋੜਾ ਜਿਹਾ ਗੁੜ ਅਤੇ ਦੁੱਧ ਵਿਚ ਰਿੱਧੇ ਚਾਵਲ ਖਾਂਦੇ ਹਨ। ਇਨ੍ਹਾਂ ਜਿਗਿਆਸੂਆਂ ਨੂੰ ਜੋਤ ਪ੍ਰਸ਼ਾਦ ਦਾ ਉਤਸਵ ਮੰਨਾਣ ਸਮੇਂ ਜੋ ਇਸ ਮੇਲੇ ਦਾ ਵਿਸ਼ੇਸ਼ ਪ੍ਰਯੋਜਨ ਹੈ ਬੈਰਾਗੀ ਬਣਾਇਆ ਜਾਂਦਾ ਹੈ। ਮੱਠ ਦੇ ਕਬਜ਼ੇ ਵਿਚ ਜੋ ਚੀਜ਼ਾਂ ਹਨ ਉਨ੍ਹਾਂ ਵਿਚੋਂ ਕਬੀਰ ਪੰਥੀ, ਕਬੀਰ ਜੀ ਦੀ ਟੋਪੀ ਅਤੇ ਸੇਲ੍ਹੀ, ਖੜਾਵਾਂ ਦੀ ਅਤੇ ਉਸ ਦੀ ਤਸਵੀਰ ਨੂੰ ਨਿਹਾਇਤ ਹੀ ਵੱਡਮੁਲੀਆਂ ਸਮਝਦੇ ਹਨ।

ਮੱਠ ਦੇ ਖਾਸ ਕਰਮਚਾਰੀ ਮਹੰਤ, ਦੀਵਾਨ, ਕੋਟਵਾਲ ਅਤੇ ਪੁਜਾਰੀ ਹੁੰਦੇ ਹਨ। ਮਹੰਤ ਆਮ ਪ੍ਰਬੰਧ ਦਾ ਜ਼ਿੰਮੇਵਾਰ ਹੁੰਦਾ ਹੈ ਅਤੇ ਉਹ ਇਤਨਾ ਵਿਦਵਾਨ ਹੋਣਾ ਚਾਹੀਦਾ ਹੈ ਜੋ ਧਾਰਮਿਕ ਸਿਖਿਆ ਦੇ ਸਕੇ। ਦੀਵਾਨ ਵਿਹਾਰ-ਪ੍ਰਬੰਧ ਕਰਦਾ ਹੈ। ਕੋਟਵਾਲ ਜ਼ਬਤ ਕਾਇਮ ਰਖਣ ਦਾ ਜ਼ਿੰਮੇਵਾਰ ਹੈ ਅਤੇ ਪੁਜਾਰੀ ਪੂਜਾ ਕਰਦਾ ਹੈ ਅਤੇ ਮੰਦਰ ਅਤੇ ਗੱਦੀ ਨੂੰ ਸਾਫ਼ ਸੁਥਰਾ ਅਤੇ ਕਰੀਨੇ ਸਿਰ ਰਖਦਾ ਹੈ।

ਧਰਮਦਾਸ ਸੰਪ੍ਰਦਾ ਦਾ ਮੁੱਖ ਅਸਥਾਨ ਮੁਢ ਵਿਚ ਜਬਲਪੁਰ ਦੇ ਗਵਾਂਢ ਬੰਦੋਗੜ੍ਹ ਵਿਚ ਸੀ। ਇਥੋਂ ਉਹ ਕੂਡਰ ਮਲ ਵਿਚ ਬਦਲਿਆ ਅਤੇ ਇਕ ਵੇਰ ਫਿਰ ਪਿਛਲੇ ਸਾਲਾਂ ਵਿਚ ਧਾਮ ਖੇੜੇ ਵਿਚ ਬਦਲ ਦਿੱਤਾ ਗਇਆ।

ਕਹਿਆ ਜਾਂਦਾ ਹੈ ਕਿ ਇਸ ਫਿਰਕੇ ਦਾ ਬਾਨੀ ਧਰਮਦਾਸ ਕਬੀਰ ਜੀ ਨੂੰ ਬਨਾਰਸ ਵਿਚ ਮਿਲਿਆ ਸੀ। ਕਬੀਰ ਨੇ ਉਸ ਨੂੰ ਮੂਰਤੀ ਪੂਜਾ ਕਰਨ ਕਾਰਨ ਝਾੜ ਪਾਈ। ਮਗਰੋਂ ਉਹ ਕਬੀਰ ਨੂੰ ਬਿੰਦ੍ਰਾਬਨ ਮਿਲਿਆ ਅਤੇ ਆਖਿਆ ਤੁਸਾਡੇ ਬਚਨ ਉਸ ਸਾਧੂ ਨਾਲ ਮਿਲਦੇ ਹਨ ਜਿਸ ਨੂੰ ਮੈਂ ਇਕੇਰਾਂ ਬਨਾਰਸ ਮਿਲਿਆ ਸਾਂ। ਇਸ ਅਵਸਰ ਤੇ ਕਬੀਰ ਨੇ ਜ਼ੋਰਦਾਰ ਕਦਮ ਚੁਕਿਆ ਅਤੇ ਠਾਕੁਰ ਨੂੰ ਜੋ ਧਰਮਦਾਸ ਪੂਜ ਰਹਿਆ ਸੀ ਨਦੀ ਵਿਚ ਸੁੱਟ ਦਿਤਾ। ਇਕੇਰਾਂ ਫੇਰ ਕਬੀਰ ਬੰਦੋਗੜ੍ਹ ਉਸ ਦੇ ਘਰ ਵਿਚ ਪਰਗਟ ਹੋਇਆ। ਧਰਮਦਾਸ ਜ਼ਾਤ ਦਾ ਬਨੀਆ ਸੀ ਅਤੇ ਉਸ ਦੇ ਪਾਸ ਕਾਫ਼ੀ ਧਨ ਸੀ। ਕਬੀਰ ਨੇ ਫਿਰ ਉਸ ਨੂੰ ਮੂਰਤੀ ਪੂਜਾ ਕਰਨ ਕਾਰਨ ਲਾਨਤ ਮਲਾਮਤ ਕੀਤੀ ਅਤੇ ਪੁਛਿਆ ਉਹ ਕਿਸ ਤਰ੍ਹਾਂ ਉਸ ਠਾਕੁਰ ਦੀ ਪੂਜਾ ਕਰ ਸਕਦਾ ਹੈ ਜੋ ਉਸੇ ਪੱਥਰ ਦਾ ਬਣਿਆ ਹੋਇਆ ਹੈ ਜਿਸ ਵਿਚੋਂ ਉਸ ਦੇ ਵਿਹਾਰ ਦੇ ਤੋਲ ਬਣੇ ਹੋਏ ਹਨ। ਇਸ ਅਵਸਰ ਤੇ ਧਰਮਦਾਸ ਨੇ ਉਸ ਦੀ ਯੁਕਤੀ ਦੇ ਬਲ ਨੂੰ ਪਰਵਾਨ ਕੀਤਾ ਅਤੇ ਉਹ ਅਤੇ ਉਸਦੀ ਵਹੁਟੀ ਦੋਵੇਂ ਕਬੀਰ ਦੇ ਚੇਲੇ ਬਣ ਗਏ। ਉਸ ਦੇ ਪੁੱਤਰ ਨਰਾਇਨ ਦਾਸ ਨੇ ਕਬੀਰ ਨੂੰ ਗੁਰੂ ਮੰਨਣੋਂ ਨਾਂਹ ਕਰ ਦਿਤੀ ਅਤੇ ਕਬੀਰ ਦੀ ਕਿਰਪਾ ਨਾਲ ਸੰਨ 1516 ਵਿਚ ਉਸ ਦੇ ਘਰ ਇਕ ਹੋਰ ਲੜਕਾ ਜਨਮਿਆ ਜਿਸ ਦਾ ਨਾਮ ਚੂੜਾਮਨ ਰਖਿਆ ਗਇਆ। ਕਬੀਰ ਨੇ ਆਪ ਇਸ ਨੂੰ ਗੱਦੀ ਤੇ ਬਿਠਾਇਆ ਅਤੇ ਉਸ ਨੂੰ ਆਖਿਆ ਕਿ ਉਸ ਦੇ ਬੰਸ ਦੀਆਂ 42 ਪੁਸ਼ਤਾਂ ਤੀਕ ਗੱਦੀ ਉਨ੍ਹਾਂ ਪਾਸ ਰਹੇਗੀ ਅਤੇ ਇਹ ਵੀ ਪ੍ਰਗਟ ਕੀਤਾ ਕਿ ਮੰਤ੍ਰ ਦੇਣ ਦਾ ਕੰਮ ਉਸ ਦੀ ਔਲਾਦ ਤੀਕ ਹੀ ਸੀਮਿਤ ਰਹੇਗਾ। ਕਬੀਰ ਦੀਆਂ ਹਦਾਇਤਾਂ ਅਨੁਸਾਰ

ਇਹ ਸੰਪ੍ਰਦਾ ਦਾ ਮਹੰਤ ਵਿਆਹ ਕਰਦਾ ਹੈ ਅਤੇ ਇਕ ਪੁੱਤਰ ਦੇ ਜੰਮਣ ਤੀਕ ਆਪਣੀ ਵਹੁਟੀ ਨਾਲ ਵਸਦਾ ਹੈ। ਪੁੱਤਰ ਦੇ ਜਨਮ ਲੈਣ ਮਗਰੋਂ ਉਹ ਬੈਰਾਗੀ ਬਣ ਜਾਂਦਾ ਹੈ। ਮਹੰਤ 25 ਵਰ੍ਹੇ ਅਤੇ 29 ਦਿਨ ਗੱਦੀ ਨਸ਼ੀਨ ਰਹਿੰਦਾ ਹੈ, ਫਿਰ ਉਸਦਾ ਪੁੱਤਰ ਉਸ ਦੀ ਥਾਂ ਲੈ ਲੈਂਦਾ ਹੈ। ਭਾਵੇਂ ਕਬੀਰ ਜੀ ਨੇ ਜਾਤਪਾਤ ਵਿਰੁੱਧ ਸਾਰੀ ਉਮਰ ਪ੍ਰਚਾਰ ਕੀਤਾ ਪਰੰਤੂ ਕਬੀਰ ਪੰਥੀਆਂ ਦੇ ਮਨ ਵਿਚੋਂ ਉੱਚੀ ਨੀਵੀਂ ਜਾਤਾਂ ਦਾ ਖਿਆਲ ਹਟਿਆ ਨਹੀਂ। ਜੇ ਕੋਈ ਡੋਮ ਜਾਂ ਧੋਬੀ ਆਦਿ ਨੀਵੀਆਂ ਜਾਤੀਆਂ ਵਿਚੋਂ ਪੰਥ ਵਿਚ ਰਲਣਾ ਚਾਹੇ ਤਾਂ ਉਹ ਕੰਠੀ ਨਹੀਂ ਪਹਰ ਸਕਦਾ।

ਜਿਸ ਤਰ੍ਹਾਂ ਦ੍ਵਿਜ ਜਾਤੀਆਂ ਦੇ ਲੋਕ ਜਨੇਊ ਪਹਨਦੇ ਹਨ ਇਸੇ ਤਰ੍ਹਾਂ ਕਬੀਰ ਪੰਥੀ ਤੁਲਸੀ ਦੀ ਲਕੜ ਦੇ ਬਣੇ ਮਣਕਿਆਂ ਦੀ ਕੰਠੀ ਗਲ ਵਿਚ ਰਖਦੇ ਹਨ। ਇਹ ਕੰਠੀ ਪੁਰਸ਼ ਅਤੇ ਇਸਤ੍ਰੀਆਂ ਦੋਵੇਂ ਹੀ ਪਾ ਸਕਦੇ ਹਨ ਪਰ ਕੋਈ ਤੀਵੀਂ ਵਿਆਹ ਤੋਂ ਪਹਲੋਂ ਕੰਠੀ ਨਹੀਂ ਪਾ ਸਕਦੀ ਨਾ ਹੀ ਉਹ ਆਪਣੇ ਪਤੀ ਦੇ ਗੁਰੂ ਦੀ ਚੇਲੀ ਬਣ ਸਕਦੀ ਹੈ। ਜਨੇਊ ਪਾਣ ਵੇਲੇ ਬ੍ਰਾਹਮਣ ਕੰਨ ਵਿਚ ਮੰਤ੍ਰ ਵੀ ਦਿੱਤਾ ਕਰਦੇ ਹਨ, ਇਸੇ ਤਰ੍ਹਾਂ ਕਬੀਰ ਪੰਥੀ ਨੂੰ ਕੰਠੀ ਪਾਣ ਵੇਲੇ ਮੰਤ੍ਰ ਕੰਨ ਵਿਚ ਦਸਿਆ ਜਾਂਦਾ ਹੈ। ਬ੍ਰਾਹਮਣ ਵਾਂਗ ਉਹ ਮੱਥੇ ਪੁਰ ਤਿਲਕ ਵੀ ਲਗਾਂਦੇ ਹਨ।

ਕਬੀਰ ਦੇ ਸਮੇਂ ਵਿਚ ਧਾਰਮਿਕ ਸਚਾਈਆਂ ਦਾ ਗਿਆਨ ਕੇਵਲ ਉਨ੍ਹਾਂ ਤੀਕ ਹੀ ਸੀਮਿਤ ਸੀ ਜੋ ਸੰਸਕ੍ਰਿਤ ਜਾਂ ਅਰਬੀ ਜਾਣਦੇ ਸਨ। ਅਨਪੜ੍ਹ ਜਨਤਾ ਨੂੰ ਇਨ੍ਹਾਂ ਬੋਲੀਆਂ ਵਿਚ ਜੋ ਕੁਝ ਯਾਦ ਕਰਾਇਆ ਜਾਂਦਾ ਸੀ ਅਤੇ ਹਦਾਇਤ ਕੀਤੀ ਜਾਂਦੀ ਸੀ ਕਿ ਉਹ ਇਸ ਨੂੰ ਸਮੇਂ ਸਮੇਂ ਈਸ਼੍ਵਰ ਮੂਹਰੇ ਬੇਨਤੀ ਦੇ ਤੌਰ ਪੁਰ ਦੁਹਰਾਣ ਉਹ ਰਵਾਂ ਯਾਦ ਕੀਤਾ ਪਾਠ ਬਿਨਾਂ ਸਮਝਣ ਦੇ ਦੁਹਰਾ ਤਾਂ ਦਿੰਦੇ ਸਨ ਪਰ ਉਨ੍ਹਾਂ ਦੇ ਮਨਾਂ ਪੁਰ ਕੋਈ ਪ੍ਰਭਾਵ ਨਹੀਂ ਸੀ ਰਹਿੰਦਾ। ਕਬੀਰ ਨੇ ਇਸ ਲਈ ਆਪਣੀ ਸਿਖਿਆ ਲਈ ਜਨਤਾ ਦੀ ਬੋਲੀ ਚੁਣੀ ਅਤੇ ਜ਼ਬਾਨੀ ਉਪਦੇਸ਼ ਪੁਰ ਜ਼ੋਰ ਦਿੱਤਾ ਤਾਂ ਜੁ ਹਰ ਇਕ ਮਨੁਖ ਪੁਛ ਪੜਤਾਲ ਕਰਕੇ ਆਤਮਿਕ ਸਚਾਈਆਂ ਨੂੰ ਸਮਝ ਸਕੇ। ਸਤਸੰਗ ਅਤੇ ਨਿਜੀ ਗੋਸ਼ਟੀਆਂ ਪੁਰ ਜ਼ੋਰ ਦਿੱਤਾ। ਇਸ ਕਾਰਨ ਇਸ ਪੰਥ ਵਿਚ ਗੁਰੂ ਦਾ ਮਹੱਤਵ ਪੂਰਨ ਸਥਾਨ ਹੈ। ਇਸ ਤਰ੍ਹਾਂ ਬ੍ਰਾਹਮਣ ਲਈ ਸੰਧਿਆ ਗਾਇਤ੍ਰੀ ਦਾ ਪਾਠ ਜ਼ਰੂਰੀ ਹੈ। ਕਬੀਰ ਪੰਥੀਆਂ ਨੂੰ ਸਵੇਰੇ ਸ਼ਾਮ ਭਜਨ ਗਾਉਣ ਦੀ ਆਗਿਆ ਹੈ। ਸਾਰੇ ਜੋ ਪੰਥ ਦੇ ਮੈਂਬਰ ਬਣਨਾ ਚਾਹੁੰਦੇ ਹਨ ਉਨ੍ਹਾਂ ਨੂੰ ਅਨੇਕ ਈਸ਼ਵਰ ਪੂਜਾ ਛਡਣੀ ਪੈਂਦੀ ਹੈ ਅਤੇ ਕੇਵਲ ਇੱਕ ਪਰਮੇਸ਼ਵਰ ਪੁਰ ਨਿਸਚਾ ਕਰਨਾ ਪੈਂਦਾ ਹੈ। ਉਨ੍ਹਾਂ ਨੂੰ ਇਹ ਵੀ ਪ੍ਰਣ ਕਰਨਾ ਪੈਂਦਾ ਹੈ ਕਿ ਅਸੀਂ ਮਾਸ ਨਹੀਂ ਖਾਵਾਂਗੇ, ਨਾਹੀ ਸ਼ਰਾਬ ਪੀਆਂਗੇ। ਰੋਜ਼ ਇਸ਼ਨਾਨ ਕਰਕੇ ਪਰਮਾਤਮਾ ਦੀ ਪੂਜਾ ਵਿਚ ਭਜਨ ਗਾਵਾਂਗੇ, ਦੋਵੇਂ ਵੇਲੇ ਸਵੇਰੇ ਅਤੇ ਸ਼ਾਮ। ਜੋ ਸਾਡੇ ਨਾਲ ਵਧੀਕੀ ਕਰਨਗੇ ਉਨ੍ਹਾਂ ਨੂੰ ਤਿੰਨ ਵਾਰ ਖਿਮਾ ਕਰ ਦਿਆਂਗੇ। ਬੁਰੇ ਆਚਾਰ ਵਾਲੀਆਂ ਤੀਵੀਆਂ ਦੀ ਸੰਗਤ ਦਾ ਤਿਆਗ ਕਰਾਂਗੇ ਅਤੇ ਇਸ ਵਿਸ਼ੇ ਸੰਬੰਧੀ ਕਿਸੇ ਅਯੋਗ ਹਸੀ-ਠੱਠੇ ਵਿਚ ਭਾਗ ਨਹੀਂ ਲਵਾਂਗੇ। ਆਪਣੀ ਨਿਯਮਾਂ ਅਨੁਸਾਰ ਵਿਆਹੀ ਇਸਤ੍ਰੀ ਨੂੰ ਆਪਣੇ ਘਰੋਂ ਖਿੱਦਾਂਗੇ ਨਹੀਂ; ਕਦੀ ਝੂਠ ਨਹੀਂ ਬੋਲਾਂਗੇ; ਕਿਸੇ ਹੋਰ ਮਨੁੱਖ ਦਾ ਮਾਲ ਨਹੀਂ ਛਿਪਾਵਾਂਗੇ;

ਕਿਸੇ ਗਵਾਂਢੀ ਵਿਰੁਧ ਝੂਠੀ ਗਵਾਹੀ ਨਹੀਂ ਦਿਆਂਗੇ; ਜਾਂ ਸੁਣੀ ਸੁਣਾਈ ਗਲ ਤੇ ਕਿਸੇ ਦੀ ਨਿੰਦਿਆ ਨਹੀਂ ਕਰਾਂਗੇ।

ਜਿਨ੍ਹਾਂ ਰੱਬ ਦੇ ਨੇੜੇ ਹੋਣਾ ਹੈ ਉਨ੍ਹਾਂ ਲਈ ਕੋਈ ਗੁਰੂ ਧਾਰਨਾ ਅਵੱਸ਼ਕ ਹੈ ਅਤੇ ਇਕ ਵੇਰ ਗੁਰੂ ਚੁਣ ਕੇ ਸ਼ਿਸ਼ ਨੂੰ ਤਨ, ਮਨ ਅਤੇ ਧਨ ਉਸ ਨੂੰ ਅਰਪ ਦੇਣਾ ਉਚਿਤ ਹੈ। ਜੋ ਭਜਨ ਸਾਰਵਜਨਿਕ ਪੂਜਾ ਵਿਚ ਗਾਏ ਜਾਂਦੇ ਹਨ ਉਹਨਾਂ ਵਿਚ ਸਤਿਗੁਰੂ ਕਬੀਰ ਨੂੰ ਸੰਬੋਧਿਤ ਕੀਤਾ ਹੁੰਦਾ ਅਤੇ ਜੀਵਤ ਗੁਰੂ ਨੂੰ ਪ੍ਰਿਥਵੀ ਪੁਰ ਪਰਮੇਸ਼ਰ ਦਾ ਖਾਸ ਨੁਮਾਇੰਦਾ ਸਮਝ ਕੇ ਉਸ ਦੀ ਖਾਸ ਇੱਜ਼ਤ ਕੀਤੀ ਜਾਂਦੀ ਹੈ।

ਕਬੀਰ ਪੰਥ ਦਾ ਅਨੁਯਾਈ ਆਪਣੇ ਘਰ ਵਿਚ ਗ੍ਰਹਸਥੀ ਹੋ ਕੇ ਜੀਵਨ ਬਤੀਤ ਕਰ ਸਕਦਾ ਹੈ। ਜਾਂ ਸੰਸਾਰ ਦਾ ਤਿਆਗ ਕਰ ਕੇ ਭੇਖ ਦੇ ਕਿਸੇ ਮੱਠ ਵਿਚ ਪੱਕੇ ਤੌਰ ਪੁਰ ਰਹ ਸਕਦਾ ਹੈ। ਦੂਜੀ ਭਾਂਤ ਦੇ ਕਬੀਰ ਪੰਥੀਆਂ ਨੂੰ ਬੈਰਾਗੀ ਕਹਿਆ ਜਾਂਦਾ ਹੈ। ਇਕ ਵਿਆਹਿਆ ਹੋਇਆ ਪੁਰਸ਼ ਆਪਣੀ ਇਸਤ੍ਰੀ ਨੂੰ ਤਿਆਗ ਕੇ ਮਗਰੋਂ ਆਪਣੀ ਮਾਂ ਸਮਝਕੇ ਛਡ ਕੇ ਬੈਰਾਗੀ ਹੋ ਸਕਦਾ ਹੈ ਪਰ ਸ਼ਰਤ ਇਹ ਕਿ ਉਸਦਾ ਘਟੋ ਘਟ ਇਕ ਪੁਤ੍ਰ ਹੋਵੇ। ਇਸਤ੍ਰੀਆਂ ਅਤੇ ਪੁਰਸ਼ ਦੋਵੇਂ ਹੀ ਬੈਰਾਗੀ ਬਣ ਸਕਦੇ ਹਨ ਜੇ ਕਦੀ ਉਹ ਮੁਨਾਸਿਬ ਗੁਣਾਂ ਦੇ ਧਾਰਨੀ ਹੋਣ। ਪਰ ਉਨ੍ਹਾਂ ਨੂੰ ਦੋ ਵਰ੍ਹੇ ਪਰੀਖਿਆ ਦੇ ਕੱਟਣੇ ਪੈਂਦੇ ਹਨ। ਕਬੀਰ ਚੌਰਾ ਅਤੇ ਮਗਹਰ ਦੋਹੀਂ ਥਾਈਂ ਇਨ੍ਹਾਂ ਦੇ ਨਿਵਾਸ ਸਥਾਨ ਹਨ। ਭੇਖ ਦੀਆਂ ਮਾਇਕ ਲੋੜਾਂ ਪੂਰਾ ਕਰਨ ਵਿਚ ਗ੍ਰਹਸਤੀਆਂ ਦਾ ਮਹੱਤਵਪੂਰਨ ਭਾਗ ਹੈ ਕਿਉਂਕਿ ਬੈਰਾਗੀਆਂ ਦੀਆਂ ਲੋੜਾਂ ਦਾ ਭਾਰ ਇਹੋ ਚੁਕਦੇ ਹਨ।

ਇਨ੍ਹਾਂ ਮੱਠਾਂ ਦੀਆਂ ਬਹੁਤ ਸਾਰੀਆਂ ਸ਼ਾਖਾਂ ਹਨ। ਹਰ ਇਕ ਸ਼ਾਖਾ ਦਾ ਇਹ ਮਹੰਤ ਹੁੰਦਾ ਹੈ ਜੋ ਆਪਣਾ ਸਮਾਂ ਉਹਨਾਂ ਸ਼ਿਸ਼ਾਂ ਪਾਸ ਰਹਣ ਵਿਚ ਗੁਜ਼ਾਰਦਾ ਹੈ ਜੋ ਉਸ ਨੂੰ ਗੁਰੂ ਮੰਨਦੇ ਹਨ। ਮਹੰਤ ਵਾਲ ਨਹੀਂ ਮੁਨਾ ਸਕਦੇ। ਬੈਰਾਗੀ ਭਾਵੇਂ ਕੇਸ ਰਖੇ ਭਾਵੇਂ ਉੱਕਾ ਹੀ ਮੂਨਾ ਦੇਵੇ। ਇਹ ਫਰਜ਼ ਕੀਤਾ ਜਾਂਦਾ ਹੈ ਕਿ ਮਹੰਤ ਸਾਲ ਵਿਚ ਹਰ ਚੇਲੇ ਪਾਸ ਘਟੋ ਘਟ ਇਕ ਵੇਰ ਜਾਵੇ, ਉਸ ਦੀ ਅਧਿਆਤਮਿਕ ਉੱਨਤੀ ਜਾਂਚੇ ਅਤੇ ਉਨ੍ਹਾਂ ਦੀ ਜੋ ਪੰਥ ਵਿਚ ਆਉਣ ਲਈ ਉਸ ਪਾਸ ਲਿਆਂਦੇ ਜਾਣ ਪ੍ਰੀਖਿਆ ਕਰਕੇ ਯੋਗ ਜਿਗਿਆਸੂਆਂ ਨੂੰ ਪੰਥ ਵਿਚ ਸ਼ਾਮਿਲ ਕਰ ਲਵੇ। ਅਜੇਹੇ ਮੌਕਿਆਂ ਤੇ ਕਬੀਰ ਪੰਥੀ ਉਸ ਦੀ ਪ੍ਰਾਹੁਣਾਚਾਰੀ ਕਰਦੇ ਹਨ ਅਤੇ ਸਫ਼ਰ ਖਰਚ ਵੀ ਦਿੰਦੇ ਹਨ। ਸ਼ਾਖਾਂ ਦੇ ਮਹੰਤਾਂ ਨੂੰ ਉਹਨਾਂ ਦੀ ਸੰਪ੍ਰਦਾ ਦਾ ਸ਼ਿਰੋਮਣੀ ਮਹੰਤ ਉਪਦੇਸ਼ ਕਰਨ ਅਤੇ ਨਵੇਂ ਜਿਗਿਆਸੂਆਂ ਨੂੰ ਦੀਖਿਆ ਦੇਣ ਦਾ ਅਧਿਕਾਰ ਦਿੰਦਾ ਹੈ। ਤਕੱਰਰੀ ਵੇਲੇ ਉਨ੍ਹਾਂ ਨੂੰ ਇਕ ਪਾਨ ਦਾ ਪੀੜਾ ਖਾਣ ਲਈ ਦਿੱਤਾ ਜਾਂਦਾ ਹੈ। ਇਹ ਇਸ ਗਲ ਦਾ ਪ੍ਰਣ ਹੁੰਦਾ ਹੈ ਕਿ ਉਹ ਆਪਣੇ ਅਹੁਦੇ ਦੇ ਫਰਜ਼ ਈਮਾਨਦਾਰੀ ਨਾਲ ਨਿਬਾਹੁਣਗੇ। ਹਰ ਇਕ ਮਹੰਤ ਨੂੰ ਇਕ ਲਿਖਤੀ ਪੱਤਰ ਜਿਸ ਨੂੰ ਪੰਜ ਪਰਵਾਨਾ ਆਖਦੇ ਹਨ ਦਿੱਤਾ ਜਾਂਦਾ ਹੈ ਜਿਸ ਪੁਰ ਸ਼ਿਰੋਮਣੀ ਮਹੰਤ ਦੀ ਮੁਹਰ ਲਗੀ ਹੁੰਦੀ ਹੈ। ਇਸ ਪੱਤਰ ਵਿਚ ਉਹ ਉਹਨਾਂ ਸਾਰੇ ਪੁਰਸ਼ਾਂ ਦੇ ਨਾਮ ਦਰਜ ਕਰਦਾ ਹੈ ਜਿਨ੍ਹਾਂ ਨੂੰ ਉਹ ਪੰਥ ਵਿਚ ਸ਼ਾਮਿਲ ਕਰਦਾ ਹੈ। ਇਸ ਸੂਚੀ ਦੀ ਮਹੰਤ ਹਰ ਥਾਂ ਪੜਤਾਲ ਕਰਦਾ ਹੈ ਅਤੇ ਹਰ ਸਾਲ ਸ਼ਿਰੋਮਣੀ ਮਹੰਤ ਦੇ ਪੇਸ਼ ਕਰਦਾ ਹੈ ਤਾਂ ਜੁ ਉਹ ਇਸ

ਨੂੰ ਵੇਖ ਕੇ ਨਵੇਂ ਨਾਮ ਦਰਜ ਕਰ ਲਵੇ ।

ਇਸ ਅਧਿਕਾਰ ਦੀ ਨਿਸ਼ਾਨੀ ਮਹੰਤ ਨੂੰ ਇਕ ਲਾਲ ਟੋਪੀ, ਇਕ ਕਾਲੀ ਉੱਨ ਦੀ ਸੇਲੀ ਅਤੇ ਇਕ ਖਾਸ ਮਾਲਾ, ਜਿਸ ਨੂੰ ਪੰਚਮਾਲ ਆਖਦੇ ਹਨ, ਮਿਲਦੀਆਂ ਹਨ। ਹੈਡ ਕਵਾਟਰਜ਼ ਵਿਚ ਵਾਰਸ਼ਿਕ ਮੁਲਾਕਾਤ ਵੇਲੇ ਉਸਨੂੰ ਆਪਣੇ ਪਾਸੋਂ 12 ਨਲੀਏਰ ਅਤੇ 12 ਰੁਪਏ ਤੇ ਹਰ ਇਕ ਨਾਮ ਲਈ ਜੋ ਉਹ ਪਰਵਾਨੇ ਵਿਚ ਦਰਜ ਕਰਵਾਣਾ ਚਾਹੁੰਦਾ ਹੈ ਇਕ ਇਕ ਰੁਪਿਆ ਤੇ ਇਕ ਇਕ ਨਲੀਏਰ ਭੇਟਾ ਕਰਨੇ ਪੈਂਦੇ ਹਨ। ਉਹ ਦੀਵਾਨ ਨੂੰ ਉਹ ਸਾਰੀ ਮਾਇਆ ਵੀ ਦੇ ਦਿੰਦਾ ਹੈ ਜੋ ਸਾਲ ਵਿਚ ਚੌਕਾ ਆਰਤੀਆਂ ਦੇ ਸਮੇਂ ਭੇਟਾ ਕੀਤੀ ਗਈ ਹੋਵੇ ।

ਆਪਣੀ ਤਕੱਰਰੀ ਵੇਲੇ ਮਹੰਤ ਨੂੰ ਨਲੀਏਰ ਭੇਟਾ ਕਰਨੇ ਪੈਂਦੇ ਹਨ । ਕਬੀਰ ਪੰਥੀ ਦਸਦੇ ਹਨ ਕਿ ਨਲੀਏਰ ਨੂੰ ਪੰਥ ਵਿਚ ਇਹ ਖਾਸ ਵਡਿਆਈ ਕਿਉਂ ਦਿੱਤੀ ਜਾਂਦੀ ਹੈ। (1) ਇਸ ਦਾ ਮੂੰਹ ਆਦਮੀ ਨਾਲ ਮਿਲਦਾ ਜੁਲਦਾ ਹੈ। (2) ਇਸ ਦੀ ਸਤਹ ਦੇ ਤਿੰਨ ਭਾਗ ਹੁੰਦੇ ਹਨ ਜੋ ਬ੍ਰਹਮਾ, ਸ਼ਿਵ ਤੇ ਵਿਸ਼ਣੂ ਦੀ ਯਾਦ ਤਾਜ਼ਾ ਕਰਦੇ ਹਨ। (3) ਇਸ ਦੀ ਗਰੀ ਸ਼ਨੇ ਸ਼ਨੇ ਉਸੇ ਤਰ੍ਹਾਂ ਬਣਦੀ ਹੈ ਜਿਕੁਰ ਮਨੁਖ ਦਾ ਮਾਸ ਬਣਦਾ ਹੈ ਅਤੇ (4) ਇਸ ਦਾ ਵਖੇਵਾਂ ਹੋਰ ਫਲਾਂ ਨਾਲੋਂ ਇਹ ਹੈ ਕਿ ਇਸ ਵਿਚ ਬੀਜ ਨਹੀਂ ਹੁੰਦਾ। ਨਲੀਏਰ ਦਾ ਤੋੜਨਾ ਇਕ ਲਹੂਹੀਨ ਕੁਰਬਾਨੀ ਖਿਆਲੀ ਜਾਂਦੀ ਹੈ ਜੋ ਨਿਰੰਜਨ ਦੀ ਭੇਟਾ ਹੁੰਦਾ ਹੈ ਤਾਂਕਿ ਉਹ ਪੰਥ ਦੇ ਮੈਂਬਰਾਂ ਲਈ ਸੁਰਗ ਵਿਚ ਥਾਂ ਸੁਰੱਖਿਅਤ ਕਰ ਸਕੇ ।

ਸਾਧਾਰਨ ਮਹੰਤ ਕੋਈ ਬਹੁਤ ਵਿਦਵਾਨ ਨਹੀਂ ਹੁੰਦੇ ਭਾਵੇਂ ਉਨ੍ਹਾਂ ਨੇ ਕਬੀਰ ਦੇ ਕੁਝ ਵਚਨ ਯਾਦ ਕੀਤੇ ਹੁੰਦੇ ਹਨ ਅਤੇ ਕਿਸੇ ਕਿਤਾਬ ਨੂੰ ਯਾਦ ਕਰ ਲੈਣਾ ਵੀ ਸੰਭਵ ਹੈ ਜਿਸ ਦੀ ਨਕਲ ਉਨ੍ਹਾਂ ਕਿਤੋਂ ਪ੍ਰਾਪਤ ਕਰ ਲਈ ਹੁੰਦੀ ਹੈ। ਉਨ੍ਹਾਂ ਦੀ ਵਿੱਦਵਤਾ ਦੀ ਅਣਹੋਂਦ ਨੂੰ ਉਨ੍ਹਾਂ ਦੇ ਅਨੁਯਾਈ ਨਜ਼ਰੋਂ ਉਹਲੇ ਕਰ ਦਿੰਦੇ ਹਨ, ਜੇ ਉਨ੍ਹਾਂ ਨੂੰ ਧਾਰਮਿਕ ਰੀਤਾਂ ਦੇ ਪੂਰਾ ਕਰਨ ਲਈ ਰਸਮ ਦੇ ਵੇਰਵੇ ਦਾ ਗਿਆਨ ਹੋਵੇ। ਵਧੀਕ ਪੜ੍ਹੇ ਮਹੰਤਾਂ ਨੂੰ ਆਮ ਤੌਰ ਪੁਰ ਤੁਲਸੀ ਦਾਸ ਤੇ ਰਾਮਾਇਣ ਅਤੇ ਭਗਵਦ ਗੀਤਾ ਦੀ ਕੁਝ ਕੁਝ ਵਾਕਿਫੀ ਹੁੰਦੀ ਹੈ। ਦੀਖਿਆ ਦੀ ਰਸਮ ਚੌਕਾ ਆਰਤੀ ਅਤੇ ਜੋਤ ਪਰਸਾਦ ਦਾ ਵਰਣਨ ਕਰਨ ਤੋਂ ਪਹਿਲੋਂ ਇਹ ਅਤਯੰਤ ਯੋਗ ਮਾਲੂਮ ਹੁੰਦਾ ਹੈ ਕਿ ਦੋ ਸੰਕੇਤਕ ਸ਼ਬਦਾਂ ਦਾ ਜੋ ਉਨ੍ਹਾਂ ਵਿਚ ਵਰਤੇ ਜਾਂਦੇ ਹਨ, ਬਿਆਨ ਕੀਤਾ ਜਾਵੇ। ਉਹ ਦੋ ਸੰਕੇਤਕ ਸ਼ਬਦ ਚਰਨਾਮ੍ਰਿਤ ਅਤੇ ਪਰਵਾਨਾ ਹਨ ।

ਸ਼ਿਰੋਮਣੀ ਮਹੰਤ ਜੋ ਪ੍ਰਿਥਵੀ ਪੁਰ ਕਬੀਰ ਦਾ ਪ੍ਰਤਿਨਿਧ ਸਮਝਿਆ ਜਾਂਦਾ ਹੈ ਦੇ ਚਰਨ ਜਿਸ ਪਾਣੀ ਵਿਚ ਧੋਤੇ ਜਾਂਦੇ ਹਨ ਉਸ ਨੂੰ ਚਰਨਾਮ੍ਰਿਤ ਆਖਦੇ ਹਨ। ਇਸ ਪਾਣੀ ਵਿਚ ਬਰੀਕ ਮਿਟੀ ਮਿਲਾਈ ਜਾਂਦੀ ਹੈ ਅਤੇ ਉਸ ਦੀਆਂ ਗੋਲੀਆਂ ਬਣਾਈਆਂ ਜਾਂਦੀਆਂ ਹਨ। ਇਹ ਗੋਲੀਆਂ ਭਾਵੇਂ ਕੋਈ ਸਬੂਤੀਆਂ ਨਿਗਲ ਲਵੇ ਭਾਵੇਂ ਪੀਹ ਕੇ ਪਾਣੀ ਵਿਚ ਮਿਲਾ ਕੇ ਪੀ ਜਾਵੇ ।

ਪਰਵਾਨਾ ਪਾਨ ਦੇ ਪੱਤਰ ਦਾ ਨਾਮ ਹੈ ਜੋ ਜੋਤ ਪਰਸਾਦ ਦੀ ਰਸਮ ਅਦਾ ਕਰਨ ਵੇਲੇ ਹੈਡਕਵਾਟਰਜ਼ ਵਿਚ ਤਿਆਰ ਕੀਤਾ ਜਾਂਦਾ ਹੈ। ਜ਼ਮੀਨ ਪੁਰ ਸੋਲ੍ਹਾਂ ਹਥ ਦੀ

ਚੌੜਾਈ ਜਿਤਨਾ ਉਚਾ ਇਕ ਪਾਨ ਦੇ ਪੱਤਰਾਂ ਦਾ ਢੇਰ ਲਗਾਇਆ ਜਾਂਦਾ ਹੈ। ਰਾਤ ਨੂੰ ਇਕ ਕਾਂਸੀ ਦਾ ਭਾਂਡਾ ਖਾਸ ਤਿਆਰ ਕੀਤੀ ਥਾਂ ਪੁਰ ਰਖਿਆ ਜਾਂਦਾ ਹੈ ਅਤੇ ਇਸ ਭਾਂਡੇ ਵਿਚ ਇਕੱਤ੍ਰ ਕੀਤੀ ਤ੍ਰੇਲ ਨੂੰ ਅਮਰ ਆਖਦੇ ਹਨ ਕਿਉਂਜੁ ਇਹ ਪਾਣੀ ਸਿੱਧਾ ਆਕਾਸ਼ ਤੋਂ ਪ੍ਰਾਪਤ ਕੀਤਾ ਜਾਂਦਾ ਹੈ। ਸਵੇਰ ਵੇਲੇ ਮਹੰਤ ਉਸ ਪਾਨ ਦੇ ਪੱਤਰਾਂ ਦੇ ਢੇਰ ਦੇ ਮੂਹਰੇ ਬੈਠ ਕੇ ਧਿਆਨ ਵਿਚ ਜੁੜਦਾ ਹੈ ਅਤੇ ਅਮਰ ਨਾਲ ਸਭ ਤੋਂ ਉਤਲੇ ਪੱਤਰ ਪੁਰ ਪਰਮੇਸ਼ਰ ਦਾ ਨਾਮ ਲਿਖਦਾ ਹੈ। ਪਾਨ ਦੇ ਇਸ ਪਰਕਾਰ ਪਵਿਤ੍ਰ ਕੀਤੇ ਪੱਤਰਾਂ ਦੇ ਫਿਰ ਕੋਈ ਚੌਥਾ ਇੰਚ ਮੁਰੱਬਾ ਦੇ ਛੋਟੇ ਛੋਟੇ ਟੁਕੜੇ ਕੀਤੇ ਜਾਂਦੇ ਹਨ ਅਤੇ ਮਹੰਤਾਂ ਵਿਚ ਵੰਡੇ ਜਾਂਦੇ ਹਨ ਤਾਂ ਜੁ ਉਹ ਇਨ੍ਹਾਂ ਨੂੰ ਜੋਤ ਪਰਸਾਦ ਦੀ ਰਸਮ ਵੇਲੇ ਜਾਂ ਕਿਸੇ ਨਵੇਂ ਅਧਿਕਾਰੀ ਨੂੰ ਦੀਖਿਅਤ ਕਰਨ ਵੇਲੇ ਵਰਤਣ। ਇਹ ਪਰਵਾਨਾ ਕਹਿਆ ਜਾਂਦਾ ਹੈ ਕਬੀਰ ਦੇ ਸਰੀਰ ਦਾ ਪ੍ਰਤੀਕ ਹੈ।

ਦੀਖਿਆ ਦੀ ਰਸਮ ਕਾਫ਼ੀ ਗੌਰਵ ਭਰੀ ਸਮਝੀ ਜਾਂਦੀ ਹੈ। ਗੁਰੂ ਅਤੇ ਪੰਥ ਦੇ ਹੋਰ ਵਿਅਕਤੀਆਂ ਦੇ ਸਾਹਮਣੇ ਅਧਿਕਾਰੀ ਲੋੜੀਂਦੇ ਇਕਰਾਰ ਕਰਦਾ ਹੈ ਅਤੇ ਉਸ ਨੂੰ ਬੜੀ ਸੰਜੀਦਗੀ ਨਾਲ ਖਬਰਦਾਰ ਕੀਤਾ ਜਾਂਦਾ ਹੈ। ਉਹਨਾਂ ਚੰਗੇ ਅਤੇ ਮੰਦੇ ਨਤੀਜਿਆਂ ਤੋਂ ਜਿਹੜੇ ਉਸ ਇਨ੍ਹਾਂ ਦੇ ਪ੍ਰਣਾਂ ਦੇ ਪਾਲਣ ਦੇ ਤਰੀਕੇ ਤੋਂ ਨਿਕਲਣਗੇ। ਜਦੋਂ ਉਹ ਜੋ ਮੌਜੂਦ ਹੁੰਦੇ ਹਨ ਭਜਨ ਗਾਈ ਜਾਂਦੇ ਹਨ ਗੁਰੂ ਅੱਧਾ ਮੰਤ੍ਰ ਜਿਗਿਆਸੂ ਦੇ ਖੱਬੇ ਕੰਨ ਵਿਚ ਗੋਸਾ ਕਰ ਕੇ ਦਸਦਾ ਹੈ। ਗੁਰੂ ਫਿਰ ਉਸ ਦੇ ਅਗੇ ਵੱਧੇ ਜੋੜੇ ਹੋਏ ਹੱਥਾਂ ਵਿਚ ਕੁਝ ਘਾਹ, ਪਾਨ ਦੇ ਪੱਤਰ ਅਤੇ ਚਿੱਟੇ ਫੁਲ ਧਰਦਾ ਹੈ। ਇਕ ਬੈਰਾਗੀ ਇਕ ਹਥ ਵਿਚ ਪਿੱਤਲ ਦਾ ਭਾਂਡਾ ਪਾਣੀ ਨਾਲ ਭਰਿਆ ਲੈ ਕੇ ਦੂਜੇ ਹਥ ਨਾਲ ਦੀਖਿਅਤ ਹੋਣ ਵਾਲੇ ਨੂੰ ਕਮਰੇ ਦੇ ਦੂਜੇ ਪਾਸੇ ਲੈ ਜਾਂਦਾ ਹੈ ਜਿਥੇ ਉਹ ਘਾਹ ਆਦਿ ਜ਼ਮੀਨ ਪੁਰ ਡੇਗ ਦਿੰਦਾ ਹੈ। ਉਸ ਥਾਂ ਤੋਂ ਥੋੜਾ ਅਗੇ ਜਾ ਕੇ ਜਿਗਿਆਸੂ ਫਿਰ ਉਹ ਜੋੜਦਾ ਹੈ ਅਤੇ ਬੈਰਾਗੀ ਬਰਤਨ ਵਿਚੋਂ ਕੁਝ ਪਾਣੀ ਉਸ ਵਿਚ ਪਾਂਦਾ ਹੈ। ਪਹਿਲੇ ਬੁਕ ਨਾਲ ਉਹ ਚੁਲੀ ਕਰਕੇ ਮੂੰਹ ਸਾਫ਼ ਕਰਦਾ ਹੈ। ਦੂਜੇ ਨਾਲ ਉਹ ਚਿਹਰਾ ਧੋਂਦਾ ਹੈ ਇਸ ਤੋਂ ਮਗਰੋਂ ਜਿਗਿਆਸੂ ਨੂੰ ਗੁਰੂ ਪਾਸ ਲੈ ਜਾਂਦੇ ਹਨ। ਗੁਰੂ ਇਕ ਕੰਨੀ ਚੁਕਦਾ ਹੈ ਅਤੇ ਇਕ ਬੈਰਾਗੀ ਹੱਥ ਫੜਾ ਦਿੰਦਾ ਹੈ। ਉਹ ਕੰਨੀ ਨੂੰ ਸੰਗਤ ਵਿਚ ਫੇਰਦਾ ਹੈ ਤੇ ਹਰ ਇਕ ਵਿਅਕਤੀ ਦੇ ਮੂਹਰੇ ਵਾਰੋ ਵਾਰੀ ਪੇਸ਼ ਕਰਦਾ ਹੈ। ਸਾਰੇ ਆਪਣੇ ਹੱਥਾਂ ਨਾਲ ਇਸ ਨੂੰ ਛੋਹੰਦੇ ਹਨ ਅਤੇ ਬੈਰਾਗੀ ਮੁੜ ਉਸ ਨੂੰ ਮਹੰਤ ਪਾਸ ਲੈ ਜਾਂਦਾ ਹੈ। ਮਹੰਤ ਕੰਨੀ ਨੂੰ ਆਪਣੇ ਖੁਲੇ ਹਥਾਂ ਵਿਚ ਲੈ ਗੱਦੀ ਨੂੰ ਨਮਸਕਾਰ ਕਰਦਾ ਹੈ ਅਤੇ ਫਿਰ ਉਹ ਉਸ ਨੂੰ ਦੋਹਾਂ ਹੱਥਾਂ ਦੇ ਅੰਗੂਠਿਆਂ ਅਤੇ ਨਾਲ ਦੀਆਂ ਉਂਗਲੀਆਂ ਵਿਚ ਖਿਲਾਰ ਕੇ ਇਸ ਨੂੰ ਜਿਗਿਆਸੂ ਦੇ ਸਿਰ ਉਪਰੋਂ ਦੀ ਉਸ ਦੇ ਗਲ ਵਿਚ ਡੇਗ ਦਿੰਦਾ ਹੈ। ਉਸ ਸਮੇਂ ਜਿਗਿਆਸੂ ਉਸ ਦੇ ਮੂਹਰੇ ਗੋਡੇ ਟੇਕ ਕੇ ਬੈਠਿਆ ਹੁੰਦਾ ਹੈ। ਰਸਮ ਦੇ ਅੰਤ ਵਿਚ ਉਹ ਗੋਸ਼ੇ ਨਾਲ ਸਾਰਾ ਮੰਤ੍ਰ ਅਭਿਲਾਖੀ ਦੇ ਸਜੇ ਕੰਨ ਵਿਚ ਉਚਾਰਦਾ ਹੈ। ਮੰਤਰ ਦੀ ਸੂਚਨਾ ਦੇਣ ਸਾਰ ਹੀ ਨਵੇਂ ਸ਼ਿਸ਼ ਨੂੰ ਤਾੜਨਾ ਕੀਤੀ ਜਾਂਦੀ ਹੈ ਕਿ ਉਹ ਗੁਲਰ ਦਾ ਫਲ ਕਦੀ ਵੀ ਨਾ ਖਾਵੇ। ਇਸ ਮਨਾਹੀ ਦਾ ਕਾਰਨ ਪੁਛਣ ਪੁਰ ਜਵਾਬ ਇਹ ਮਿਲਦਾ ਹੈ ਕਿ ਫੁਲ ਵਿਚ ਬਹੁਤ ਸਾਰੇ ਭੁੰਗੇ ਹੁੰਦੇ ਹਨ ਅਤੇ ਉਸ ਦੇ ਖਾਣ

ਨਾਲ ਬਹੁਤ ਸਾਰੀ ਜੀਵ ਹੱਤਿਆ ਹੁੰਦੀ ਹੈ। ਖਾਣ ਦੀਆਂ ਚੀਜ਼ਾਂ ਵਿਚੋਂ ਜੋ ਇਕ ਸਾਫ ਸੁਥਰੇ ਕਪੜੇ ਹੇਠਾਂ ਧਰੀਆਂ ਹੁੰਦੀਆਂ ਹਨ ਗੁਰੂ ਫਿਰ ਇਕ ਨਲੀਏਰ ਲੈਂਦਾ ਹੈ ਅਤੇ ਉਸ ਨੂੰ ਸ਼ਿਸ਼ ਦੇ ਦੋਹਾਂ ਹਥਾਂ ਪੁਰ ਧਰਦਾ ਹੈ। ਉਹ ਇਸ ਫਲ ਨੂੰ ਆਪਣੇ ਸਜੇ ਮੋਢੇ, ਛਾਤੀ ਅਤੇ ਮੱਥੇ ਨਾਲ ਛੁਹਾਂਦਾ ਹੈ ਅਤੇ ਇਕ ਰੁਪਿਆ ਨਾਲ ਲੈ ਕੇ ਗੁਰੂ ਨੂੰ ਮੋੜ ਦਿੰਦਾ ਹੈ। ਗੁਰੂ ਨਲੀਏਰ ਨੂੰ ਪਾਨ ਦੇ ਪੱਤਰਾਂ ਨਾਲ ਜੋ ਪਾਣੀ ਵਿਚ ਡੋਬੇ ਹੁੰਦੇ ਹਨ ਧੋਂਦਾ ਹੈ ਅਤੇ ਇਕ ਪੱਥਰ ਪੁਰ ਮਾਰ ਕੇ ਤੋੜ ਦਿੰਦਾ ਹੈ। ਇਕ ਚਾਕੂ ਲੈ ਕੇ ਉਹ ਗਰੀ ਦੇ ਛੋਟੇ ਛੋਟੇ ਟੋਟੇ ਕਰਨ ਲਗ ਪੈਂਦਾ ਹੈ ਅਤੇ ਉਨ੍ਹਾਂ ਨੂੰ ਇਕ ਖੁਲ੍ਹੀ ਪਲੇਟ ਵਿਚ ਧਰੀ ਜਾਂਦਾ ਹੈ। ਫਿਰ ਉਹ ਸ਼ਿਸ਼ ਦੇ ਹਥਾਂ ਵਿਚ ਕੁਝ ਚਰਨਾਮ੍ਰਿਤ ਉਲਟ ਦਿੰਦਾ ਹੈ ਜੋ ਇਸ ਨੂੰ ਸਤਕਾਰ ਨਾਲ ਪੀ ਜਾਂਦਾ ਹੈ। ਮਹੰਤ ਫਿਰ ਇਕ ਪਾਨ ਦਾ ਪੱਤਰ ਲੈਂਦਾ ਹੈ ਉਸ ਉਪਰ ਇਕ ਪਰਵਾਨਾ, ਗਰੀ ਦਾ ਕੁਝ ਹਿੱਸਾ, ਕੁਝ ਪਤਾਸੇ, ਗੁੜ, ਸਉਗੀ ਅਤੇ ਮੇਵਾ ਸ਼ਿਸ਼ ਦੇ ਖਲਿਆਰੇ ਹੋਏ ਹੱਥਾਂ ਪੁਰ ਧਰ ਦਿੰਦਾ ਹੈ ਜੋ ਇਸ ਨੂੰ ਮੂੰਹ ਵਿਚ ਪਾ ਲੈਂਦਾ ਹੈ। ਇਸ ਪ੍ਰਕਾਰ ਜਦੋਂ ਜਿਗਿਆਸੂ ਪੰਥ ਵਿਚ ਲੈ ਲਿਤਾ ਜਾਂਦਾ ਹੈ ਸਾਰੇ ਹਾਜ਼ਰ ਕਬੀਰ ਪੰਥੀ ਗੁਰੂ ਦੇ ਹਥੋਂ ਇਕ ਪਾਨ ਦਾ ਪੱਤਰ, ਜਿਸ ਪੁਰ ਗਰੀ ਦਾ ਕੁਝ ਹਿੱਸਾ, ਕੁਝ ਪਤਾਸੇ, ਗੁੜ, ਸਾਉਗੀ ਅਤੇ ਮੇਵਾ ਰਖਿਆ ਹੁੰਦਾ ਹੈ, ਲੈਂਦੇ ਹਨ। ਗਰੀ ਦਾ ਕੋਈ ਹਿੱਸਾ ਜ਼ਾਇਆ ਨਹੀਂ ਕੀਤਾ ਜਾਣਾ ਚਾਹੀਦਾ, ਨਾ ਹੀ ਉਹ ਵਿਅਕਤੀ ਖਾ ਸਕਦਾ ਹੈ ਜੋ ਪੰਥ ਦਾ ਮੈਂਬਰ ਨਹੀਂ। ਜਿਹੜਾ ਹਿੱਸਾ ਬਚ ਜਾਂਦਾ ਹੈ ਉਸ ਨੂੰ ਗੁਰੂ ਬੜੀ ਇਹਤਿਆਤ ਨਾਲ ਸਾਂਭ ਕੇ ਰਖ ਛਡਦਾ ਹੈ ਅਤੇ ਹੋਰ ਥਾਵਾਂ ਤੇ, ਜਿਥੇ ਉਹ ਦੌਰਾ ਕਰੇ, ਵਸਦੇ ਪੰਥੀਆਂ ਨੂੰ ਦਿੰਦਾ ਹੈ। ਨਾਲ ਹੀ ਉਨ੍ਹਾਂ ਨੂੰ ਨਵੇਂ ਸ਼ਿਸ਼ ਦਾ ਨਾਮ ਅਤੇ ਨਿਵਾਸ ਅਸਥਾਨ ਦਸਦਾ ਹੈ ਜਿਸ ਦੀ ਦੀਖਿਆ ਸਮੇਂ ਇਹ ਭੇਟਾ ਆਈ ਸੀ। ਇਸ ਰਸਮ ਦੇ ਮਗਰੋਂ ਇਕ ਜ਼ਿਆਫ਼ਤ ਹੁੰਦੀ ਹੈ, ਜਿਸ ਵਿਚ ਹੋਰ ਸੰਪ੍ਰਦਾਵਾਂ ਦੇ ਅਨੁਯਾਈਆਂ ਨੂੰ ਵੀ ਸ਼ਾਮਿਲ ਹੋਣ ਦੀ ਇਜਾਜ਼ਤ ਹੁੰਦੀ ਹੈ। ਗੁਰੂ ਅਤੇ ਪਰਮੇਸ਼ਰ ਦਾ ਸਤਿਕਾਰ ਕੀਤਾ ਜਾਂਦਾ ਹੈ ਅਤੇ ਕਬੀਰ ਅਤੇ ਪਰਮੇਸ਼ੂਰ ਦੀ ਵਡਿਆਈ ਵਿਚ ਭਜਨ ਗਾਏ ਜਾਂਦੇ ਹਨ।

ਇਸ ਰਸਮ ਨੂੰ ਤਿਨਕਾ ਅਰਪਨ ਆਖਦੇ ਹਨ। ਧਰਮ ਦਾਸ ਦੀ ਸੰਪ੍ਰਦਾ ਵਿਚ ਇਕ ਨਲੀਏਰ ਅਤੇ ਇਕ ਰੁਪਿਆ ਭੇਟਾ ਵਜੋਂ ਦਿੱਤਾਂ ਜਾਂਦਾ ਹੈ। ਕਬੀਰ ਚੌਰਾ ਸੰਪ੍ਰਦਾ ਵਿਚ ਜਿਗਿਆਸੂਆਂ ਨੂੰ ਘਟੋ ਘਟ ਸੋਲਾਂ ਨਲੀਏਰ ਭੇਟਾ ਕਰਨੇ ਹੁੰਦੇ ਹਨ ਅਤੇ ਹਰ ਇਕ ਨਾਲ ਘਟੋ ਘਟ ਚਾਰ ਆਨੇ। ਦੋਹਾਂ ਧਾਰਾਵਾਂ ਵਿਚ ਇਕ ਹੋਰ ਮਹੱਤਵਪੂਰਨ ਭੇਦ ਵੀ ਹੈ। ਧਰਮ ਦਾਸ ਧਾਰਾ ਵਿਚ ਇਹ ਤਿਨਕਾ ਅਰਪਨ ਦੀ ਰਸਮ ਕਦੀ ਦੁਹਰਾਈ ਨਹੀਂ ਜਾ ਸਕਦੀ। ਕਬੀਰ ਚੌਰਾ ਧਾਰਾ ਵਿਚ ਇਹ ਦੋ ਵਾਰ ਅਦਾ ਕੀਤੀ ਜਾਂਦੀ ਹੈ। ਇਕ ਵੇਰ ਅਭਿਲਾਖੀ ਦਾ ਵਿਅਕਤੀਗਤ ਗੁਰੂ ਅਤੇ ਦੂਜੀ ਵੇਰ ਕਬੀਰ ਚੌਰਾ ਮੱਠ ਦਾ ਮਹੰਤ ਅਦਾ ਕਰਦਾ ਹੈ। ਇਸ ਫਰਕ ਦਾ ਕਾਰਨ ਕੁਝ ਇਕ ਇਹ ਵੀ ਹੋ ਸਕਦਾ ਹੈ ਕਿ ਕਬੀਰ ਚੌਰਾ ਮੱਠ ਦੇ ਮਹੰਤਾਂ ਪਾਸ ਪਰਵਾਨੇ ਨਹੀਂ ਹੁੰਦੇ ਅਤੇ ਨਾਲੇ ਇਹ ਵੀ ਕਿ ਇਸ ਸੰਪ੍ਰਦਾ ਵਿਚ ਕੋਈ ਵੀ ਬੈਰਾਗੀ ਨਵੇਂ ਮੈਂਬਰ ਦੀਖਿਅਤ ਕਰ ਸਕਦਾ ਹੈ।

ਹਰ ਇਕ ਪੰਥੀ ਦਾ ਫ਼ਰਜ਼ ਹੈ ਕਿ ਉਹ ਆਪਣੇ ਗੁਰੂ ਦੀਆਂ ਪਦਾਰਥਿਕ ਲੋੜਾਂ

ਆਪਣੀ ਵਧੋ ਵਧ ਯੋਗਤਾ ਅਨੁਸਾਰ ਪੂਰੀਆਂ ਕਰੇ ਅਤੇ ਉਸ ਲਈ ਪ੍ਰਾਰਥਨਾ ਵੀ ਕਰੇ। ਕਿਉਂਜੁ ਇਸ ਪਦਾਰਥਿਕ ਸਹਾਇਤਾ ਨਾਲ ਗੁਰੂ ਨੂੰ ਲਾਭ ਹੁੰਦਾ ਹੈ ਉਹ ਆਪ ਲੋਕਾਂ ਨੂੰ ਪੰਥੀ ਬਣਨ ਲਈ ਸੱਦਾ ਨਹੀਂ ਦੇ ਸਕਦਾ।

ਜ਼ਬਤ ਇਸ ਪ੍ਰਕਾਰ ਰਖਿਆ ਜਾਂਦਾ ਹੈ। ਜੇ ਕੋਈ ਆਪਣੇ ਜੀਵਨ ਦੀ ਬੇਕਾਇਦਗੀ ਦੁਆਰਾ ਪੰਥ ਦੀ ਬਦਨਾਮੀ ਦਾ ਕਾਰਨ ਹੋਵੇ ਤਾਂ ਪਹਲੋਂ ਤਾਂ ਗੁਰੂ ਉਸ ਨੂੰ ਲਾਨਤ ਮੁਲਾਮਤ ਕਰਦਾ ਹੈ। ਮਗਰੋਂ ਜੇ ਉਹ ਨਸੀਅਤ ਮੰਨਣੋਂ ਇਨਕਾਰ ਕਰੇ ਤਾਂ ਉਸ ਨੂੰ ਸਾਰੇ ਇਕੱਠਾਂ ਵਿਚੋਂ ਕੱਢ ਦਿੱਤਾ ਜਾਂਦਾ ਹੈ। ਹੋਰ ਪੰਥੀ ਉਸਦੀ ਸੰਗਤ ਤੋਂ ਪ੍ਰਹੇਜ਼ ਕਰਦੇ ਹਨ ਅਤੇ ਗੁਰੂ ਉਸ ਦੇ ਨਮਸਕਾਰਾਂ ਵਲ ਧਿਆਨ ਨਹੀਂ ਕਰਦਾ।

ਸਾਧਾਰਨ ਕਬੀਰ ਪੰਥੀ ਇਹ ਯਕੀਨ ਕਰਦੇ ਹਨ ਕਿ ਪੰਥੀਆਂ ਦੀਆਂ ਰੂਹਾਂ ਮੌਤ ਮਗਰੋਂ ਸੁਰਗ ਜਾਂ ਨਰਕ ਵਿਚ ਜਾਂਦੀਆਂ ਹਨ ਅਤੇ ਉਥੇ ਉਤਨਾ ਚਿਰ ਰਹਿੰਦੀਆਂ ਹਨ ਜਦ ਤੋੜੀ ਸਰੀਰ ਵਿਚ ਕੀਤੇ ਕਰਮਾਂ ਦਾ ਫਲ ਜਾਂ ਸਜ਼ਾ ਖਤਮ ਨਾ ਹੋ ਜਾਵੇ। ਉਹ ਫਿਰ ਇਸ ਪ੍ਰਿਥਵੀ ਤੇ ਸਦਾ ਮਨੁਖ ਦੀ ਜੂਨ ਵਿਚ ਆਉਂਦੀਆਂ ਹਨ। ਜਦ ਤੋੜੀ ਰੂਹ ਤ੍ਰਿਸ਼ਨਾ ਰਹਿਤ ਹੋ ਕੇ ਪਰਮੇਸ਼ਰ ਵਿਚ ਲੀਨ ਨਾ ਹੋ ਜਾਵੇ ਇਹ ਗੇੜ ਤੁਰਿਆ ਰਹਿੰਦਾ ਹੈ।

ਕਬੀਰ ਪੰਥ ਦੇ ਅਨੁਯਾਈਆਂ ਨੂੰ ਹਰ ਇਕ ਐਤਵਾਰ ਅਤੇ ਪੂਰਨਮਾਸ਼ੀ ਵਾਲੇ ਦਿਨ ਵਰਤ ਰਖਣ ਲਈ ਉਤਸਾਹਿਤ ਕੀਤਾ ਜਾਂਦਾ ਹੈ। ਸ਼ਾਮ ਨੂੰ ਅਠ ਬਜੇ ਇਸ਼ਨਾਨ ਕਰਕੇ ਚੌਂਕੇ ਦੀ ਰਸਮ ਵਿਚ ਸ਼ਾਮਿਲ ਹੋਣ ਲਈ ਕਹਿਆ ਜਾਂਦਾ ਹੈ ਜੋ ਇਕ ਧਾਰਮਿਕ ਭੋਜਨ ਦੇ ਰੂਪ ਵਿਚ ਹੁੰਦੀ ਹੈ। ਪੰਜ ਜਾਂ ਸੱਤ ਗਜ਼ ਮੁਰੱਬਾ ਜ਼ਮੀਨ ਦਾ ਇਕ ਟੁਕੜਾ ਸਾਫ਼ ਕਰਕੇ ਖਾਸ ਤਿਆਰ ਕੀਤਾ ਜਾਂਦਾ ਹੈ। ਇਸ ਚੌਂਕੇ ਦੇ ਕੇਂਦਰ ਵਿਚ ਇਕ ਹੋਰ ਨਿਕਾ ਚੌਂਕਾ ਢਾਈ ਗਜ਼ ਮੁਰੱਬਾ ਬਣਾਇਆ ਜਾਂਦਾ ਹੈ। ਇਹ ਅੰਦਰਲਾ ਚੌਂਕਾ ਆਟੇ ਨਾਲ ਢਕਿਆ ਜਾਂਦਾ ਹੈ ਅਤੇ ਇਸ ਦੇ ਕੇਂਦਰ ਵਿਚ ਕੁਝ ਫੁਲ, ਐਨ ਰੀਤਾਂ ਰਸਮਾਂ ਦੀ ਪੁਸਤਕ (ਪੁਨੋ ਗ੍ਰੰਥ) ਦੇ ਸਾਹਮਣੇ ਰਖੇ ਜਾਂਦੇ ਹਨ। ਉਸ ਵਲਗਣ ਵਿਚ ਮਹੰਤ ਪੁਸਤਕ ਸਾਹਮਣੇ ਰੱਖ ਕੇ ਸੰਗਤ ਵਲ ਮੂੰਹ ਕਰ ਕੇ ਬੈਠਦਾ ਹੈ। ਉਸ ਦੇ ਸੱਜੇ ਹੱਥ ਛੋਟੇ ਮੁਰੱਬੇ ਵਿਚ ਛੋਟੇ ਚੌਂਕੇ ਦੇ ਅੰਦਰਵਾਰ (1) ਇਕ ਛੋਟਾ ਜਿਹਾ ਧਾਤ ਦਾ ਬਕਸਾ ਜਿਸ ਵਿਚ ਚਰਨਾਮ੍ਰਿਤ ਅਤੇ ਪਰਵਾਨਾ ਹੁੰਦੇ ਹਨ (2) ਇਕ ਥਾਲੀ ਜਿਸ ਵਿਚ 125 ਪਾਨ ਦੇ ਪੱਤਰ ਕਿਨਾਰੇ ਦੇ ਇਰਦ-ਗਿਰਦ ਚਿਣੇ ਜਾਂਦੇ ਹਨ। ਵਿਚਕਾਰ ਇਕੋ ਇਕ ਪਾਨ ਦਾ ਪੱਤਰ ਰਖਿਆ ਜਾਂਦਾ ਹੈ ਜਿਸ ਉਪਰ ਮੁਸ਼ਕ ਕਪੂਰ ਦਾ ਇਕ ਟੁਕੜਾ ਰਖਿਆ ਜਾਂਦਾ ਹੈ, (3) ਗੁਧੇ ਆਟੇ ਦਾ ਬਣਿਆ ਇਕ ਥੰਮ ਜਿਸ ਦਾ ਉਪਰਲਾ ਸਿਰਾ ਖੋਖਲਾ ਹੁੰਦਾ ਹੈ, ਜਿਸ ਦੇ ਕੇਂਦਰ ਵਿਚ ਰੂੰ ਨਾਲ ਲਪੇਟੀ ਇਕ ਲਕੜੀ ਰਖੀ ਜਾਂਦੀ ਹੈ। ਰੀਤੀ ਦੇ ਸਮੇਂ ਇਸ ਲੱਕੜੀ ਪੁਰ ਘਿਉ ਉਲੱਦਿਆ ਜਾਂਦਾ ਹੈ ਅਤੇ ਫਿਰ ਇਸ ਨੂੰ ਅਗ ਲਾ ਦਿਤੀ ਜਾਂਦੀ ਹੈ। ਰਸਮ ਅਦਾ ਕਰਨ ਦੇ ਸਾਰੇ ਸਮੇਂ ਵਿਚ ਇਹ ਮੋਮ ਬੱਤੀ ਦਾ ਕੰਮ ਦਿੰਦੀ ਹੈ। ਮਹੰਤ ਦੇ ਖੱਬੇ ਪਾਸੇ (1) ਇਕ ਥਾਲੀ ਜਿਸ ਵਿਚ ਪਤਾਸੇ ਅਤੇ ਗੁੜ ਹੁੰਦਾ ਹੈ, (2) ਇਕ ਨਲੀਏਰ ਅਤੇ (3) ਇਕ ਪਤਲਾ ਪਿਤਲ ਦਾ ਭਾਂਡਾ ਜਿਸ ਵਿਚ ਪਾਣੀ ਹੁੰਦਾ ਹੈ।

ਚੌਂਕੇ ਦੇ ਅੰਦਰਲੇ ਪਾਸੇ ਹਰ ਇਕ ਕੋਨੇ ਵਿਚ ਇਕ ਛੋਟਾ ਜੇਹਾ ਮਿਟੀ ਦਾ ਭਾਂਡਾ

ਜਿਸ ਵਿਚ ਪਾਣੀ ਹੁੰਦਾ ਹੈ ਧਰਿਆ ਜਾਂਦਾ ਹੈ। ਇਸ ਭਾਂਡੇ ਪੁਰ ਇਕ ਮਿਟੀ ਦੀ ਪਲੇਟ ਜਿਸ ਵਿਚ ਅਨਾਜ ਹੁੰਦਾ ਹੈ ਰਖੀ ਜਾਂਦੀ ਹੈ ਅਤੇ ਉਹੋ ਉਪਰ ਇਕ ਅਲਸੀ ਦੇ ਤੇਲ ਨਾਲ ਭਰਿਆ ਦੀਵਾ ਰਖਿਆ ਜਾਂਦਾ ਹੈ। ਮਹੰਤ ਪਾਠ ਦੇ ਮੁਕਣ ਪੁਰ ਜੋ ਪੁਸਤਕ ਵਿਚੋਂ ਪੜ੍ਹਿਆ ਜਾਂਦਾ ਹੈ, ਆਟੇ ਦੀ ਬਣੀ ਮੋਮਬਤੀ ਦੀ ਟੇਕ ਦੇ ਕੇਂਦਰ ਵਿਚ ਜੋ ਬੱਤੀ ਰਖੀ ਹੁੰਦੀ ਹੈ ਉਸ ਨੂੰ ਬਾਲਦਾ ਹੈ। ਫਿਰ ਉਹ ਮੁਸ਼ਕ ਕਪੂਰ ਨੂੰ ਜੋ ਉਸ ਪਾਸ ਇਕ ਸਿਲ ਉਪਰ ਰਖਿਆ ਹੁੰਦਾ ਹੈ ਅੱਗ ਲਾਂਦਾ ਹੈ ਅਤੇ ਅੰਤ ਵਿਚ ਉਹ ਮੁਸ਼ਕ ਕਪੂਰ ਨੂੰ ਬਾਲਦਾ ਹੈ ਜੋ ਪਾਨਾਂ ਵਾਲੀ ਬਾਲੀ ਦੇ ਵਿਚਕਾਰ ਧਰਿਆ ਹੁੰਦਾ ਹੈ ਅਤੇ ਜਦੋਂ ਕਪੂਰ ਬਲਦਾ ਹੁੰਦਾ ਹੈ ਉਸ ਨੂੰ ਆਰਤੀ ਵਾਂਗ ਅਗੇ ਪਿਛੇ ਫੇਰਦਾ ਹੈ। ਇਹ ਥਾਲੀ ਫਿਰ ਸਭ ਮੌਜੂਦ ਸੱਜਣਾਂ ਅਗੇ ਰਖੀ ਜਾਂਦੀ ਹੈ ਅਤੇ ਉਹ ਉਸ ਵਿਚ ਕੁਝ ਥੋੜੀ ਜੇਹੀ ਭੇਟਾ ਚੜ੍ਹਾਂਦੇ ਹਨ। ਇਹ ਭੇਟਾ ਮਹੰਤ ਮੱਠ ਵਿਚ ਵਰਤਣ ਲਈ ਲੈ ਲੈਂਦਾ ਹੈ। ਉਹ ਫਿਰ ਨਲੀਏਰ ਦੀ ਅੱਧੀ ਗਰੀ ਲੈ ਲੈਂਦਾ ਹੈ ਅਤੇ ਉਸ ਦੇ ਇਕ ਚਾਕੂ ਨਾਲ ਛੋਟੇ ਛੋਟੇ ਟੋਟੇ ਕਰਦਾ ਹੈ ਜਿਨ੍ਹਾਂ ਨੂੰ ਇਕ ਕਾਂਸੀ ਦੀ ਥਾਲੀ ਵਿਚ ਰਖੀ ਜਾਂਦਾ ਹੈ। ਸਾਰੇ ਮੌਜੂਦ ਸੱਜਣ ਵਾਰੋ ਵਾਰੀ ਮਹੰਤ ਪਾਸ ਜਾਂਦੇ ਹਨ ਅਤੇ ਉਹ ਉਨ੍ਹਾਂ ਦੇ ਸੱਜੇ ਹੱਥ ਦੀ ਤਲੀ ਪੁਰ ਇਕ ਪਾਨ ਪੱਤਰ, ਗਰੀ ਦਾ ਟੋਟਾ, ਥੋੜਾ ਜੇਹਾ ਗੁੜ ਅਤੇ ਕੁਝ ਪਤਾਸੇ ਧਰਦਾ ਹੈ। ਉਹ ਇਸ ਨੂੰ ਉਸ ਦੇ ਸਾਹਮਣੇ ਇਕ ਗੋਡਾ ਟੇਕ ਕੇ ਨਿਵੇਂ ਹੋਏ ਖਾ ਲੈਂਦੇ ਹਨ। ਉਹ ਬੜੀ ਖਬਰਦਾਰੀ ਕਰਦੇ ਹਨ ਕਿ ਕੋਈ ਚੀਜ਼ ਜ਼ਮੀਨ ਪੁਰ ਨਾ ਡਿਗੇ। ਹਰ ਇਕ ਆਦਮੀ, ਜਦੋਂ ਉਹ ਪਿਛੇ ਹਟਦਾ ਹੈ, ਦੇ ਹਥਾਂ ਪੁਰ ਸਾਫ਼ ਕਰਨ ਲਈ ਪਾਣੀ ਉਲੱਦਿਆ ਜਾਂਦਾ ਹੈ।

ਜਦੋਂ ਸਭ ਨੂੰ ਪਰਸਾਦ ਮਿਲ ਚੁਕਦਾ ਹੈ ਮਹੰਤ ਕੁਝ ਪ੍ਰਾਰਥਨਾ ਨਿਜੀ ਤੌਰ ਪੁਰ ਚੁਪੀਤਾ ਅਤੇ ਕੁਝ ਹੋਰ ਉੱਚੀ ਉੱਚੀ ਕਰਕੇ ਰੀਤੀ ਨੂੰ ਇਕ ਉਪਦੇਸ਼ ਦੇ ਕੇ ਖਤਮ ਕਰਦਾ ਹੈ ਜਿਸ ਵਿਚ ਉਹ ਸਾਰਿਆਂ ਪੁਰ ਭਲਾ ਜੀਵਨ ਬਿਤਾਣ ਲਈ ਜ਼ੋਰ ਦਿੰਦਾ ਹੈ। ਉਪਦੇਸ਼ ਮਗਰੋਂ ਮਹੰਤ ਚੌਕੇ ਨੂੰ ਨਮਸਕਾਰ ਕਰਦਾ ਹੈ। ਜਿਸ ਮਗਰੋਂ ਸਾਰੇ ਉਸ ਨੂੰ ਨਮਸਕਾਰ ਕਰਦੇ ਹਨ। ਰੀਤੀ ਦਾ ਇਹ ਭਾਗ ਜਿਸ ਵਿਚ ਸਮੇਂ ਸਮੇਂ ਭਜਨ ਗਾਏ ਜਾਂਦੇ ਹਨ, ਸਵੇਰ ਦੇ ਤਿੰਨ ਬਜੇ ਮੁਕਦਾ ਹੈ।

ਇਸ ਪੂਜਾ ਦੇ ਇਕ ਘੰਟੇ ਦੇ ਵਕਫ਼ੇ ਮਗਰੋਂ ਇਕ ਹੋਰ ਪੂਜਾ ਇਸ ਨਾਲੋਂ ਗੰਭੀਰ ਮਹੱਤਵ ਵਾਲੀ ਜਿਸ ਨੂੰ ਜੋਤ ਪ੍ਰਸਾਦ ਆਖਦੇ ਹਨ ਅਰੰਭ ਹੁੰਦੀ ਹੈ। ਮਹੰਤ ਦਾ ਸੇਵਕ ਆਟਾ ਲੈਂਦਾ ਹੈ ਜਿਸ ਵਿਚੋਂ ਬਤੀ ਦੀ ਟੇਕ ਬਣਾਈ ਗਈ ਸੀ। ਇਸ ਵਿਚ ਉਹ ਹੋਰ ਆਟਾ, ਘਿਓ ਅਤੇ ਗਰੀ ਦੇ ਟੋਟੇ ਰਲਾਂਦਾ ਹੈ ਅਤੇ ਹੋਰਨਾਂ ਦੀ ਸਹਾਇਤਾ ਨਾਲ ਉਸਨੂੰ ਫਿਰ ਗੁੰਨ੍ਹਦਾ ਹੈ ਅਤੇ ਮਹੰਤ ਦੇ ਹਵਾਲੇ ਕਰ ਦਿੰਦਾ ਹੈ। ਇਸ ਗੁਧੇ ਆਟੇ ਵਿਚੋਂ ਦੋ ਦੋ ਇੰਚ ਦੁਆਰ ਦੀਆਂ ਮਹੰਤ ਛੋਟੀਆਂ ਛੋਟੀਆਂ ਪੂਰੀਆਂ ਬਣਾਂਦਾ ਹੈ। ਜਦੋਂ ਇਹ ਤਿਆਰ ਹੋ ਜਾਂਦੀਆਂ ਹਨ ਉਹ ਉੱਚੀ ਦੇ ਕੇ ਆਖਦਾ ਹੈ—ਜੋਤ ਪ੍ਰਸਾਦ ਤਿਆਰ ਹੈ ਤੇ ਸਾਰੇ ਆਪੋ ਆਪਣੀ ਥਾਂ ਮੁੜ ਕੇ ਬੈਠ ਜਾਂਦੇ ਹਨ। ਮਹੰਤ ਫਿਰ ਇਕ ਛੋਟਾ ਭਾਸ਼ਨ ਪੜ੍ਹਦਾ ਹੈ ਅਤੇ ਫਿਰ ਥੋੜਾ ਜੇਹਾ ਸਮਾਂ ਨਿੱਜੀ ਪ੍ਰਾਰਥਨਾ ਜਾਂ ਇਕਾਗਰਤਾ ਲਈ ਦਿੱਤਾ ਜਾਂਦਾ ਹੈ। ਜੋ ਆਪਣੇ ਆਪ ਨੂੰ ਅਗੋਂ ਰੀਤੀ ਵਿਚ ਹਿੱਸਾ ਲੈਣ ਦੇ ਅਯੋਗ ਸਮਝਦੇ ਹਨ ਉਹ ਸਾਰੇ ਕੁਝ

ਵਿਥ ਪੁਰ ਪਿਛੇ ਹਟ ਜਾਂਦੇ ਹਨ। ਜੋ ਬਾਕੀ ਰਹਿ ਜਾਂਦੇ ਹਨ ਉਹ ਗੁਰੂ ਦੇ ਨੇੜੇ ਜਾ ਕੇ ਦੋਵੇਂ ਹੱਥ ਜੋੜਕੇ ਸੱਜੇ ਹੱਥ ਦੀ ਤਲੀ ਪੁਰ ਜੋ ਖਬੇ ਉਪਰ ਰਖਿਆ ਹੁੰਦਾ ਹੈ ਚਰਨਾਮ੍ਰਿਤ ਦੀ ਇਕ ਨਿਕੀ ਜਿਹੀ ਗੋਲੀ ਅਤੇ ਪ੍ਰਵਾਨੇ ਦਾ ਕੁਝ ਭਾਗ ਪ੍ਰਾਪਤ ਕਰਦੇ ਹਨ। ਉਸ ਨੂੰ ਬਿਲੇ ਲਾ ਕੇ ਉਸੇ ਹਥ ਵਿਚ ਇਕ ਪੂਰੀ ਪ੍ਰਾਪਤ ਕਰਦੇ ਹਨ। ਫਿਰ ਉਹ ਦੀਵਾਨ ਦੇ ਨੇੜੇ ਜਾਂਦੇ ਹਨ ਜੋ ਇਕ ਪਿਤਲ ਦੇ ਭਾਂਡੇ ਵਿਚ ਕੁਝ ਪਾਣੀ ਉਨ੍ਹਾਂ ਦੇ ਸੱਜੇ ਹਥ ਦੀ ਤਲੀ ਪੁਰ ਪਾਂਦਾ ਹੈ ਜੋ ਉਹ ਪੀ ਲੈਂਦੇ ਹਨ। ਇਸ ਮਗਰੋਂ ਉਹ ਵਿਥ ਪੁਰ ਮੁੜ ਹਟ ਜਾਂਦੇ ਹਨ ਅਤੇ ਇਕ ਸੇਵਕ ਉਨ੍ਹਾਂ ਦੇ ਹੱਥਾਂ ਪੁਰ ਪਾਣੀ ਪਾਂਦਾ ਹੈ ਤਾਂ ਜੋ ਉਹ ਹੋਠਾਂ ਨਾਲ ਹੱਥਾਂ ਦੇ ਲੱਗਣ ਦੀ ਜੂਠ ਨੂੰ ਧੋ ਦੇਣ। ਇਹ ਭੋਜਨ ਕਬੀਰ ਦੀ ਇਕ ਵਿਸ਼ੇਸ਼ ਦਾਤ ਸਮਝਿਆ ਜਾਂਦਾ ਹੈ ਅਤੇ ਇਹ ਕਹਿਆ ਜਾਂਦਾ ਹੈ ਕਿ ਸਾਰੇ ਜੋ ਇਸ ਨੂੰ ਪ੍ਰਾਪਤ ਕਰਨ ਯੋਗ ਹਨ ਸਦੀਵੀ ਜ਼ਿੰਦਗੀ ਪ੍ਰਾਪਤ ਕਰਦੇ ਹਨ।

ਇਸ ਰਸਮ ਮਗਰੋਂ ਇਕ ਰਜਵਾਂ ਖਾਣਾ ਦਿੱਤਾ ਜਾਂਦਾ ਹੈ ਜਿਸ ਲਈ ਚੰਦਾ ਉਗ੍ਰਾਹਿਆ ਜਾਂਦਾ ਹੈ। ਜੇ ਕਦੀ ਕੋਈ ਪੰਥ ਦਾ ਧਨਵਾਨ ਵਿਅਕਤੀ ਸਾਰਾ ਖ਼ਰਚ ਦੇਣਾ ਪ੍ਰਵਾਨ ਨਾ ਕਰੇ।

ਇਸ ਪੂਜਾ ਦਾ ਹਾਲ ਸੁਣਕੇ ਮਹੰਤ ਪਾਸੋਂ ਇਹ ਪੁਛਿਆ ਗਿਆ ਕਿ ਜੇ ਕੋਈ ਕਬੀਰ ਦੀਆਂ ਇਨ੍ਹਾਂ ਦਾਤਾਂ ਨੂੰ ਪ੍ਰਾਪਤ ਨਾ ਕਰ ਸਕੇ ਤਾਂ ਉਸ ਦਾ ਕੀ ਹਾਲ ਹੋਵੇਗਾ ? ਉਸ ਨੇ ਉੱਤਰ ਦਿਤਾ ਕਿ ਸਭ ਪੁਰਸ਼ ਮਰਨ ਸਮੇਂ ਆਪਣੇ ਮਹੰਤ ਪਾਸੋਂ ਪ੍ਰਸਾਦ, ਚਰਨਾਮ੍ਰਿਤ ਅਤੇ ਪਰਵਾਨਾ ਲੈ ਸਕਦੇ ਹਨ ਅਤੇ ਉਨ੍ਹਾਂ ਹਾਲਤਾਂ ਵਿਚ ਜਿਨ੍ਹਾਂ ਵਿਚ ਮਹੰਤ ਕੁਝ ਫ਼ਾਸਲੇ ਪੁਰ ਰਹਿੰਦਾ ਹੋਵੇ ਤਾਂ ਆਮ ਤੌਰ ਪੁਰ ਉਹ ਆਪਣੇ ਕਿਸੇ ਚੇਲੇ ਪਾਸ ਕੁਝ ਚਰਨਾਮ੍ਰਿਤ ਅਤੇ ਪਰਵਾਨੇ ਰਖ ਦਿੰਦਾ ਹੈ ਜਿਸ ਤੇ ਉਸਨੂੰ ਇਤਬਾਰ ਹੋਵੇ ਕਿ ਉਨ੍ਹਾਂ ਨੂੰ ਅਪਵਿਤ੍ਰਤਾ ਤੋਂ ਬਚਾ ਸਕੇਗਾ। ਇਹ ਵਸਤਾਂ ਜਦੋਂ ਮਹੰਤ ਨਾ ਮੌਜੂਦ ਹੋਵੇ ਪੂਰਨਮਾਸ਼ੀ ਦੇ ਚੌਕਾ ਪੂਜਾ ਸਮੇਂ ਵਰਤੀਆਂ ਜਾ ਸਕਦੀਆਂ ਹਨ ਜਾਂ ਜਦੋਂ ਸਖ਼ਤ ਬੀਮਾਰੀ ਦੀ ਹਾਲਤ ਹੋਵੇ। ਹਰ ਇਕ ਮਹੰਤ ਪਾਸ, ਉਸ ਨੇ ਦਸਿਆ, ਕੁਝ ਪਰਸਾਦ ਹੁੰਦਾ ਹੈ ਅਤੇ ਕੇਵਲ ਉਹ ਹੀ ਇਸ ਨੂੰ ਤਿਆਰ ਕਰ ਸਕਦਾ ਹੈ ਜਾਂ ਪ੍ਰਦਾਨ ਕਰ ਸਕਦਾ ਹੈ।

ਮਹੰਤ ਨੇ ਫਿਰ ਦਸਿਆ ਕਿ ਮਰਨਹਾਰ ਪੰਥੀ ਲਈ ਨਿਰਾ ਇਹ ਜ਼ਰੂਰੀ ਹੈ ਕਿ ਉਹ ਚਰਨਾਮ੍ਰਿਤ ਅਤੇ ਪਰਵਾਨਾ ਪਰਾਪਤ ਕਰੇ। ਚਰਨਾਮ੍ਰਿਤ ਉਸ ਦੀ ਕਬੀਰ ਵਲ ਪੂਰਨ ਭਗਤੀ ਦਾ ਪ੍ਰਗਟਾਵਾ ਹੈ ਅਤੇ ਪਰਵਾਨਾ ਗੁਰੂ ਦੇ ਸਵਰਗੀ ਮਹਲ ਵਿਚ ਥਾਂ ਮਿਲਣ ਲਈ ਰਾਹਦਾਰੀ ਹੈ।

ਕਿਸੇ ਕਬੀਰ ਪੰਥੀ ਦੇ ਮਰ ਜਾਣ ਪੁਰ ਦੋ ਨਲੀਏਰ ਤੁਰੰਤ ਖ਼ਰੀਦੇ ਜਾਂਦੇ ਹਨ। ਇਕ ਨਾਈ ਮਜਲ ਵਿਚ ਨਾਲ ਲੈ ਜਾਂਦਾ ਹੈ ਅਤੇ ਉਹ ਮੁਰਦਾ ਸਰੀਰ ਦੇ ਕੋਲ ਉਸ ਦੇ ਸਾੜਨ ਜਾਂ ਦੱਬਣ ਤੋਂ ਝਟਪਟ ਪਹਿਲੋਂ ਰਖਿਆ ਜਾਂਦਾ ਹੈ। ਦੂਜਾ ਘਰ ਵਿਚ ਰਖਿਆ ਜਾਂਦਾ ਹੈ ਅਤੇ ਉਸਦੀ ਵਰਤੋਂ ਮਗਰੋਂ ਕਿਸੇ ਦਿਨ ਮਾਤਮੀ ਚੌਕਾ ਪੂਜਾ ਵੇਲੇ ਕੀਤੀ ਜਾਂਦੀ ਹੈ।

ਮਾਤਮੀ ਚੌਕਾ ਪੂਜਾ ਅਤੇ ਸਾਧਾਰਨ ਚੌਕਾ ਪੂਜਾ ਵਿਚ ਫ਼ਰਕ ਹੈ। ਤਿਆਰ ਕੀਤੀ

ਜ਼ਮੀਨ ਪੁਰ ਚਿੱਟੇ ਚੰਦੋਏ ਦੀ ਥਾਂ ਲਾਲ ਚੰਦੋਆ ਤਾਣਿਆ ਜਾਂਦਾ ਹੈ। ਇਕ ਚਿਟਾ ਕਪੜਾ ਚੌਕੇ ਵਿਚ ਮਰੇ ਹੋਏ ਪੁਰਸ਼ ਦੇ ਸਰੀਰ ਦੇ ਚਿੰਨ੍ਹ ਵਜੋਂ ਧਰਿਆ ਜਾਂਦਾ ਹੈ। ਪਾਨ ਦੇ ਪੱਤਰਾਂ ਦੀ ਗਿਣਤੀ ਘਟਾ ਕੇ 124 ਕਰ ਦਿੱਤੀ ਜਾਂਦੀ ਹੈ। ਇਕ ਪੱਤਰ ਜੋ ਘਟ ਹੈ ਮਰੇ ਹੋਏ ਦਾ ਹਿੱਸਾ ਸਮਝਿਆ ਜਾਂਦਾ ਹੈ।

ਪੂਜਾ ਦੇ ਅਰੰਭ ਵਿਚ ਮਹੰਤ ਮਰ ਗਏ ਪੰਥੀ ਲਈ ਚੁਪੀਤਾ ਪ੍ਰਾਰਥਨਾ ਕਰਦਾ ਹੈ ਕਿ ਉਸ ਦੀ ਇਸ ਸਫ਼ਰ ਵਿਚ ਸਾਰੇ ਖ਼ਤਰਿਆਂ ਤੋਂ ਰੱਖਿਆ ਕੀਤੀ ਜਾਵੇ। ਇਸ ਪ੍ਰਾਰਥਨਾ ਦੇ ਮੁਕਣ ਪੁਰ ਪੰਜ ਮ੍ਰਿਤੂ-ਸੰਸਕਾਰ ਸੰਬੰਧਿਤ ਭਜਨ ਗਾਏ ਜਾਂਦੇ ਹਨ। ਇਸ ਦੇ ਮਗਰੋਂ ਸਾਰੇ ਮੌਜੂਦ ਸੱਜਣ ਤਿੰਨ ਵੇਰ ਗੁਰੂ ਨੂੰ ਬੰਦਗੀ ਕਰਦੇ ਹਨ ਅਤੇ ਉਸ ਚਿਟੇ ਕਪੜੇ ਦੇ ਟੁਕੜੇ ਨੂੰ ਜੋ ਮਰੇ ਸੱਜਣ ਦੇ ਸਰੀਰ ਦਾ ਪ੍ਰਤੀਕ ਹੈ। ਫਿਰ ਉਸ ਨਲੀਏਰ ਨੂੰ ਜੋ ਇਸ ਪੂਜਾ ਲਈ ਖਾਸ ਤੌਰ ਪੁਰ ਰਖਿਆ ਸੀ ਮਹੰਤ ਧੋਂਦਾ ਹੈ ਅਤੇ ਮਰੇ ਸੱਜਣ ਦੇ ਕਿਸੇ ਸੰਬੰਧੀ ਨੂੰ ਦੇ ਦਿੰਦਾ ਹੈ। ਜੇ ਕਦੀ ਉਸ ਦਾ ਕੋਈ ਸੰਬੰਧੀ ਕਬੀਰ ਪੰਥੀ ਨਾ ਹੋਵੇ ਤਾਂ ਕਿਸੇ ਅਜੇਹੇ ਪੁਰਸ਼ ਨੂੰ ਜੋ ਉਸੇ ਗੁਰੂ ਦਾ ਚੇਲਾ ਹੋਵੇ ਜਿਸ ਦਾ ਕਾਲਵਸ ਹੋਇਆ ਸੱਜਣ ਚੇਲਾ ਸੀ। ਇਹ ਪੁਰਸ਼ ਨਲੀਏਰ ਨੂੰ ਆਪਣੇ ਮੱਥੇ, ਮੌਢੇ ਆਦਿ ਨਾਲ ਛੁਹਾ ਕੇ ਫਿਰ ਮਹੰਤ ਨੂੰ ਸਣੇ ਕੁਝ ਭੇਟਾ ਦੇ ਮੋੜ ਦਿੰਦਾ ਹੈ। ਮਹੰਤ ਉਸ ਨੂੰ ਇਕ ਪੱਥਰ ਪੁਰ, ਜਿਸ ਉਪਰ ਮੁਸ਼ਕ ਕਪੂਰ ਬਲ ਰਹਿਆ ਹੈ ਮਾਰ ਕੇ ਤੋੜਦਾ ਹੈ। ਬਾਕੀ ਦੀ ਚੌਕਾ ਪੂਜਾ ਉਸੇ ਭਾਂਤ ਕੀਤੀ ਜਾਂਦੀ ਹੈ ਜਿਹੜੀ ਅਗੇ ਵਰਨਣ ਕੀਤੀ ਜਾ ਚੁਕੀ ਹੈ। ਨਲੀਏਰ ਜੋ ਭੇਟਾ ਕੀਤੇ ਜਾਂਦੇ ਹਨ ਉਨ੍ਹਾਂ ਦੀ ਗਿਣਤੀ ਮਰ ਗਏ ਪੰਥੀ ਦੇ ਸੰਬੰਧੀਆਂ ਅਤੇ ਮਿਤ੍ਰਾਂ ਦੀ ਕਦਰ ਅਨੁਸਾਰ ਇਕ ਤੋਂ ਨੌਂ ਤੀਕ ਹੋ ਸਕਦੀ ਹੈ। ਹਰ ਇਕ ਨਲੀਏਰ ਨਾਲ ਵਖਰੀ ਵਖਰੀ ਭੇਟਾ ਮਹੰਤ ਨੂੰ ਦਿੱਤੀ ਜਾਂਦੀ ਹੈ। ਫਿਰ ਨਲੀਏਰ ਜਾਂ ਨਲੀਏਰਾਂ ਦੀ ਗਰੀ ਆਟੇ ਆਦਿ ਨਾਲ ਮਿਲਾ ਕੇ ਛੋਟੇ ਛੋਟੇ ਕੇਕ ਬਣਾਏ ਜਾਂਦੇ ਹਨ ਜੋ ਇਕ ਬੈਰਾਗੀ ਦੇ ਹੱਥ ਕਬੀਰ ਪੰਥੀਆਂ ਦੇ ਘਰ ਭੇਜੇ ਜਾਂਦੇ ਹਨ।

ਕਬੀਰ ਪੰਥੀਆਂ ਦੇ ਇਹ ਰਸਮੋ ਰਵਾਜ ਪੜ੍ਹਕੇ ਪਾਠਕ ਅਸਚਰਜ ਹੋਣਗੇ ਕਿ ਜਿਨ੍ਹਾਂ ਵਹਮਾਂ ਦੇ ਵਿਰੁਧ ਕਬੀਰ ਜੀ ਨੇ ਪ੍ਰਚਾਰ ਕੀਤਾ ਸੀ ਉਹ ਮੁੜ ਉਨ੍ਹਾਂ ਦੇ ਅੰਦਰ ਆ ਵੜੇ ਹਨ। ਕਪਤਾਨ ਕਨਿੰਘਮ ਦੀ ਨੁਕਤਾ ਚੀਨੀ ਨੂੰ ਕਬੀਰ ਪੰਥੀਆਂ ਦੀ ਵਰਤਮਾਨ ਹਾਲਤ ਲਗ ਪਗ ਸਹੀ ਹੀ ਸਾਬਤ ਕਰਦੀ ਹੈ।

ਰਾਮਾਨੰਦ ਜੀ ਨੇ ਬੈਰਾਗੀ ਸੰਪ੍ਰਦਾ ਚਲਾਈ ਸੀ। ਬਚਿਤ੍ਰ ਨਾਟਕ ਵਿਚ ਲਿਖਿਆ ਹੈ :

ਪੁਨਿ ਹਰਿ ਰਾਮਾ ਨੰਦ ਕੋ ਕਰਾ। ਭੇਸ ਬੈਰਾਗੀ ਕੋ ਜਿਨ ਧਰਾ।
ਕੰਠੀ ਕੰਠਿ ਕਾਠ ਕੀ ਡਾਰੀ। ਪ੍ਰਭ ਕੀ ਕ੍ਰਿਆ ਨ ਕਛੂ ਬਿਚਾਰੀ। ੨੫।
(ਅਧਿਆਇ ਛੇਵਾਂ)

ਕਬੀਰ ਭਾਵੇਂ ਰਾਮਾਨੰਦ ਦਾ ਚੇਲਾ ਸੀ ਕਿ ਨਹੀਂ ਬੈਰਾਗੀਆਂ ਦੇ ਭੇਖ ਦੀ ਨਿਸ਼ਾਨੀ ਕਾਠ ਦੀ ਕੰਠੀ ਕਬੀਰ ਪੰਥੀਆਂ ਵਿਚ ਪ੍ਰਚਲਿਤ ਹੈ। ਨਿਰਾ ਇਹੋ ਹੀ ਨਹੀਂ। ਪਾਦਰੀ ਵੈਸਕਾਟ ਆਪਣੀ ਪੁਸਤਕ ਦੇ ਪੰਨਾ 69 ਪੁਰ ਲਿਖਦਾ ਹੈ : (ਫੁਟ ਨੋਟ 10)

"ਅਰੰਭ ਵਿਚ ਕਬੀਰ ਚੌਰਾ ਵਿਚ ਕੋਈ ਮੰਦਰ ਨਹੀਂ ਸੀ, ਪਰੰਤੂ ਇਸ ਸੰਬੰਧ ਵਿਚ ਅਤੇ ਅਗਲਬਨ ਹੋਰ ਪਾਸਿਆਂ ਵਿਚ ਕਬੀਰ ਪੰਥੀਆਂ ਜੋ ਹੋਰ ਸੰਪ੍ਰਦਾਵਾਂ ਦੇ ਮੱਠਾਂ ਵਿਚ ਰਿਵਾਜ ਪ੍ਰਚੱਲਿਤ ਸਨ ਉਹ ਹੌਲੀ ਹੌਲੀ ਆਪਣੇ ਮੱਠਾਂ ਵਿਚ ਸ਼ਾਮਲ ਕਰ ਲਏ ਹਨ। ਦਸਨਾਮੀ ਸ਼ੰਕ੍ਰਾਚਾਰਜ ਦੇ ਪੈਰਾਂ ਦੀ ਪੂਜਾ ਕਰਦੇ ਹਨ ਜੋ ਪੱਥਰ ਜਾਂ ਸੰਗ ਮਰਮਰ ਪੁਰ ਉਕਰੇ ਹੁੰਦੇ ਹਨ। ਅਗਲਬਨ ਮੂਰਤੀ ਪੂਜਾ ਦੇ ਇਲਜ਼ਾਮ ਤੋਂ ਡਰਦੇ ਚਰਨ ਪਾਦੁਕਾਂ ਦੀ ਥਾਂ ਕਬੀਰ ਪੰਥੀਆਂ ਲਕੜ ਦੀਆਂ ਖੜਾਵਾਂ ਦਾ ਜੋੜਾ ਰਖ ਲੀਤਾ ਹੈ।"

ਇਸ ਪ੍ਰਕਾਰ ਦੇਖਾ ਦੇਖੀ ਕਈ ਰੀਤਾਂ ਹੋਰਨਾਂ ਭੇਖਾਂ ਦੀਆਂ ਥੋੜਾ ਬਦਲ ਕੇ ਅਪਣਾ ਲੀਤੀਆਂ ਗਈਆਂ ਹਨ। ਹਾਂ ਪੰਥ ਦੀ ਵੰਡ ਬੈਰਾਗੀਆਂ ਅਤੇ ਗ੍ਰਹਸਤੀਆਂ ਵਿਚ ਹੋ ਸਕਦਾ ਹੈ ਕਬੀਰ ਜੀ ਦੇ ਇਸ ਸਲੋਕ ਦੀ ਨੀਂਹ ਤੇ ਬਣਾ ਲਈ ਗਈ ਹੋਵੇ:

ਕਬੀਰ ਜਉ ਗ੍ਰਿਹੁ ਕਰਹਿ ਤ ਧਰਮੁ ਕਰੁ ਨਾਹੀ ਤ ਕਰੁ ਬੈਰਾਗੁ।
ਬੈਰਾਗੀ ਬੰਧਨੁ ਕਰੈ ਤਾ ਕੋ ਬਡੋ ਅਭਾਗੁ। ੨੪੩।

(ਸਲੋਕ)

ਇਕ ਹੋਰ ਸਲੋਕ ਵਿਚ ਮੰਗ ਖਾਣਾ ਵੀ ਕੁਝ ਭਲਾ ਸਮਝਿਆ ਗਇਆ ਹੈ:

ਕਬੀਰ ਭਲੀ ਮਧੁਕਰੀ ਨਾਨਾ ਬਿਧਿ ਕੋ ਨਾਜੁ।
ਦਾਵਾ ਕਾਹੂ ਕੋ ਨਹੀ ਬਡੋ ਦੇਸੁ ਬਡ ਰਾਜੁ। ੧੩੮।

(ਸਲੋਕ)

ਬੈਰਾਗੀ ਸਾਧੂਆਂ ਦਾ ਕਬੀਰ ਪੰਥ ਵਿਚ ਹੋਣਾ ਅਤੇ ਆਪਣੀਆਂ ਲੋੜਾਂ ਗ੍ਰਹਸਥੀਆਂ ਪਾਸੋਂ ਪੂਰੀਆਂ ਕਰਨਾ ਇਨ੍ਹਾਂ ਸਲੋਕਾਂ ਦੇ ਆਧਾਰ ਤੇ ਸੰਭਵ ਹੈ ਸਮਝਿਆ ਗਇਆ ਹੋਵੇ।

ਇਸ ਭਾਗ ਦਾ ਆਧਾਰ ਦੋ ਸੋਮੇ ਹਨ, (1) ਗੁਰੂ ਗ੍ਰੰਥ ਸਾਹਿਬ ਵਿਚ ਦਿੱਤੀ ਬਾਣੀ ਕਬੀਰ ਜੀ ਦੀ ਅਤੇ (2) 'ਕਬੀਰ ਵਚਨਾਵਲੀ', ਜਿਸ ਦੇ ਸੰਕਲਨ ਕਰਤਾ ਸ੍ਰੀ ਅਯੋਧਿਆ ਸਿੰਘ ਜੀ ਉਪਾਧਿਆਇ ਹਨ। ਕਬੀਰ ਜੀ ਵਿਸ਼ੇਸ਼ ਕਰਕੇ ਇਕ ਈਸ਼੍ਵਰ ਵਾਦੀ ਸਨ। ਉਨ੍ਹਾਂ ਦਾ ਅਵਤਾਰ ਵਾਦ ਵਿਚ ਨਿਸ਼ਚਾ ਨਹੀਂ ਸੀ। ਗੁਰੂ ਗ੍ਰੰਥ ਸਾਹਿਬ ਵਿਚ ਜੋ ਬਾਣੀ ਉਨ੍ਹਾਂ ਦੀ ਦਰਜ ਹੈ ਉਸ ਵਿਚ ਸ੍ਰਿਸ਼ਟੀ ਰਚਨਾ ਦਾ ਕੋਈ ਖਾਸ ਵੇਰਵਾ ਨਹੀਂ ਦਿੱਤਾ। ਨਿਰਾ ਇਤਨਾ ਹੀ ਦਸਿਆ ਹੈ ਕਿ ਸਾਰੀ ਰਚਨਾ ਇਕ ਨੂਰ ਤੋਂ ਉਪਜੀ ਹੈ ਅਤੇ ਸਾਰੇ ਮਨੁਖ ਬਰਾਬਰ ਹਨ, ਕੋਈ ਊਚ ਨਹੀਂ ਕੋਈ ਨੀਚ ਨਹੀਂ। ਪਰੰਤੂ ਕਬੀਰ ਵਚਨਾਵਲੀ ਵਿਚ ਕਾਫੀ ਵੇਰਵਾ ਦਿੱਤਾ ਹੈ ਜੋ ਨਾ ਹਿੰਦੂਆਂ, ਨਾ ਮੁਸਲਮਾਨਾਂ ਅਤੇ ਨਾ ਹੀ ਨਾਥ ਪੰਥੀਆਂ ਨਾਲ ਰਲਦਾ ਹੈ। ਪਾਠਕਾਂ ਦੀ ਗਿਆਤ ਲਈ ਅਸੀਂ ਉਹ ਵੀ ਦੇ ਦਿੱਤਾ ਹੈ। ਪਹਲੇ ਭਾਗ ਵਿਚ ਅਸੀਂ ਦੱਸ ਆਏ ਹਾਂ ਕਿ ਕਈ ਆਧੁਨਿਕ ਖੋਜੀ ਇਹ ਮੰਨਦੇ ਹਨ ਕਿ ਕਬੀਰ ਜੀ ਦਾ ਪਾਲਨ ਪੋਸਨ ਇਕ ਅਜੇਹੇ ਮੁਸਲਮਾਨ ਜੁਲਾਹਾ ਪਰਿਵਾਰ ਵਿਚ ਹੋਇਆ ਸੀ ਜੋ ਨਾਥ ਪੰਥੀ ਸਨ। ਇਸ ਲਈ ਸਾਧਨ ਪੱਖ ਵਿਚ ਨਾ ਨਿਰਾ ਉਹ ਹਠ-ਜੋਗ ਤੋਂ ਵਾਕਿਫ਼ ਹੀ ਸਨ ਸਗੋਂ ਉਨ੍ਹਾਂ ਇਸ ਦਾ ਚੰਗਾ ਅਭਿਆਸ ਕੀਤਾ ਵੀ ਮਲੂਮ ਹੁੰਦਾ ਹੈ। ਪਰੰਤੂ ਫਿਰ ਉਹ ਪ੍ਰੇਮਾ ਭਗਤੀ ਵਲ ਆ ਗਏ ਅਤੇ ਸਿਮਰਨ ਦੇ ਅਭਿਆਸ ਪੁਰ ਜ਼ੋਰ ਦਿੱਤਾ ਅਤੇ ਅਹੰ ਤਿਆਗ ਕੇ ਆਪਣੇ ਇਸ਼ਟ ਵਿਚ ਲੀਨ ਹੋ ਜਾਣਾ ਉਸ ਭਗਤੀ ਦਾ ਟੀਚਾ ਰਖਿਆ।

ਸਭ ਸ੍ਰਿਸ਼ਟੀ ਇਕੋ ਈਸ਼ਵਰ ਦੀ ਰਚਨਾ ਹੈ ਇਸ ਲਈ ਊਚ ਨੀਚ ਦਾ ਵਿਤਕਰਾ ਬਿਰਥਾ ਹੈ। ਊਚ ਨੀਚ ਦੇ ਵਿਚਾਰ ਤੋਂ ਉਪਜਿਆ ਛੂਤ ਛਾਤ ਦਾ ਖਿਆਲ ਵੀ ਬੇਅਰਥ ਹੈ। ਸਿਮਰਨ ਦਾ ਰਾਹ ਸਭ ਲਈ ਖੁਲ੍ਹਾ ਹੈ। ਬ੍ਰਾਹਮਣ, ਕ੍ਸ਼ਤ੍ਰੀ ਵੈਸ਼, ਸੂਦਰ। ਸਗੋਂ ਚੰਡਾਲ ਵੀ ਇਸ ਰਾਹ ਪੁਰ ਤੁਰ ਸਕਦੇ ਹਨ। ਨਰ, ਨਾਰੀ ਦਾ ਇਥੇ ਕੋਈ ਭੇਦ ਨਹੀਂ। ਜੋ ਵੀ ਪਰਮਾਤਮਾ ਦੇ ਮੇਲ ਦਾ ਇੱਛਕ ਹੋਵੇ ਉਹ ਪ੍ਰੇਮਾ-ਭਗਤੀ ਦੁਆਰਾ ਉਸ ਨੂੰ ਪ੍ਰਾਪਤ ਕਰ ਸਕਦਾ ਹੈ। ਨਿਰਾ ਭੇਖ ਮਨੁਖ ਨੂੰ ਕਾਮਯਾਬ ਨਹੀਂ ਕਰ ਸਕਦਾ। ਸੰਸਾਰਿਕ ਵਸਤਾਂ ਦੀ ਚਾਹ ਨੂੰ ਮਨੋ ਲਾਹ ਕੇ ਉਸ ਨੂੰ ਅੰਤਰਮੁਖੀ ਕਰਨਾ ਹੈ ਤਾਂ ਜੁ ਉਸ ਪਰਮ ਤੱਤ ਦਾ, ਜੋ ਮਨ ਦੇ ਅੰਦਰ ਵਿਆਪਕ ਹੈ ਗਿਆਨ ਪ੍ਰਾਪਤ ਹੋ ਸਕੇ। ਬਿਨਾਂ ਅੰਤ੍ਰੀਵ ਪਰਿਵਰਤਨ ਦੇ ਜਪ, ਤਪ, ਦਾਨ, ਪੁਨ, ਜਗ, ਹੋਮ, ਤੀਰਥ ਇਸ਼ਨਾਨ ਆਦਿ ਕਰਮ ਨਿਹਫ਼ਲ ਹਨ।

ਬੈਕੁੰਠ ਕੋਈ ਥਾਂ ਨਹੀਂ। ਉਹ ਆਤਮਾ ਦੀ ਇਕ ਅਜੇਹੀ ਹਾਲਤ ਹੈ ਜਿਸ ਵਿਚ ਮਨ ਦੇ ਸਾਰੇ ਖਿੱਚ ਖਿਚਾਉ ਬਿਨਸ ਜਾਂਦੇ ਹਨ ਅਤੇ ਮਨ, ਬਚ, ਕਰਮ ਵਿਚ ਇਕਸੁਰਤਾ

ਆ ਜਾਂਦੀ ਹੈ ਜਿਸ ਦਾ ਨਾਮ ਕਬੀਰ ਜੀ ਨੇ 'ਸਹਜ' ਰਖਿਆ ਹੈ। ਉਹ ਸਦੀਵੀ ਅਨੰਦ ਦੀ ਅਵਸਥਾ ਹੈ ਜਿਥੇ ਪੁਜਕੇ ਮਨੁਖ ਜਨਮ ਮਰਨ ਤੋਂ ਰਹਤ ਹੋ ਜਾਂਦਾ ਹੈ। ਮਨੁਖ ਦੀ ਆਤਮਾ ਜੋ ਅਮਰ ਹੈ ਉਹ, ਜਦ ਤੀਕ ਇਸ ਅਵਸਥਾ ਨੂੰ ਪ੍ਰਾਪਤ ਨ ਕਰ ਲਵੇ ਆਵਾਗਵਨ ਵਿਚ ਭਟਕਦੀ ਰਹਿੰਦੀ ਹੈ।

ਈਸ਼ਵਰ ਦੇ ਸਰੂਪ ਦਾ ਵਰਣਨ ਕਰਦੇ ਹੋਏ ਆਪ ਲਿਖਦੇ ਹਨ :

ਓਅੰਕਾਰ ਆਦਿ ਮੈ ਜਾਨਾ। ਲਿਖਿ ਅਰੁ ਮੇਟੈ ਤਾਹਿ ਨ ਮਾਨਾ।
ਓਅੰਕਾਰ ਲਖੈ ਜਉ ਕੋਈ। ਸੋਈ ਲਖਿ ਮੇਟਣਾ ਨਾ ਹੋਈ। ੬।

(ਬਾਵਨ ਅਖਰੀ)

ਮੈਂ ਅਰੰਭ ਤੋਂ ਹੀ ਕੇਵਲ ਇਕ ਪਰਮੇਸ਼ਰ ਨੂੰ (ਜਿਸ ਦਾ ਲਖਾਇਕ 'ਓਮ' ਹੈ) ਜਾਤਾ ਹੈ। ਜਿਸ ਨੂੰ ਉਹ ਪੈਦਾ ਕਰਕੇ ਨਾਸ ਕਰ ਦਿੰਦਾ ਉਸ ਪੁਰ ਨਿਸਚਾ ਨਹੀਂ ਕੀਤਾ। ਜੋ ਕੋਈ ਵੀ ਉਸ ਪਰਮ ਤੱਤ ਨੂੰ ਸਾਖਿਆਤ ਕਰ ਲੈਂਦਾ ਹੈ ਉਸ ਨੂੰ ਜਾਣ ਕੇ ਫਿਰ ਨਾਸ ਨਹੀਂ ਹੋ ਸਕਦਾ, ਸਦਾ ਦਾ ਜੀਵਨ ਪ੍ਰਾਪਤ ਹੋ ਜਾਂਦਾ ਹੈ :

ਅਲਹ ਲਹੰਤਾ ਭੇਦ ਛੈ ਕਛੁ ਕਛੁ ਪਾਇਓ ਭੇਦ।
ਉਲਟਿ ਭੇਦ ਮਨੁ ਬੇਧਿਓ ਪਾਇਓ ਅਭੰਗ ਅਛੇਦ। ੪।

(ਬਾਵਨ ਅਖਰੀ)

ਜਦੋਂ ਨਿਰੰਕਾਰ ਦਾ ਕੁਝ ਕੁਝ ਭੇਦ ਲਭ ਪੈਂਦਾ ਹੈ ਤਾਂ ਉਸ ਅਲਹ ਨੂੰ ਜਾਣਨ ਵਾਲੇ ਦੀ ਦੂਈ ਦੂਰ ਹੋ ਜਾਂਦੀ ਹੈ। ਜਦੋਂ ਗਮਤਾ ਤੋਂ ਰਹਿਤ ਪੂਰਨ ਬ੍ਰਹਮ ਦੀ ਪ੍ਰਾਪਤੀ ਹੋ ਜਾਂਦੀ ਹੈ ਮਨ ਦ੍ਵੈਤ ਤੋਂ ਉਲਟ ਕੇ ਉਸ ਦੇ ਪ੍ਰੇਮ ਵਿਚ ਵਿੰਨ੍ਹਿਆ ਜਾਂਦਾ ਹੈ।

ਸਾਹਿਬ ਮੇਰਾ ਏਕ ਹੈ ਦੂਜਾ ਕਹਾ ਨਾ ਜਾਇ।
ਦੂਜਾ ਸਾਹਿਬ ਜੋ ਕਹੂੰ, ਸਾਹਿਬ ਖਰਾ ਰਿਸਾਇ। ੨।

(ਕ. ਵ.)

ਮੇਰਾ ਮਾਲਿਕ ਇਕੋ ਹੈ। ਦੂਜਾ ਕਹਿਆ ਨਹੀਂ ਜਾ ਸਕਦਾ। ਜੇ ਮੈਂ ਕੋਈ ਦੂਜਾ ਆਖ ਬੈਠਾਂ ਤਾਂ ਮੇਰਾ ਮਾਲਿਕ ਬਹੁਤ ਗੁੱਸੇ ਹੋ ਜਾਏਗਾ।

ਜਨਮ ਮਰਨ ਸੇ ਰਹਿਤ ਹੈ, ਮੇਰਾ ਸਾਹਿਬ ਸੋਇ।
ਬਲਿਹਾਰੀ ਵਹਿ ਪੀਵ ਕੀ, ਜਿਨ ਸਿਰਜਾ ਸਭ ਕੋਇ। ੬।

(ਕ. ਵ.)

ਮੇਰਾ ਪਰਮੇਸ਼ਰ ਉਹੀ ਹੈ ਜੋ ਨਾ ਜੰਮਦਾ ਹੈ ਨਾ ਮਰਦਾ ਹੈ। ਮੈਂ ਉਸ ਪਿਆਰੇ ਤੋਂ ਕੁਰਬਾਨ ਹਾਂ ਜਿਸ ਨੇ ਸਾਰੀ ਰਚਨਾ ਰਚ ਦਿੱਤੀ ਹੈ :

ਜਾਕੈ ਮੂੰਹ ਮਾਥਾ ਨਹੀਂ, ਨਾਹੀ ਰੂਪ ਕਰੂਪ।
ਪੁਹਪ ਬਾਸ ਤੇ ਪਾਤਰਾ, ਐਸਾ ਤੱਤੂ ਅਨੂਪ। ੩।

(ਕ. ਵ.)

ਜਿਸ ਦਾ ਨਾ ਮੂੰਹ ਹੈ ਨਾ ਮਥਾ, ਨਾ ਸੁਹਣਾ ਹੈ ਨਾ ਕਸੁਹਣਾ। ਫੁਲ ਦੀ ਵਾਸ਼ਨਾ ਨਾਲੋਂ ਵੀ ਸੂਖਮ ਹੈ। ਤੱਤ ਅਜੇਹਾ ਉਪਮਾ ਰਹਿਤ ਹੈ।

ਉਹ ਪਰਮੇਸ਼ਰ ਅਲੱਖ ਹੈ :

ਸਨਕ ਸਨੰਦ ਮਹੇਸ ਸਮਾਨਾਂ । ਸੇਖਨਾਗਿ ਤੇਰੋ ਮਰਮੁ ਨ ਜਾਨਾਂ । ੧ ।
ਸੰਤ ਸੰਗਤਿ ਰਾਮੁ ਰਿਦੈ ਬਸਾਈ । ੧ । ਰਹਾਉ ।
ਹਨੂਮਾਨ ਸਰਿ ਗਰੁੜ ਸਮਾਨਾਂ । ਸੁਰਪਤਿ ਨਰਪਤਿ ਨਹੀਂ ਗੁਨ ਜਾਨਾਂ । ੨ ।
ਚਾਰਿ ਬੇਦ ਅਰੁ ਸਿੰਮ੍ਰਿਤਿ ਪੁਰਾਨਾਂ । ਕਮਲਾਪਤਿ ਕਵਲਾ ਨਹੀਂ ਜਾਨਾਂ । ੩ ।
ਕਹਿ ਕਬੀਰ ਸੋ ਭਰਮੈ ਨਾਹੀ । ਪਗ ਲਗਿ ਰਾਮ ਰਹੈ ਸਰਨਾਂਹੀ ।੪ । ੧ ।
(ਧਨਾਸਰੀ)

ਸਨਕ; ਸਨੰਦਨ, ਸਨਾਤਨ ਅਤੇ ਸਨਤ ਕੁਮਾਰ ਵਿਹ ਬ੍ਰਹਮਾ ਦੇ ਚਾਰ ਮਾਨਸਿਕ ਪੁੱਤਰ ਹਨ । ਇਨ੍ਹਾਂ ਅਤੇ ਸ਼ਿਵ ਜੀ ਵਰਗਿਆਂ ਅਤੇ ਸ਼ੇਸ਼ਨਾਗ ਨੇ ਵੀ ਤੇਰਾ ਭੇਦ ਨਹੀਂ ਜਾਣਿਆ । (ਅਜੇਹੇ ਅਲੱਖ ਅਤੇ ਬੇਅੰਤ) ਰਾਮ ਨੂੰ ਸੰਤਾਂ ਦੀ ਸੰਗਤ ਦੁਆਰਾ ਰਿਦੇ ਵਿਚ ਵਸਾ । ਹਨੂਮਾਨ ਅਤੇ ਗਰੁੜ ਵਰਗਿਆਂ ਤੇਰੇ ਗੁਣਾਂ ਦਾ ਅੰਤ ਨਹੀਂ ਪਾਇਆ, ਨਾ ਹੀ ਦੇਵਤਿਆਂ ਦੇ ਰਾਜਾ ਇੰਦ੍ਰ ਅਤੇ ਨਾ ਹੀ ਮਨੁਖਾਂ ਦੇ ਰਾਜਿਆਂ ਤੇਰੇ ਸਾਰੇ ਗੁਣ ਜਾਤੇ ਹਨ । ਚਾਰ ਬੇਦਾਂ, ਸਿਮ੍ਰਿਤੀਆਂ ਅਤੇ ਪੁਰਾਣਾਂ ਨੇ ਕੀ ਦਸਣਾ ਹੋਇਆ ਜਦੋਂ ਆਪ ਲਛਮੀ ਆਪਣੇ ਪਤੀ ਨੂੰ ਨਹੀਂ ਜਾਣਿਆ । ਕਬੀਰ ਜੀ ਕਹਿੰਦੇ ਹਨ ਉਸ ਦੀ ਭਟਕਣਾਂ ਦੂਰ ਹੋ ਜਾਂਦੀ ਹੈ ਜੋ ਰਾਮ ਦੇ ਚਰਨਾਂ ਨਾਲ ਲਗ ਕੇ ਉਸ ਦੀ ਸਰਣ ਵਿਚ ਟਿਕਿਆ ਰਹੇ । ਭਾਵ ਇਹ ਕਿ ਪਰਮੇਸ਼ਰ ਅਨੁਭਵ ਦਾ ਵਿਸ਼ਾ ਹੈ । ਅਨੁਭਵ ਦੁਆਰਾ ਉਸ ਦੀ ਹੋਂਦ ਪੁਰ ਨਿਸਚਾ ਆ ਜਾਂਦਾ ਹੈ । ਉਹ ਮਨ ਬਾਣੀ ਤੋਂ ਪਰੇ ਹੈ ।

ਭਗਤੀ ਦੀਆਂ ਦੋ ਧਾਰਾਵਾਂ ਸਨ; ਇਕ ਨਿਰਗੁਣ, ਦੂਜੀ ਸਰਗੁਣ । ਜਦੋਂ ਸ੍ਰੀ ਸੰਕ੍ਰਾਚਾਰਜ ਦਾ ਵੇਦਾਂਤ ਮਤ ਭਾਰਤ ਵਿਚ ਫੈਲ ਗਇਆ ਤਾਂ ਇਹ ਸਵਾਲ ਉਠ ਖੜੋਤਾ ਕਿ ਬ੍ਰਹਮ ਜੋ ਤੱਟਸ੍ਥ ਹੈ ਅਤੇ ਜੋ ਗਿਆਨ ਦੁਆਰਾ ਹੀ ਪ੍ਰਾਪਤ ਹੋ ਸਕਦਾ ਹੈ, ਕੀ ਉਸਦੀ ਭਗਤੀ ਹੋ ਸਕਦੀ ਹੈ । ਇਸ ਲਈ ਬਹੁਤੇ ਭਗਤ ਅਵਤਾਰਾਂ ਦੀ ਹੀ ਭਗਤੀ ਤੋਂ ਆਪਣਾ ਅਧਿਆਤਮਕ ਜੀਵਨ ਅਰੰਭ ਕਰਦੇ ਸਨ । ਸੂਰਦਾਸ, ਤੁਲਸੀ ਅਤੇ ਮੀਰਾਬਾਈ ਇਸ ਸ਼੍ਰੇਣੀ ਵਿਚੋਂ ਸਨ । ਪਰੰਤੂ ਕਬੀਰ ਜੀ ਅਵਤਾਰਵਾਦ ਦੇ ਵਿਰੋਧੀ ਸਨ । ਜਦ ਉਨ੍ਹਾਂ ਕੋਲੋਂ ਪ੍ਰਛਿਆ ਗਇਆ ਕਿ ਤੁਸੀਂ ਵੀ ਰਾਮ ਨਾਮ ਦਾ ਜਾਪ ਕਰਦੇ ਜਾਂ ਦਸਦੇ ਹੋ ਅਸੀਂ ਵੀ ਰਾਮ ਦਾ ਜਾਪ ਕਰਦੇ ਹਾਂ ਫਿਰ ਫ਼ਰਕ ਕੀ ਹੋਇਆ ? ਆਪ ਨੇ ਉੱਤਰ ਦਿੱਤਾ :

ਕਬੀਰ ਰਾਮੈ ਰਾਮ ਕਹੁ ਕਹਿਬੇ ਮਹਿ ਬਿਬੇਕ ।
ਏਕੁ ਅਨੇਕਹਿ ਮਿਲਿ ਗਇਆ ਏਕ ਸਮਾਨਾ ਏਕ । ੧੯੧ ।
(ਸਲੋਕ)

ਤੁਸੀਂ 'ਰਾਮ ਰਾਮ' ਹੀ ਜਪੋ ਪਰ ਕਹਣ ਵਿਚ ਇਕ ਤਮੀਜ਼ ਰਖੋ । ਇਕ ਰਾਮ ਤਾਂ ਸਾਰਿਆਂ ਵਿਚ ਸਮਾਇਆ ਹੋਇਆ ਹੈ ਪਰ (ਜਿਸ ਰਾਮ ਦਾ ਨਾਮ ਤੁਸੀਂ ਜਪਦੇ ਹੋ) ਉਹ ਇਕੋ ਘਟ ਵਿਚ ਵਿਆਪਕ ਸੀ । ਫਿਰ ਕਹਿਆ ਹੈ :

ਰਾਮ ਕਹਨ ਮਹਿ ਭੇਦੁ ਹੈ ਤਾ ਮਹਿ ਏਕ ਬਿਚਾਰੁ ।
ਸੋਈ ਰਾਮੁ ਸਭੈ ਕਹਹਿ ਸੋਈ ਕਉਤਕ ਹਾਰ । ੧੯੦ । (ਸਲੋਕ)

ਰਾਮ ਨਾਮ ਉਚਾਰਨ ਵਿਚ ਫ਼ਰਕ ਹੈ ਉਸ ਵਿਚ ਇਕ ਗਲ ਵਿਚਾਰਨ ਜੋਗ ਹੈ। ਜੋ ਰਾਮ ਸਾਰੇ ਆਖਦੇ ਹਨ (ਉਹ ਹੋਰ ਸੀ) ਮੇਰਾ ਰਾਮ ਇਸ ਸਾਰੀ ਖੇਡ ਦਾ ਰਚਨਹਾਰ ਹੈ।

ਇਸ ਸੰਬੰਧ ਵਿਚ ਪ੍ਰੋਫੈਸਰ ਦ੍ਵਿਵੇਦੀ ਨੇ ਜੋ ਵਿਚਾਰ ਆਪਣੀ ਪੁਸਤਕ ਦੇ ਪੰਨੇ 120 ਤੋਂ 127 ਤੀਕ ਪ੍ਰਗਟ ਕੀਤੇ ਹਨ ਉਹ ਵਰਨਣ ਜੋਗ ਹਨ :

"ਕਬੀਰ ਦਾਸ ਦੇ ਰਾਮ ਪੁਰਾਣ ਪ੍ਰਤਿਪਾਦਿਤ ਅਵਤਾਰ ਨਹੀਂ ਸਨ ਇਹ ਨਿਸ਼ਚਿਤ ਹੈ। ਉਹ ਤਾਂ ਨਾ ਦਸਰਥ ਦੇ ਘਰ ਜੰਮਿਆ ਸੀ ਅਤੇ ਨਾ ਲੰਕਾ ਦੇ ਰਾਜ ਨੂੰ ਨਾਸ ਕਰਨ ਵਾਲਾ ਸੀ। ਉਹ ਨਾ ਦੇਵਕੀ ਦੀ ਕੁਖੋਂ ਪੈਦਾ ਹੋਇਆ ਅਤੇ ਨਾ ਯਸ਼ੋਦਾ ਦੀ ਗੋਦ ਵਿਚ ਖੇਡਿਆ। ਨਾ ਉਹ ਗਵਾਲਿਆਂ ਦੇ ਨਾਲ ਘੁੰਮਦਾ ਫਿਰਦਾ ਸੀ ਅਤੇ ਨਾਹੀ ਉਸਨੇ ਗਵਰਧਨ ਪਰਬਤ ਨੂੰ ਚੁਕਿਆ ਸੀ। ਨਾਹੀ ਉਸਨੇ ਬਾਵਨ ਰੂਪ ਧਾਰਕੇ ਬਲਿ ਨੂੰ ਛਲਿਆ ਸੀ ਨਾਹੀ ਉਸਨੇ ਵੇਦਾ ਦੇ ਬਚਾਅ ਲਈ ਵਰਾਹ ਰੂਪ ਧਾਰਕੇ ਪ੍ਰਿਥਵੀ ਨੂੰ ਆਪਣੇ ਦੰਦਾਂ ਪੁਰ ਉਠਾਇਆ ਸੀ। ਨਾ ਉਹ ਗੰਡਕ ਦਾ ਸਾਲਿਗ੍ਰਾਮ ਹੈ ਨਾ ਵਰਾਹ, ਮੱਛ, ਕੱਛ ਆਦਿ ਭੇਸਧਾਰੀ ਵਿਸ਼ਨੂੰ ਦਾ ਅਵਤਾਰ। ਨਾਹੀ ਉਹ ਨਰ ਨਾਰਾਇਣ ਦੇ ਰੂਪ ਵਿਚ ਬਦਰਿਕਾਸ਼੍ਰਮ ਵਿਚ ਧਿਆਨ ਲਗਾ ਕੇ ਬੈਠਿਆ ਸੀ, ਨਾ ਪਰਸ਼ੁਰਾਮ ਹੋ ਕੇ ਖਤਰੀਆਂ ਦਾ ਨਾਸ ਕਰਨ ਗੋਇਆ ਸੀ। ਨਾ ਉਸ ਨੇ ਦਵਾਰਕਾ ਵਿਚ ਸਰੀਰ ਤਿਆਗਿਆ ਨਾ ਉਸ ਨੇ ਜਗਨ ਨਾਥ ਧਾਮ ਵਿਚ ਬੁੱਧ ਰੂਪ ਹੋ ਕੇ ਅਵਤਾਰ ਧਾਰਿਆ। ਕਬੀਰ ਦਾਸ ਵਿਚਾਰ ਕੇ ਕਹਿੰਦਾ ਹੈ ਕਿ ਇਹ ਸਾਰਾ ਊਪਰੀ ਵਿਹਾਰ ਹੈ। ਜੋ ਸੰਸਾਰ ਵਿਚ ਵਿਆਪ ਰਹਿਆ ਹੈ ਉਹ ਰਾਮ ਇਨ੍ਹਾਂ ਦੇ ਮੁਕਾਬਲੇ ਕਿਤਨਾ ਹੀ ਵਧੀਕ ਅਗਮ ਅਤੇ ਅਪਾਰ ਹੈ।" ਇਹ ਵਰਣਨ ਕਬੀਰ ਜੀ ਦੇ ਇਸ ਪਦੇ ਪੁਰ ਆਧਾਰਿਤ ਹੈ ਜੋ ਕਬੀਰ ਗ੍ਰੰਥਾਵਲੀ ਦੇ ਪੰਨਾ 242-3 ਪੁਰ ਅੰਕਿਤ ਹੈ।

ਤਾ ਸਾਹਿਬ ਕੇ ਲਾਗੌ ਸਾਥਾ। ਦੁਖ ਸੁਖ ਮੇਟ ਜੋ ਰਹਿਓ ਅਨਾਥਾ।
ਨਾ ਦਸ਼ਰਥ ਘਰਿ ਔਤਰਿ ਆਵਾ। ਨਾ ਲੰਕਾ ਕਾ ਰਾਂਵ ਸਤਾਵਾ।
ਦੇਵੈ ਕੂਖ ਨ ਔਤਰਿ ਆਵਾ। ਨਾਂ ਜਸਵੈ ਲੇ ਗੋਦ ਖੇਲਾਵਾ।
ਨਾ ਉਹ ਗਵਾਲਨ ਕੇ ਸੰਗ ਫਿਰਿਆ। ਗੋਵਰਧਨ ਲੇ ਨਾ ਕਰ ਧਰਿਆ।
ਬਾਂਵਨ ਹੋਇ ਨਹੀਂ ਬਲਿ ਛਲਿਆ। ਧਰਨੀ ਵੇਦ ਨ ਲੇ ਉਧਰਿਆ।
ਗੰਡਕ ਸਾਲਿਗਰਾਮ ਨ੍ਹ ਕੋਲਾ। ਮੱਚ ਕੱਛ ਹ੍ਵੈ ਜਲਹਿ ਨ ਡੋਲਾ।
ਬਦ੍ਰੀ ਬੈਠਾ ਧਿਆਨ ਨ ਲਾਵਾ। ਪਰਸਰਾਮ ਹ੍ਵੈ ਖਤ੍ਰੀ ਨ ਸਤਾਵਾ।
ਦ੍ਵਾਰਮਤੀ ਸਰੀਰ ਨਾ ਛਾੜਾ। ਜਗਨ ਨਾਥ ਲੇ ਪਿਅੰਡ ਨ ਗਾੜਾ।
ਕਹੈ ਕਬੀਰ ਵਿਚਾਰ ਕਰਿ ਯੇ ਊਲੇ ਵਯਵਹਾਰ।
ਯਾਹੀ ਥੇਂ ਜੇ ਅਗਮ ਹੈ, ਸੋ ਵਰਤ ਰਹਿਆ ਸੰਸਾਰ।

ਉਸ ਨੂੰ ਦੂਰ ਖੋਜਣ ਦੀ ਜ਼ਰੂਰਤ ਨਹੀਂ। ਉਹ ਸਾਰੇ ਸਰੀਰ ਵਿਚ ਭਰਪੂਰ ਹੋ ਰਹਿਆ ਹੈ। ਲਹੂ ਝੂਠ ਹੈ, ਚੰਮ ਝੂਠ ਹੈ। ਸੱਤਿ ਹੈ ਉਹ ਰਾਮ ਜੋ ਇਸ ਸਾਰੇ ਸਰੀਰ ਵਿਚ ਰਮਿਆ ਹੋਇਆ ਹੈ।

ਕਹੈ ਕਬੀਰ ਵਿਚਾਰਿ ਕਰਿ ਜਿਨਿ ਕੋਈ ਖੋਜੈ ਦੂਰਿ।
ਧਿਆਨ ਧਰੋ ਮਨੁ ਸੁਨ ਕਰਿ, ਰਾਮ ਰਹਿਆ ਭਰਪੂਰਿ।

ਕਹੈ ਕਬੀਰ ਵਿਚਾਰਿ ਕਰਿ, ਝੂਠੀ ਲੋਹੀ ਚਾਮ ।
ਜੋ ਯਾ ਦੇਹੀ ਰਹਿਤ ਹੈ, ਸੋ ਹੈ ਰਮਿਤਾ ਰਾਮ ।

(ਕ: ਗ੍ਰੰਥ: ਪੰਨਾ 243)

ਇਹ ਆਖਣਾ ਕਿ "ਕਬੀਰ ਦਾਸ ਕਦੇ ਤਾਂ ਅਦ੍ਵੈਤ ਵਲ ਉੜਦੇ ਵਿਖਾਈ ਦਿੰਦੇ ਹਨ ਅਤੇ ਕਦੇ ਇਕ ਈਸ਼੍ਵਰਵਾਦ ਵਲ, ਕਦੀ ਉਹ ਪੁਰਾਣਿਕ ਸਗੁਣ ਭਾਵ ਨਾਲ ਭਗਵਾਨ ਨੂੰ ਸੰਬੋਧਨ ਕਰਦੇ ਹਨ ਅਤੇ ਕਦੀ ਨਿਰਗੁਣ ਭਾਵ ਨਾਲ, ਅਸਲ ਵਿਚ ਉਨ੍ਹਾਂ ਦਾ ਕੋਈ ਤੱਤ ਸੰਬੰਧੀ ਸਿਧਾਂਤ ਨਹੀਂ ਸੀ" ਨਿਰਾ ਅਸ਼ਰਧਾ ਦੀ ਉਪਜ ਹੈ । ਅਜੇਹੀਆਂ ਗੱਲਾਂ ਉਹੀ ਲੋਕ ਆਖਦੇ ਹਨ ਜੋ ਸ਼ੁਰੂ ਵਿਚ ਇਹ ਮੰਨ ਬੈਠਦੇ ਹਨ ਕਿ ਕਬੀਰ ਦਾਸ ਇਕ ਅਨਪੜ੍ਹ ਜੁਲਾਹਿਆ ਸੀ ਅਤੇ ਉਲਟੀਆਂ ਸਿੱਧੀਆਂ ਅਟਪਟੀਆਂ ਗਲਾਂ ਨਾਲ ਸਾਧਾਰਨ ਜੰਤਾ ਪੁਰ ਪ੍ਰਭਾਵ ਪਾਣਾ ਚਾਹੁੰਦਾ ਸੀ । ਅਜੇਹੇ ਕਥਨਾਂ ਦਾ ਉੱਤਰ ਦੇਣਾ ਬਿਰਥਾ ਹੈ । ਬਿਨਾਂ ਸ਼ਰਧਾ ਭਗਤੀ ਦੇ ਜਿਸ ਕਿਸੇ ਭਗਤ ਦੇ ਕਥਨਾਂ ਨੂੰ ਕਿਉਂ ਨਾ ਪੜ੍ਹਿਆ ਜਾਏ ਇਸ ਪਰਕਾਰ ਦੇ ਸਿੱਟੇ ਕੱਢੇ ਜਾ ਸਕਦੇ ਹਨ । ਅਸਲ ਵਿਚ ਕਬੀਰ ਦਾਸ ਉਸ 'ਇਕ ਈਸ਼੍ਵਰਵਾਦ' ਦਾ ਹਾਮੀ ਨਹੀਂ ਸੀ ਜੋ ਮੁਸਲਮਾਨਾਂ ਦੇ ਧਰਮ ਵਿਚ ਕਬੂਲ ਕੀਤਾ ਗਇਆ ਦਸੀਦਾ ਹੈ । ਇਸ ਮੱਤ ਅਨੁਸਾਰ ਈਸ਼੍ਵਰ ਸਾਰੀਆਂ ਥਾਂਵ੍ਹਾਂ ਅਤੇ ਜੀਵਾਂ ਤੋਂ ਅਡਰਾ ਅਤੇ ਪਰਮ ਸਮਰੱਥ ਹੈ । ਕਬੀਰ ਦਾਸ ਨੇ ਸਾਫ਼ ਲਫ਼ਜ਼ਾਂ ਵਿਚ ਲੋਕਾਂ ਨੂੰ ਸਾਵਧਾਨ ਕੀਤਾ ਹੈ ਕਿ ਇਹ ਬ੍ਰਹਮ ਵਿਆਪਕ ਹੈ । ਸਾਰਿਆਂ ਵਿਚ ਇਕੋ ਜੇਹਾ, ਪੰਡ੍ਰਿਤ ਹੋਵੇ ਜਾਂ ਜੋਗੀ, ਰਾਜਾ ਹੋਵੇ ਜਾਂ ਪਰਜਾ, ਵੈਦ ਹੋਵੇ ਜਾਂ ਰੋਗੀ, ਉਹ ਸਾਰਿਆਂ ਵਿਚ ਰਮਿਆ ਹੋਇਆ ਹੈ ਅਤੇ ਉਸ ਵਿਚ ਸਾਰੇ ਰਮੇ ਹੋਏ ਹਨ । ਇਹ ਜੋ ਨਾਨਾ ਭਾਂਤਿ ਦਾ ਪ੍ਰਪੰਚ ਦਿਸ ਰਹਿਆ ਹੈ, ਅਨੇਕ ਘਟ ਅਤੇ ਅਨੇਕ ਭਾਂਡੇ ਦਿਸ ਰਹੇ ਹਨ ਸਭ ਕੁਝ ਉਸੇ ਦਾ ਰੂਪ ਹੈ ।

ਜਬ ਤੇ ਆਤਮ ਤੱਤ ਬਿਚਾਰਾ ।
ਤਬ ਨਿਰਵੈਰ ਭਯਾ ਸਭਹਿਨ ਥੈ ਕਾਮ ਕ੍ਰੋਧ ਗਹਿ ਡਾਰਾ ।
ਵਿਆਪਕ ਬ੍ਰਹਮ ਸਬਹਿਨ ਮੈ ਏਕੈ, ਕੋ ਪੰਡਿਤ ਕੋ ਜੋਗੀ ।
ਰਾਣਾ-ਰਾਵ ਕਵਨ ਸੂੰ ਕਹਿਯੇ, ਕਵਨ ਵੈਦ ਕੋ ਰੋਗੀ ।
ਇਨ ਮੈਂ ਆਪ ਆਪ ਸਬਹਿਨ ਮੈਂ ਆਪ ਆਪ ਸੂੰ ਖੇਲੈ ।
ਨਾਨਾ ਭਾਂਤਿ ਘੜੇ ਸਬ ਭਾਂਡੇ ਰੂਪ ਧਰੇ ਧਰਿ ਮੇਲੈ ।
ਸੋਚਿ ਵਿਚਾਰ ਸਬੈ ਜਗ ਦੇਖਾ, ਨਿਰਗੁਣ ਕੋਈ ਨ ਬਤਾਵੈ ।
ਕਹੈ ਕਬੀਰ ਗੁਣੀ ਅਰੁ ਪੰਡਿਤ ਮਿਲਿ ਲੀਲਾ ਜਸ ਗਾਵੈ ।

(ਕ: ਗ੍ਰੰਥ : ਪੰਨਾ 286)

ਅਸਲ ਵਿਚ ਜਦੋਂ ਕਬੀਰ ਦਾਸ ਨਿਰਗੁਣ ਭਗਵਾਨ ਦਾ ਸਿਮਰਨ ਕਰਦਾ ਹੈ ਤਾਂ ਉਸ ਦਾ ਉਦੇਸ਼ ਇਹ ਹੁੰਦਾ ਹੈ ਕਿ ਭਗਵਾਨ ਦੇ ਗੁਣਮਯ ਸਰੀਰ ਦੀ ਜੋ ਕਲਪਨਾ ਕੀਤੀ ਗਈ ਹੈ ਉਹ ਰੂਪ ਉਹ ਨਹੀਂ ਮੰਨਦਾ । ਪਰੰਤੂ 'ਨਿਰਗੁਣ' ਤੋਂ ਉਹ ਕੇਵਲ ਨਿਸ਼ੇਧਾਤਮਕ ਭਾਵ ਗ੍ਰਹਣ ਕਰਦਾ ਹੋਵੇ ਇਹ ਗੱਲ ਵੀ ਨਹੀਂ । ਅਸਲ ਵਿਚ ਉਹ ਭਗਵਾਨ ਨੂੰ ਸਤੋ, ਰਜੋ, ਤਮੋ ਗੁਣਾਂ ਤੋਂ ਅਤੀਤ ਮੰਨਦਾ ਹੈ ਅਤੇ ਇਸੇ ਗੁਣ ਅਤੀਤ ਰੂਪ ਨੂੰ 'ਨਿਰਗੁਣ' ਸ਼ਬਦ

ਨਾਲ ਪ੍ਰਗਟ ਕਰਦਾ ਹੈ। "ਮੈਂ ਧੋਖੇ ਦੀ ਗੱਲ ਕਿਸ ਨਾਲ ਕਰਾਂ। ਗੁਣ ਹੀ ਵਿਚ ਨਿਰਗੁਣ ਹੈ ਅਤੇ ਨਿਰਗੁਣ ਵਿਚ ਗੁਣ : ਇਸ ਸਿਧੇ ਰਸਤੇ ਨੂੰ ਛਡ ਕੇ ਕਿਥੇ ਭਟਕਦਾ ਫਿਰਾਂ। ਲੋਕ ਉਸ ਨੂੰ ਅਮਰ ਆਖਦੇ ਹਨ। ਅਮਰ ਆਖਦੇ ਹਨ ਪਰ ਅਸਲ ਗੱਲ ਕੋਈ ਆਖਦਾ ਹੀ ਨਹੀਂ। ਅਸਲੀਅਤ ਇਹ ਹੈ ਕਿ ਉਹ ਅਲੱਖ ਹੈ ਅਤੇ ਅਗੰਮ ਹੈ। ਨਿਸ਼ੇਧਾਤਮਕ ਨਿਰਗੁਣ ਕੇਵਲ ਧੋਖੇ ਹਨ। ਇਹ ਤਾਂ ਠੀਕ ਹੈ ਕਿ ਉਸ ਦਾ ਕੋਈ ਸਰੂਪ ਨਹੀਂ: ਕੋਈ ਵਰਣ ਨਹੀਂ; ਪਰ ਇਸ ਤੋਂ ਵੀ ਵਧੀਕ ਠੀਕ ਹੈ ਕਿ ਉਹ ਸਾਰੇ ਘਟਾਂ ਵਿਚ ਸਮਾਇਆ ਹੋਇਆ ਹੈ। (ਅਤੇ ਇਸੇ ਲਈ ਸਾਰੇ ਰੂਪ ਉਸ ਦੇ ਰੂਪ ਹਨ, ਸਾਰੇ ਵਰਣ ਉਸ ਦੇ ਵਰਣ ਹਨ; ਫਿਰ ਉਸ ਨੂੰ ਅਰੂਪ ਅਤੇ ਅਵਰਣ ਕਿਸ ਤਰ੍ਹਾਂ ਆਖੀਏ)। ਪਿੰਡ ਅਤੇ ਬ੍ਰਹਮੰਡ ਦੀਆਂ ਗਲਾਂ ਕੀਤੀਆਂ ਜਾਂਦੀਆਂ ਹਨ, ਪਰ ਭਾਵੇਂ ਪਿੰਡ ਹੋਵੇ ਭਾਵੇਂ ਬ੍ਰਹਮੰਡ, ਸਾਰੇ ਦੇਸ਼ ਅਤੇ ਕਾਲ ਵਿਚ ਸੀਮਿਤ ਹਨ। ਪਰ ਉਸ ਦਾ ਨਾ ਤਾਂ ਆਦਿ ਹੈ ਨਾ ਅੰਤ। ਫਿਰ ਉਸ ਨੂੰ ਪਿੰਡ ਅਤੇ ਬ੍ਰਹਮੰਡ ਵਿਚ ਭਰਪੂਰ ਆਖ ਹੀ ਦਿਤਾ ਤਾਂ ਕੀ ਉਸ ਦਾ ਠੀਕ-ਠੀਕ ਗਿਆਨ ਹੋ ਗਇਆ। ਸਹੀ ਗੱਲ ਇਹ ਹੈ ਕਿ ਉਹ ਪਿੰਡ ਤੋਂ ਵੀ ਪਰ੍ਹੇ ਹੈ ਅਤੇ ਬ੍ਰਹਮੰਡ ਤੋਂ ਵੀ ਪਰ੍ਹੇ। ਕਬੀਰ ਦਾਸ ਆਖਦਾ ਹੈ ਕਿ ਉਸ ਦਾ ਹਰਿ ਇਨ੍ਹਾਂ ਸਾਰਿਆਂ ਤੋਂ ਪਰ੍ਹੇ ਹੈ। ਉਹ ਅਗੁਣ ਅਤੇ ਸਗੁਣ ਦੋਹਾਂ ਤੋਂ ਉੱਤੇ ਹੈ। ਅਜਰ ਅਤੇ ਅਮਰ ਦੋਹਾਂ ਤੋਂ ਅਤੀਤ ਹੈ। ਅਰੂਪ ਅਤੇ ਅਵਰਣ ਦੋਹਾਂ ਤੋਂ ਪਰ੍ਹੇ ਹੈ। ਪਿੰਡ ਅਤੇ ਬ੍ਰਹਮੰਡ ਦੋਨਾਂ ਤੋਂ ਅਗੰਮ ਹੈ। ਇਹੋ ਕਬੀਰ ਦਾਸ ਦਾ ਨਿਰਗੁਣ ਰਾਮ ਹੈ :

ਸੰਤੋ ਧੋਖਾ ਕਾਸੂੰ ਕਹਿਯੇ।
ਗੁਨ ਮੈਂ ਨਿਰਗੁਨ, ਨਿਰਗੁਨ ਮੈਂ ਗੁਨ ਬਾਟ ਛਾਂੜ ਕ੍ਯੂੰ ਬਹਿਯੇ।
ਅਜਰ-ਅਮਰ ਕਥੈਂ ਸਬ ਕੋਈ ਅਲਖ ਨ ਕਥਣਾਂ ਜਾਈ।
ਨਾਤਿ ਸ੍ਵਰੂਪ-ਵਰਣ ਨਹਿੰ ਜਾ ਕੇ ਘਟਿ ਘਟਿ ਰਹਯੌ ਸਮਾਈ।
ਪ੍ਯੰਡ ਬ੍ਰਹਮੰਡ ਕਥੈ ਸਬ ਕੋਈ ਵਾਕੇ ਆਦਿ ਅਰੁ ਅੰਤ ਨ ਹੋਈ।
ਪ੍ਯੰਡ ਬ੍ਰਹਮੰਡ ਛਾਂੜਿ ਜੇ ਕਹਿਯੈ ਕਹੈ ਕਬੀਰ ਹਰਿ ਸੋਈ।
(ਕ : ਗ੍ਰੰਥ : ਪਦ 104)

ਇਤਨਾ ਹੀ ਨਹੀਂ ਉਹ ਭਾਵ ਅਭਾਵ ਦੋਹਾਂ ਤੋਂ ਪਰੇ ਹੈ। ਅਰਥਾਤ ਨਾ ਤਾਂ ਇਹ ਕਹਿਆ ਜਾ ਸਕਦਾ ਹੈ ਕਿ ਉਹ ਭਾਵ ਰੂਪ ਹੈ ਅਤੇ ਨਾ ਇਹ ਕਹਿਆ ਜਾ ਸਕਦਾ ਹੈ ਕਿ ਉਹ ਅਭਾਵ ਰੂਪ ਹੈ, ਭਾਵਾਭਾਵ ਵਿਨਿਰਮੁਕ੍ਤਾ ਹੈ।

ਕਹ੍ਯਾਂ ਨ ਉਪਜੈ ਉਪਜਾਂ ਨਹਿੰ ਜਾਣੈ ਭਾਵ ਅਭਾਵ ਬਿਹੂਨਾਂ।
ਉਦੈ ਅਸ੍ਤ ਜਹਾਂ ਮਤਿ ਬੁਧਿ ਨਹੀਂ ਸਹਜਿ ਰਾਮ ਲ੍ਯੌ ਲੀਨਾਂ।
(ਕ. : ਗ੍ਰੰਥ : ਪਦ 179)

ਫਿਰ ਉਸ ਨੂੰ ਕਿਸੇ ਵਿਸ਼ੇਸ਼ ਪੱਖ ਦੁਆਰਾ ਵੀ ਨਹੀਂ ਸਮਝਾਇਆ ਜਾ ਸਕਦਾ। ਨਾ ਤਾਂ ਉਹ ਦ੍ਵੈਤ ਪੱਖ ਦਾ ਵਿਸ਼ਾ ਹੈ ਨਾ ਅਦ੍ਵੈਤ ਪੱਖ ਦੁਆਰਾ ਸਿੱਧ ਕੀਤਾ ਜਾ ਸਕਦਾ ਹੈ। ਅਸਲ ਵਿਚ ਸਿਆਣਾ ਸਾਧੂ ਉਹੀ ਹੈ ਜੋ ਨਿਸ਼ਕਾਮ ਭਾਵ ਨਾਲ ਉਸਦਾ ਭਜਨ ਕਰਦਾ ਹੈ। ਜਿਸ ਤਰ੍ਹਾਂ ਤੀਲੇ ਨਾਲ ਤੀਲਾ ਬਝਿਆ ਹੁੰਦਾ ਹੈ, ਇਸੇ ਤਰ੍ਹਾਂ ਲੋਕ ਇਕ ਦੂਜੇ ਨਾਲ ਬੱਝੇ

ਹੋਏ ਹਨ। ਜਿਸ ਨੂੰ ਆਤਮ-ਦ੍ਰਿਸ਼ਟੀ ਪ੍ਰਾਪਤ ਹੈ ਉਹੋ ਹੀ ਠੀਕ ਠੀਕ ਵੇਖ ਸਕਦਾ ਹੈ। ਓਹ ਜਾਣਨਾ ਏਕਮੇਕ ਹੋਕੇ ਜਾਣਨਾ ਹੈ, ਏਕਮੇਕ ਅਰਥਾਤ ਪ੍ਰੇਮ-ਪ੍ਰੀਤਿ ਨਾਲ ਭਰਪੂਰ ਮਨ ਨੂੰ ਪਰਮ ਪ੍ਰੀਤਿ ਦੇ ਇਕੋ ਇਕ ਆਸਰੇ ਭਗਵਾਨ ਵਿਚ ਲੀਨ ਕਰ ਦੇਣਾ। ਇਸ ਨੂੰ ਠੀਕ-ਠਾਕ ਸ਼ਬਦਾਂ ਵਿਚ ਨਹੀਂ ਸਮਝਾਇਆ ਜਾ ਸਕਦਾ। ਇਹ ਪੂਰਣ ਦੀ ਪੂਰਣ ਦ੍ਰਿਸ਼ਟੀ ਨਾਲ ਹੀ ਪੂਰਣ ਨੂੰ ਵੇਖਣਾ ਹੈ :

ਪਖਾ ਪਖੀ ਕੇ ਪੇਖਣੈ ਸਬ ਜਗਤ ਭੁਲਾਂਨਾਂ।
ਨਿਰਪਖ ਹੋਇ ਹਰਿ ਭਜੈ ਸੋ ਸਾਧ ਸਿਯਾਂਨਾਂ।
ਜ੍ਯੂ ਅਰ ਸੂਖਿਰ ਬਾਂਧਿਯਾ ਯੂੰ ਬੰਧੇ ਸਬ ਲੋਈ।
ਜਾਕੈ ਆਤਮ ਦ੍ਰਿਸ਼ਟਿ ਹੈ ਸਾਚਾ ਜਨ ਹੈ ਸੋਈ।
ਏਕ ਏਕ ਜਿਨਿ ਜਾਂਣਿਯਾਂ ਤਿਨਹੀ ਸਚ ਪਾਯਾ।
ਪ੍ਰੇਮ-ਪ੍ਰੀਤਿ ਸ੍ਯੋ ਲੀਨ ਮਨਤੇ ਬਹੁਰਿ ਨਾ ਆਯਾ।
ਪੂਰੇ ਕੀ ਪੂਰੀ ਦ੍ਰਿਸ਼ਟਿ ਹੈ ਪੂਰਾ ਕਰਿ ਦੇਖੈ।
ਕਹੈ ਕਬੀਰ ਕਛੂ ਸਮੁਝਿ ਨ ਪਰਈ, ਯਾ ਕਛੂ ਬਾਤ ਅਲੇਖੈ।
(ਕ: ਗ੍ਰੰਥ: ਪਦ 181)

ਓਹ ਅਦ੍ਵੈਤ ਵਾਦੀ ਵਾਂਗ ਚਿਦਾਤਮਕ ਬ੍ਰਹਮ-ਸੱਤਾ ਵਿਚ ਚੇਤਨ੍ਯਾ ਦਾ ਲਯ ਹੋਣਾ ਨਹੀਂ ਸਗੋਂ ਜਿਸ ਤਰ੍ਹਾਂ ਕਬੀਰ ਜੀ ਨੇ ਆਪ ਕਹਿਆ ਹੈ ਸਹਜਭਾਵ ਨਾਲ ਇਕਮਿਕ ਹੋ ਕੇ ਰਾਮ ਨਾਲ ਮਿਲ ਰਹਿਣਾ ਹੈ। ਸਹਜ ਵੀ ਅਜੇਹਾ 'ਸਹਜ' ਨਹੀਂ—ਪਰਮ ਪ੍ਰੇਮ ਆਸਰੇ ਭਗਵਾਨ ਨਾਲ ਸਹਜ ਹੀ ਮਿਲ ਰਹਣਾ ਸਹਜ ਹੈ।

ਸਹਜੈ ਸਹਜੈ ਸਬ ਗਯੇ ਸੁਤ-ਵਿਤ-ਕਾਂਮਿਣੀ-ਕਾਂਮ।
ਏਕਮੇਕ ਹੈ ਮਿਲਿ ਰਹ੍ਯਾ ਹਾਸਿ ਕਬੀਰਾ ਰਾਂਮ।
ਸਹਜ ਸਹਜ ਸਬ ਕੋਈ ਕਹੈ ਸਹਜ ਨ ਚੀਨ੍ਹੈਂ ਕੋਇ।
ਜਿਨ੍ਹ ਸਹਜੈ ਹਰਿ ਜੀ ਮਿਲੈ ਸਹਜ ਕਹੀਜੈ ਸੋਇ।
(ਕ: ਗ੍ਰੰਥ : ਸਾਖੀ 408)

ਫਿਰ ਉਸ ਨੂੰ ਨਾ ਤਾਂ ਅੰਦਰ ਕਹਿਆ ਜਾ ਸਕਦਾ ਹੈ ਨਾ ਬਾਹਰ। ਬਾਹਰ ਆਖਾਂ ਤਾਂ ਸਦਗੁਰ ਨੂੰ ਲੱਜ ਲਗੇਗੀ ਕਿਉਂਕਿ ਸਦਗੁਰੂ ਰੂਪ ਵਿਚ ਉਹ ਅੰਦਰ ਵੀ ਬੈਠਾ ਹੈ ਅਤੇ ਸਾਰੇ ਜਗਤ ਨੂੰ ਜੋ ਅਸੀਂ ਵੇਖ ਰਹੇ ਹਾਂ ਅਤੇ ਪਛਾਣ ਰਹੇ ਹਾਂ ਉਹ ਇਸੇ ਲਈ ਕਿ ਉਹ ਅੰਦਰ ਬੈਠਿਆ ਹੋਇਆ ਵਿਖਾ ਰਹਿਆ ਹੈ ਅਤੇ ਪਛਾਣਵਾ ਰਹਿਆ ਹੈ। ਸਦਗੁਰੂ ਨੂੰ ਬਾਹਰ ਕਿਸ ਤਰ੍ਹਾਂ ਆਖਾਂ। ਫਿਰ ਜੇ ਕਦੀ ਅੰਦਰ ਆਖਾਂ ਤਾਂ ਸਾਰਾ ਸੰਸਾਰ-ਸਮੁਚੀ ਬਾਹਰਲੇ ਰੂਪ ਵਿਚ ਦਿਸ ਰਹੀ ਸ੍ਰਿਸ਼ਟੀ ਝੂਠੀ ਹੋ ਜਾਂਦੀ ਹੈ। ਅਸਲ ਵਿਚ ਉਹ ਬਾਹਰ ਤੋਂ ਅੰਦਰ ਤੀਕ ਅਜੇਹਾ ਵਿਆਪਤ ਹੋ ਰਹਿਆ ਹੈ ਕਿ ਆਖ ਕੇ ਸਮਝਾਇਆ ਨਹੀਂ ਜਾ ਸਕਦਾ। ਨਾ ਉਹ ਦ੍ਰਿਸ਼ਟੀ ਦਾ ਵਿਸ਼ਾ ਹੈ ਨਾ ਮੁਸ਼ਟੀ ਦਾ, ਭਾਵ ਪਕੜ ਵਿਚ ਨਹੀਂ ਆ ਸਕਦਾ। ਉਹ ਅਲੱਖ ਹੈ, ਅਗੰਮ ਹੈ, ਅਗੋਚਰ ਹੈ। ਉਸ ਨੂੰ ਪੁਸਤਕ ਵਿਚ ਲਿਖ ਕੇ ਪ੍ਰਗਟ ਨਹੀਂ ਕੀਤਾ ਜਾ ਸਕਦਾ। ਉਸ ਨੂੰ ਭਲੀ ਭਾਂਤਿ ਉਹ ਹੀ ਜਾਣਦੇ ਹਨ ਜੋ ਪਛਾਣਦੇ ਹਨ।

ਜੋ ਨਹੀਂ ਜਾਣਦੇ ਉਹ ਆਖਣ ਪੁਰ ਵਿਸ਼ਵਾਸ਼ ਹੀ ਨਹੀਂ ਕਰਨਗੇ ।

ਐਸਾ ਲੋ ਤਤ ਐਸਾ ਲੋ ਮੈ ਕੇਹਿ ਬਿਧਿ ਕਹੌਂ ਗੰਭੀਰਾ ਲੋ ।
ਬਾਹਰ ਕਹੌਂ ਤੋ ਸਤਗੁਰੁ ਲਾਜੈ ਭੀਤਰ ਕਹੌਂ ਤੋ ਝੂਠਾ ਲੋ ।
ਬਾਹਰ ਭੀਤਰ ਸਕਲ ਨਿਰੰਤਰ ਗੁਰੁ ਪਰਤਪੈ ਡੀਠਾ ਲੋ ।
ਦ੍ਰਿਸ਼ਟਿ ਨ ਮੁਸ਼ਟਿ ਨ ਅਗਮ ਅਗੋਚਰ ਪੁਸਤਕ ਲਿਖਾ ਨ ਜਾਈ ਲੋ ।
ਜਿਨ ਪਹਚਾਨਾ ਤਿਨ ਭਲ ਜਾਨਾ ਕਹੈ ਨ ਕੋ ਪਤਿਯਾਈ ਲੋ ।

(ਪਦਾ ਸ਼ਬਦ : 28)

ਕੁਝ ਲੋਕ ਉਪਾਸਨਾ ਤੀਕ ਤਾਂ ਮੰਨ ਲੈਂਦੇ ਹਨ, ਪਰ ਪ੍ਰਾਰਥਨਾ ਦੀ ਗਲ ਉਨ੍ਹਾਂ ਦੀ ਸਮਝ ਵਿਚ ਨਹੀਂ ਆਉਂਦੀ । ਸ੍ਰ : ਕਵਿਵਰ ਰਵੀਂਦ੍ਰ ਨਾਥ ਠਾਕੁਰ ਨੇ ਇਸ ਪ੍ਰਸੰਗ ਵਿਚ ਜੋ ਕੁਝ ਲਿਖਿਆ ਹੈ ਉਹ ਖਾਸ ਧਿਆਨ ਦੇਣ ਜੋਗ ਹੈ । ਇਹ ਕਹਿਣਾ ਹੀ ਬੇਕਾਰ ਹੈ ਕਿ ਉਹ ਬ੍ਰਹਮ ਨੂੰ ਨਿਰਾਕਾਰ ਅਤੇ ਗੁਣਾਤੀਤ ਮੰਨਦੇ ਸਨ । ਪਰੰਤੂ ਕਿਸੇ ਕਿਸੇ ਵੇਦਾਂਤਿਕ ਅਚਾਰਜ ਵਾਂਗ ਉਸ ਨੂੰ ਕ੍ਰਿਆ-ਰਹਿਤ ਨਹੀਂ ਮੰਨਦੇ ਸਨ । ਆਪਣੇ ਇਕ ਕਥਨ ਦੇ ਸਿਲਸਿਲੇ ਵਿਚ ਉਨ੍ਹਾਂ ਕਹਿਆ ਸੀ (ਜਿਸ ਦਾ ਪ੍ਰਾਮਾਣਿਕ ਰੂਪ ਮਗਰੋਂ 'ਸ਼ਾਂਤੀ ਨਿਕੇਤਨ' ਨਾਮੀ ਪ੍ਰਬੰਧ-ਸੰਗ੍ਰਹ ਵਿਚ ਛਪਿਆ ਸੀ, ਕਿ ਕੁਝ ਲੋਕ ਆਖਦੇ ਹਨ ਕਿ ਉਪਾਸਨਾ ਵਿਚ ਪ੍ਰਾਰਥਨਾ ਦਾ ਕੋਈ ਥਾਂ ਨਹੀਂ—ਉਪਾਸਨਾ ਕੇਵਲ ਧਿਆਨ ਮਾਤ੍ਰ ਹੈ—ਈਸ਼ਵਰ ਦੇ ਸਰੂਪ ਨੂੰ ਮਨ ਹੀ ਮਨ ਵਿਚ ਲੱਭਣਾ ਹੈ । ਇਹ ਗੱਲ ਮੈਂ ਮੰਨ ਲੈਂਦਾ ਅਗਰ ਮੈਂ ਜਗਤ ਵਿਚ ਆਪਣੀ ਇਛਿਆ ਦਾ ਕੋਈ ਪ੍ਰਗਟਾਉ ਨ ਵੇਖਦਾ । ਅਸੀਂ ਲੋਹੇ ਅਗੇ ਪ੍ਰਾਰਥਨਾ ਨਹੀਂ ਕਰਦੇ, ਅਸੀਂ ਪੱਥਰ ਅਗੇ ਪ੍ਰਾਰਥਨਾ ਨਹੀਂ ਕਰਦੇ । ਉਸ ਕੋਲ ਆਪਣੀ ਪ੍ਰਾਰਥਨਾ ਪ੍ਰਗਟ ਕਰਦੇ ਹਾਂ ਜਿਸ ਵਿਚ ਇਛਿਆ ਦੀ ਬਿਰਤੀ ਹੋਵੇ । ਈਸ਼ਵਰ ਜੇ ਕਦੀ ਸਤਿ-ਸਰੂਪ ਹੀ ਹੁੰਦਾ ਜਾਂ ਅਵਿਅਰਥ ਨਿਯਮਾਂ ਦੇ ਰੂਪ ਵਿਚ ਹੀ ਉਸ ਦਾ ਪ੍ਰਕਾਸ਼ ਹੁੰਦਾ ਤਾਂ ਉਸ ਕੋਲ ਪ੍ਰਾਰਥਨਾ ਕਰਨ ਦੀ ਗੱਲ ਕਦੀ ਸਾਡੇ ਸੁਪਨੇ ਵਿਚ ਵੀ ਨਾ ਆਉਂਦੀ । ਪਰੰਤੂ ਕਹਿਆ ਗਇਆ ਹੈ 'ਉਹ ਆਨੰਦਰੂਪਮ੍ ਅੰਮ੍ਰਿਤਮ੍' ਹੈ, ਉਹ ਇੱਛਾਮਯ, ਪ੍ਰੇਮਮਯ, ਆਨੰਦਮਯ ਹੈ, ਇਸੇ ਲਈ ਸਿਰਫ ਵਿਗਿਆਨ ਦੇ ਦੁਆਰਾ ਅਸੀਂ ਉਨ੍ਹਾਂ ਨੂੰ ਨਹੀਂ ਜਾਣਦੇ । ਇਛਿਆ ਦੁਆਰਾ ਵੀ ਇੱਛਾ ਸਰੂਪ ਅਤੇ ਆਨੰਦਸਰੂਪ ਨੂੰ ਜਾਣਨਾ ਪੈਂਦਾ ਹੈ ।''......

''ਸਾਡੇ ਅੰਦਰ ਇਸ ਇਛਿਆ ਦਾ ਘਰ ਹਿਰਦਾ ਹੈ । ਸਾਡਾ ਉਹ ਇੱਛਾਮਯ ਹਿਰਦਾ ਕੀ ਸੁੰਨ ਵਿਚ ਕਾਇਮ ਹੈ ? ਉਸਦੀ ਪੁਸ਼ਟੀ ਮਿਥਿਆ ਤੋਂ ਹੁੰਦੀ ਹੈ ? ਫਿਰ ਭਲਾ ਇਹ ਵਿਚਿਤ੍ਰ ਪੈਦਾਇਸ਼ ਕਿਥੋਂ ਆ ਗਈ ? ਕਿਹੜੇ ਉਪਾਇ ਲਈ ਉਹ ਮਹੂਰਤ-ਭਰ ਲਈ ਇਥੇ ਟਿਕਿਆ ਹੋਇਆ ਹੈ ? ਜਗਤ ਵਿਚਲੀ ਇਛਾ ਇਕੋ ਹੀ ਧੱਖਾ ਹੈ ਅਤੇ ਉਹ ਧੱਖਾ ਸਾਡਾ ਹਿਰਦਾ ਹੈ । ਕਦੇ ਨਹੀਂ । ਸਾਡਾ ਇਹ ਇੱਛਾ ਰਸਮਯ ਹਿਰਦਾ ਜਗਤ ਵਿਆਪੀ ਇੱਛਾਰਸ ਦੀ ਨਾੜੀ ਨਾਲ ਬੱਧਾ ਹੋਇਆ ਹੈ । ਉਥੋਂ ਹੀ ਇਹ ਆਨੰਦ-ਰਸ ਪ੍ਰਾਪਤ ਕਰਕੇ ਜੀਉਂ ਰਹਿਆ ਹੈ, ਨਾ ਪ੍ਰਾਪਤ ਕਰਨ ਤੇ ਉਸ ਦਾ ਪ੍ਰਾਨ ਨਿਕਲ ਜਾਂਦਾ ਹੈ । ਉਹ ਅੰਨ ਕਪੜੇ ਨਹੀਂ ਚਾਹੁੰਦਾ, ਵਿਦਿਆ-ਸ਼ਕਤੀ ਨਹੀਂ ਚਾਹੁੰਦਾ, ਚਾਹੁੰਦਾ ਹੈ ਅੰਮ੍ਰਿਤ ਚਾਹੁੰਦਾ ਹੈ ਪ੍ਰੇਮ । ਜੋ ਕੁਝ ਚਾਹੁੰਦਾ ਹੈ ਉਹ ਇਸੇ ਲਈ ਚਾਹੁੰਦਾ ਹੈ ਕਿ ਉਹ ਵਸਤੂ ਤੁੱਛ ਰੂਪ ਵਿਚ ਸੰਸਾਰ

ਵਿਚ ਅਤੇ ਚਰਮ ਰੂਪ ਵਿਚ ਭਗਵਾਨ ਵਿਚ ਵਰਤਮਾਨ ਹੈ। ਇਛਿਆ ਕੇਵਲ ਉਸੇ ਵਲ ਹੈ, ਇਹ ਗੱਲ ਨਹੀਂ ਹੈ। ਦੂਜੇ ਪਾਸੇ ਵੀ ਹੈ......ਦੂਜੇ ਪਾਸੇ ਵੀ ਇਛਿਆ ਨਾ ਹੁੰਦੀ ਤਾਂ ਉਹ ਨਿਮਖ ਭਰ ਲਈ ਇਧਰ ਨਹੀਂ ਰਹ ਸਕਦੀ ਸੀ। ਇਕ ਕਣ-ਭਰ ਵੀ ਇਧਰ ਅਜੇਹੀ ਬਚੀ ਨਾ ਰਹਿੰਦੀ ਜਿਸ ਨਾਲ ਸਾਹ ਅੰਦਰ ਲੈਣ ਤੇ ਬਾਹਰ ਕੱਢਣ ਦੀ ਪ੍ਰਾਣ-ਕਿਰਿਆ ਚਲ ਸਕਦੀ। ਇਸੇ ਲਈ ਉਪਨਿਸ਼ਦਾਂ ਨੇ ਇਤਨਾ ਜ਼ੋਰ ਦੇ ਕੇ ਕਹਿਆ ਹੈ ਕਿ ਕੌਣ ਸਰੀਰ ਦੀ ਚੇਸ਼ਟਾ ਕਰਦਾ ਅਤੇ ਕੌਣ ਜੀਉਂ ਸਕਦਾ ਸੀ ਜੇ ਆਕਾਸ਼ ਵਿਚ ਉਹ ਆਨੰਦ ਨਾ ਹੁੰਦਾ – ਉਹ ਹੀ ਆਨੰਦ ਦੇ ਦਾਤਾ ਹਨ। ਦੋ ਇੱਛਾਵਾਂ ਦੇ ਵਿਚਕਾਰ ਦੂਤੀ ਦਾ ਕੰਮ ਦਿੰਦੀ ਹੈ ਪ੍ਰਾਰਥਨਾ। ਇਹ ਪ੍ਰਾਰਥਨਾ ਦੂਤੀ ਦੋ ਇੱਛਾਵਾਂ ਦੇ ਵਿਚਕਾਰਲੀ ਵਿਥ ਦੇ ਉਪਰ ਵਿਆਕੁਲ ਵੇਸ ਵਿਚ ਖੜੋਤੀ ਹੈ। ਇਸੇ ਲਈ ਗੈਰ ਮਾਮੂਲੀ ਸਾਹਸ ਦੇ ਨਾਲ ਵੈਸ਼ਨੋ ਭਗਤ ਨੇ ਆਖਿਆ ਹੈ ਕਿ ਸੰਸਾਰ ਦੀ ਅਜੀਬ ਸੁੰਦ੍ਰਤਾ ਦੇ ਅੰਦਰ ਭਗਵਾਨ ਦੀ ਬੰਸਰੀ ਜੋ ਨਾਨਾ ਸੁਰਾਂ ਵਿਚ ਵਜ ਰਹੀ ਹੈ ਉਹ ਸਿਰਫ਼ ਸਾਡੇ ਲਈ ਉਨ੍ਹਾਂ ਦੀ ਪ੍ਰਾਰਥਨਾ ਹੈ – ਸਾਡੇ ਹਿਰਦੇ ਨੂੰ ਉਹ ਇਸੇ ਬੋਲੀ ਵਿਚ ਨਾ ਕਥੇ ਜਾਣ ਵਾਲੇ ਸੰਗੀਤ ਦੁਆਰਾ ਬੁਲਾ ਰਹੇ ਹਨ। ਇਸੇ ਲਈ ਇਹ ਸੁਹੱਪਣ ਭਰਿਆ ਸੰਗੀਤ ਸਾਡੇ ਹਿਰਦੇ ਦੀ ਬਿਰਹੋਂ ਦੀ ਵੇਦਨਾ ਨੂੰ ਜਗਾ ਦਿੰਦਾ ਹੈ। ਉਨ੍ਹਾਂ ਦੀ ਐਸੀ ਪੁਕਾਰ ਪੁਰ ਕੀ ਸਾਡੇ ਮਨ ਦੀ ਪ੍ਰਾਰਥਨਾ ਨਹੀਂ ਜਾਗੇਗੀ? ਉਹ ਕੀ ਉਨ੍ਹਾਂ ਦੇ ਬਿਰਹੋਂ ਦੇ ਧੂੜ ਦੇ ਆਸਨ ਪੁਰ ਲੋਟ ਪੋਟ ਹੁੰਦੀ ਰੋ ਨਹੀਂ ਪਏਗੀ? ਅਸਤਿ ਅੰਧਕਾਰ ਅਤੇ ਮੌਤ ਦੇ ਅਨੰਦਹੀਨ ਦੇਸ ਨਿਕਾਲੇ ਸਮੇਂ ਸੰਕੇਤ-ਮੇਲ ਦੀ ਥਾਂ ਦੀ ਯਾਤ੍ਰਾ ਵੇਲੇ ਇਹ ਪ੍ਰਾਰਥਨਾ-ਦੂਤੀ ਹੀ ਕੀ ਆਪਣੀ ਕੰਬਦੀ ਦੀਵੇ ਦੀ ਲੋ ਲੈ ਕੇ ਸਾਡਾ ਰਸਤਾ ਦਸਦੀ ਹੋਈ ਅਗੇ ਅਗੇ ਨਹੀਂ ਤੁਰੇਗਾ? ਜਿਤਨੇ ਦਿਨਾਂ ਤੀਕ ਸਾਡੇ ਪਾਸ ਹਿਰਦਾ ਹੈ, ਜਦਨ ਤੋੜੀ ਪ੍ਰੇਮਸਰੂਪ ਭਗਵਾਨ ਆਪਣੀ ਭਾਂਤ ਭਾਂਤ ਦੀ ਸੁੰਦ੍ਰਤਾ ਦੁਆਰਾ ਇਸ ਜਗਤ ਨੂੰ ਆਨੰਦ-ਘਰ ਦੇ ਰੂਪ ਵਿਚ ਸਜਾ ਰਹੇ ਹਨ, ਤਦ ਤੋੜੀ ਉਨ੍ਹਾਂ ਨਾਲ ਮਿਲੇ ਬਿਨਾਂ ਮਨੁਖ ਦੀ ਵੇਦਨਾ ਕਿਸ ਤਰ੍ਹਾਂ ਦੂਰ ਹੋਵੇਗੀ? ਤਦ ਤੋੜੀ ਕਿਹੜਾ ਅਜੇਹਾ ਗਿਆਨ ਅਭਿਮਾਨ ਹੈ ਜੋ ਮਨੁਖ ਦੀ ਪ੍ਰਾਰਥਨਾ ਨੂੰ ਨਿਰਾਦਰ ਕਰਕੇ ਮੋੜ ਸਕੇ।"

ਜੋ ਕੁਝ ਠਾਕੁਰ ਜੀ ਨੇ ਲਿਖਿਆ ਹੈ ਉਸਦੀ ਪੁਸ਼ਟੀ ਆਪ ਕਬੀਰ ਜੀ ਕਰਦੇ ਹਨ:

ਸਤਿਗੁਰ ਹੋ ਮਹਾਰਾਜ ਮੋ ਪੈ ਸਾਂਈ ਰੰਗ ਡਾਰਾ।
ਸ਼ਬਦ ਕੀ ਚੋਟ ਲਗੀ ਮੇਰੇ ਮਨ ਮੈਂ ਬੇਧ ਗਯਾ ਤਨਸਾਰਾ।
ਔਖਧ-ਮੂਲ ਕਛੁ ਨਹਿ ਲਾਗੈ ਕ੍ਯਾ ਕਰੈ ਵੈਦ ਵਿਚਾਰਾ।
ਸੁਰਨਰ-ਮੁਨਿਜਨ-ਪੀਰ-ਔਲਿਯਾ ਕੋਇ ਨ ਪਾਵੈ ਪਾਰਾ।
ਸਾਹੇਬ ਕਬੀਰ ਸਰਵ ਰੰਗ ਰੰਗਿਯਾ ਰੰਗ ਸੇ ਰੰਗ ਨ੍ਯਾਰਾ।

(ਸ਼ਬਦ: ੯)

"ਇਸੇ ਤ੍ਰਿਗੁਣਾਤੀਤ, ਦ੍ਵੈਤਾਦ੍ਵੈਤ ਵਿਲੱਖਣ, ਭਾਵਾਭਾਵਵਿਨਿਰਮੁਕ੍ਤ, ਅਲਖ, ਅਗੋਚਰ, ਅਗੰਮ, ਪ੍ਰੇਮਪਾਰਾਵਾਰ, ਭਗਵਾਨ ਨੂੰ ਕਬੀਰ ਦਾਸ ਨੇ 'ਨਿਰਗੁਣ ਰਾਮ' ਆਖ ਕੇ ਸੰਬੋਧਨ ਕੀਤਾ ਹੈ। ਉਹ ਸਾਰੇ ਜਾਣੇ ਹੋਏ ਤਤਾਂ ਤੋਂ ਭਿੰਨ ਹੈ ਫਿਰ ਵੀ ਸਰਵਮਯ ਹੈ। ਉਹ ਨਿਰਾ ਅਨੁਭਵ ਤੋਂ ਹੀ ਜਾਣਿਆ ਜਾਂਦਾ ਹੈ। ਇਸੇ ਭਾਵ ਨੂੰ ਦਸਣ ਲਈ ਕਬੀਰ

ਦਾਸ ਨੇ ਉਸ ਨੂੰ 'ਗੂੰਗੇ ਦਾ ਗੁੜ' ਕਹਿਕੇ ਯਾਦ ਕੀਤਾ ਹੈ।"

ਇਹ ਲੰਮੀ ਟੂਕ ਇਸ ਲਈ ਦਿਤੀ ਗਈ ਹੈ ਕਿ ਜੋ ਸੱਜਣ 'ਰਾਜਾ ਰਾਮ', 'ਰਘੁਨਾਥ' ਆਦਿ ਸ਼ਬਦ ਕਬੀਰ ਜੀ ਦੀ ਬਾਣੀ ਵਿਚ ਵਰਤੇ ਦੇਖ ਕੇ ਝਟ ਇਹ ਸਿੱਟਾ ਕਢ ਲੈਂਦੇ ਹਨ ਕਿ ਉਹ 'ਦਸਰਥਸੁਤ' ਰਾਮ ਚੰਦ੍ਰ ਨੂੰ ਹੀ ਰਾਮ ਰਾਮ ਕਹ ਕੇ ਸਿਮਰਦੇ ਸਨ, ਉਨ੍ਹਾਂ ਨੂੰ ਇਹ ਸਪਸ਼ਟ ਹੋ ਜਾਵੇ ਕਿ ਉਨ੍ਹਾਂ ਦੀ ਇਹ ਮਨੌਤ ਇਕ ਭੁਲੇਖਾ ਹੈ। ਗੁਰੂ ਗ੍ਰੰਥ ਸਾਹਿਬ ਵਿਚ ਦ੍ਵਿੱਤਾ ਇਹ ਸ਼ਬਦ ਉਨ੍ਹਾਂ ਦੇ ਇਸ ਭੁਲੇਖੇ ਨੂੰ ਦੂਰ ਕਰਨ ਦੇ ਸਮਰਥ ਹੋਣਾ ਚਾਹੀਦਾ ਹੈ।

ਲਖ ਚਉਰਾਸੀਹ ਜੀਅ ਜੋਨਿ ਮਹਿ ਭ੍ਰਮਤ ਨੰਦੁ ਬਹੁ ਥਾਕੋ ਰੇ।
ਭਗਤਿ ਹੇਤਿ ਅਵਤਾਰੁ ਲੀਓ ਹੈ ਭਾਗੁ ਬਡੋ ਬਪੁਰਾ ਕੋ ਰੇ।੧।
ਤੁਮ੍ ਜੁ ਕਹਤ ਹਉ ਨੰਦ ਕਉ ਨੰਦਨ ਨੰਦ ਸੁ ਨੰਦਨੁ ਕਾ ਕੋ ਰੇ।
ਧਰਨਿ ਅਕਾਸੁ ਦਸੋ ਦਿਸ ਨਾਹੀ ਤਬ ਇਹੁ ਨੰਦੁ ਕਹਾ ਥੋ ਰੇ।੧।
ਰਹਾਉ।
ਸੰਕਟਿ ਨਹੀ ਪਰੈ ਜੋਨਿ ਨਹੀ ਆਵੈ ਨਾਮੁ ਨਿਰੰਜਨ ਜਾਕੋ ਰੇ।
ਕਬੀਰ ਕੋ ਸੁਆਮੀ ਐਸੋ ਠਾਕੁਰੁ ਜਾ ਕੈ ਮਾਈ ਨ ਬਾਪੋ ਰੇ।੨।੧੯
੭੦। (ਗਉੜੀ)

ਨੰਦ ਚੁਰਾਸੀ ਲਖ ਜੂਨਾਂ ਵਿਚ ਭਟਕਦਾ ਭਟਕਦਾ ਬਹੁਤ ਥਕ ਗਇਆ। ਤੁਸੀਂ ਆਖਦੇ ਹੋ ਨੰਦ ਦੀ ਭਗਤੀ ਕਾਰਨ ਪਰਮੇਸਰ ਨੇ ਉਸ ਦੇ ਘਰ ਅਵਤਾਰ ਲਇਆ। ਭਾਵ ਇਹ ਕਿ ਜੇ ਨੰਦ ਨੇ ਅਜੇਹੀ ਭਗਤੀ ਕੀਤੀ ਹੁੰਦੀ ਤਾਂ ਉਹ ਇਸ ਜੂਨ ਵਿਚ ਕਿਉਂ ਪੈਂਦਾ। ਤੁਸੀਂ ਉਸ ਨੂੰ ਨੰਦ ਦਾ ਪੁਤ੍ਰ ਆਖਦੇ ਹੋ, ਨੰਦ ਕਿਸ ਦੀ ਰਚਨਾ ਸੀ? ਜਦੋਂ ਨਾ ਧਰਤੀ ਸੀ ਨਾ ਆਕਾਸ਼, ਨਾ ਦਸੇ ਦਿਸ਼ਾਂ ਸਨ, ਤਦੋਂ ਇਹ ਨੰਦ ਕਿਥੇ ਸੀ? ਪਰੰਤੂ ਨਿਰੰਕਾਰ ਤਾਂ ਉਸ ਵੇਲੇ ਵੀ ਮੌਜੂਦ ਸੀ। ਜਿਸ ਦਾ ਨਾਮ ਨਿਰੰਜਨ ਹੈ ਉਹ ਜੂਨ ਵਿਚ ਨਹੀਂ ਆਉਂਦਾ ਨਾ ਉਹ ਇਨ੍ਹਾਂ ਦੁਖਾਂ ਵਿਚ ਪੈਂਦਾ ਹੈ। ਕਬੀਰ ਦਾ ਸੁਆਮੀ ਤਾਂ ਅਜੇਹਾ ਠਾਕੁਰ ਹੈ ਜਿਸ ਦਾ ਨਾ ਕੋਈ ਬਾਪ ਹੈ ਨਾ ਮਾਂ।

ਫਿਰ ਰਾਗ ਤਿਲੰਗ ਦੇ ਸ਼ਬਦ ਵਿਚ ਕਹਿਆ ਹੈ:

ਦਰੋਗੁ ਪੜਿ ਪੜਿ ਖੁਸੀ ਹੋਇ ਬੇਖਬਰ ਬਾਦੁ ਬਕਾਹਿ
ਹਕੁ ਸਚੁ ਖਾਲਕੁ ਖਲਕ ਮਿਆਨੇ ਸਿਆਮ ਮੂਰਤਿ ਨਾਹਿ।੨।੧।
(ਤਿਲੰਗ)

ਝੂਠੀਆਂ ਕਥਾਵਾਂ ਪੜਿ ਪੜਿ ਕੇ ਖੁਸ਼ ਹੋਂਦੇ ਹਨ। ਨਿਰੰਕਾਰ ਦਾ ਕੋਈ ਪਤਾ ਨਹੀਂ ਅਤੇ ਬਹਸਾਂ ਕਰੀ ਜਾਂਦੇ ਹਨ। ਸੱਚ ਤਾਂ ਇਹ ਹੈ ਕਿ ਸਿਰਜਣਹਾਰ ਆਪਣੀ ਰਚਨਾ ਵਿਚ ਵਿਆਪਕ ਹੈ ਉਹ ਸ਼ਾਮ ਰੰਗ ਦੀ ਮੂਰਤੀ ਵਾਲਾ ਨਹੀਂ।

ਗੁਰੂ ਗ੍ਰੰਥ ਸਾਹਿਬ ਵਿਚ ਜੋ ਸ਼ਬਦ ਕਬੀਰ ਜੀ ਦੇ ਦਰਜ ਹਨ ਉਨ੍ਹਾਂ ਵਿਚ ਸ੍ਰਿਸ਼ਟੀ ਸਾਜਨ ਦਾ ਵੇਰਵਾ ਕਿਤੇ ਵੀ ਨਹੀਂ ਦਿਤਾ। ਮੋਟੀ ਜੇਹੀ ਗੱਲ ਆਖੀ ਹੈ:

ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ।੧।੩। ਪ੍ਰਭਾਤੀ

ਪਹਿਲੋਂ ਨਿਰੰਕਾਰ ਨੇ ਚਾਨਣ ਪੈਦਾ ਕੀਤਾ। ਸਾਰੇ ਮਨੁਖ ਉਸਦੀ ਸ਼ਕਤੀ ਦੀ ਉਪਜ ਹਨ। ਪਰੰਤੂ ਕਬੀਰ ਵਚਨਾਵਲੀ ਵਿਚ ਕਬੀਰ ਦੇ ਨਾਂ ਹੇਠਾਂ ਸ੍ਰਿਸ਼ਟੀ ਸਿਰਜਨ ਦਾ ਜੋ ਵੇਰਵਾ ਦਿਤਾ ਗਇਆ ਹੈ ਉਸ ਦਾ ਸੰਖੇਪ ਪਾਠਕਾਂ ਦੀ ਗਿਆਤ ਲਈ ਦਰਜ ਕੀਤਾ ਜਾਂਦਾ ਹੈ[24]:

"ਸਤ ਪੁਰਖ ਸਾਰੇ ਜਗਤ ਦਾ ਸਿਰਜਣਹਾਰ ਹੈ। ਉਹ ਕਦੀ ਗਰਭ ਵਿਚ ਨਹੀਂ ਆਉਂਦਾ। ਸਭ ਤੋਂ ਅਤੀਤ ਅਤੇ ਸਭ ਤੋਂ ਪਰੇ ਹੈ। ਸਤ ਪੁਰਖ ਨੇ ਸ੍ਰਿਸ਼ਟੀ ਰਚਨਾ ਲਈ ਛੇ ਪੁਤ੍ਰ ਪੈਦਾ ਕੀਤੇ (1) ਸਹਜ, (2) ਅੰਕੁਰ (3) ਇੱਛਾ (4) ਸਹੁੰ (5) ਅਚਿੰਤ ਅਤੇ (6) ਅਕ੍ਸ਼ਰ। ਇਹ ਛੇ ਹੀ ਬੜੇ ਤੇਜਸਵੀ ਅਤੇ ਤਪਸਵੀ ਸਨ। ਸਾਰਾ ਜਗਤ ਉਸ ਸਮੇਂ ਜਲ ਨਾਲ ਭਰਪੂਰ ਸੀ। ਉਸ ਜਲ ਪੁਰ ਸਤ ਪੁਰਖ ਨੇ ਆਪਣੀ ਸਤਵੀਂ ਸੰਤਾਨ ਇਕ ਅੰਡੇ ਨੂੰ ਛੱਡ ਦਿੱਤਾ। ਇਹ ਅੰਡਾ ਅਕ੍ਸ਼ਰ ਕੋਲ ਜੋ ਉਸ ਵੇਲੇ ਤਪ ਵਿਚ ਮਗਨ ਸੀ ਆ ਕੇ ਫੁਟਿਆ। ਉਸ ਵਿਚ ਕਾਲ ਪੁਰਸ਼ ਨਿਰੰਜਨ ਪੈਦਾ ਹੋਇਆ। ਪਿਤਾ ਦੀ ਆਗਿਆ ਨਾਲ ਇਸੇ ਨਿਰੰਜਨ ਨੇ ਸ੍ਰਿਸ਼ਟੀ ਦਾ ਜਾਲ ਖਿਲਾਰਿਆ। ਇਸ ਸੰਸਾਰ ਦੇ ਰਚਨ ਦਾ ਮਸਾਲਾ ਇਕ ਕੂਰਮ (ਕਛੂਏ) ਦੇ ਪੇਟ ਵਿਚ ਸੰਭਾਲ ਕੇ ਰਖਿਆ ਹੋਇਆ ਸੀ। ਕਾਲ ਪੁਰਖ ਨਿਰੰਜਨ ਨੇ ਲੜ ਕੇ ਇਹ ਮਸਾਲਾ ਕੂਰਮ ਦੇ ਪੇਟ ਵਿਚੋਂ ਕੱਢ ਲਿਆ। ਹੁਣ ਕਾਲ ਪੁਰਖ ਨੇ ਮਾਇਆ ਉਤਪੰਨ ਕੀਤੀ ਅਤੇ ਉਸ ਦੇ ਸੰਜੋਗ ਨਾਲ ਤਿੰਨ ਪੁਤਰ ਪੈਦਾ ਹੋਏ। ਸਤੋ ਗੁਣ ਪ੍ਰਧਾਨ ਬ੍ਰਹਮਾ, ਰਜੋ ਗੁਣ ਪ੍ਰਧਾਨ ਵਿਸ਼ਨੂੰ ਅਤੇ ਤਮੋ ਗੁਣ ਪ੍ਰਧਾਨ ਸ਼ਿਵ। ਜਦੋਂ ਹੀ ਇਹ ਦੇਵਤੇ ਪੈਦਾ ਹੋਏ, ਉਹ ਨਿਰੰਜਨ ਅੰਤਰਧਿਆਨ ਹੋ ਕੇ ਆਪਣੇ ਲੋਕ ਵਿਚ ਚਲਿਆ ਗਇਆ ਅਤੇ ਜਾਂਦੀ ਵੇਰ ਮਾਯਾ ਨੂੰ ਆਖ ਗਇਆ, 'ਇਨ੍ਹਾਂ ਪੁਤ੍ਰਾਂ ਨੂੰ ਮੇਰਾ ਪਤਾ ਨ ਦਸੀਂ', ਮਾਯਾ ਨੇ ਇਕੁਰ ਹੀ ਕੀਤਾ ਅਤੇ ਪੁਤ੍ਰਾਂ ਨੂੰ ਆਖਿਆ, 'ਮੈਂ ਹੀ ਤੁਹਾਡਾ ਪਿਤਾ, ਮੈਂ ਹੀ ਤੁਹਾਡੀ ਮਾਤਾ ਅਤੇ ਮੈਂ ਹੀ ਤੁਹਾਡੀ ਨਾਰੀ ਹਾਂ।'

ਨਿਰੰਜਨ ਨੇ ਜਿਹੜੇ ਲੋਕ ਪੈਦਾ ਕੀਤੇ ਉਨ੍ਹਾਂ ਦੇ ਨਾਮ ਕਬੀਰ ਪੰਥੀਆਂ, ਹਿੰਦੂ ਮਤ ਅਤੇ ਮੁਸਲਮਾਨੀ ਮਤ ਅਨੁਸਾਰ ਇਸ ਪ੍ਰਕਾਰ ਹਨ :

| ਕਬੀਰ ਮਤ ਅਨੁਸਾਰ | ਹਿੰਦੂ ਮਤ ਅਨੁਸਾਰ | ਮੁਸਲਮਾਨ ਮਤ ਅਨੁਸਾਰ |
|---|---|---|
| 1. ਸੱਤ ਲੋਕ | ਗੋ ਲੋਕ | — |
| 2. ਸਹਜਦੀਪ | (ਦੂਜਾ) ਸਤ ਲੋਕ | ਆਹੂਤ |
| 3. ਅੰਕੁਰਦੀਪ | ਵਿਸ਼ਨੂੰ ਲੋਕ | ਗਹੂਤ |
| 4. ਇੱਛਾ ਦੀਪ | ਸ਼ਿਵ ਲੋਕ | ਸਾਹੂਤ |
| 5. ਸੋਹੰ ਦੀਪ | ਸ਼ਕਤੀ ਲੋਕ | ਬਾਹੂਤ |
| 6. ਅਚਿੰਤ ਦੀਪ | ਕਉਮਾਰ ਲੋਕ | ਆਹੂਤ |
| 7. ਅਰੁਣ ਦੀਪਯ | (ਪਹਲਾ) ਸਤ ਲੋਕ | ਲਾਹੂਤ |
| 8. ਝਾਂਝਰੀ ਦੀਪ | ਤਪ ਲੋਕ | ਜਬਰੂਤ |

[24]ਕ : ਦ: ਪੰਨਾ ੫੪-੬੦

| | | | |
|---|---|---|---|
| 9. | ਬੈਕੁੰਠ | ਜਨ ਲੋਕ | ਮਲਕੂਤ |
| 10. | ਦਹਯਾਂਸ਼ | ਭੁਵ੍ ਲੋਕ | ਨਾਸੂਤ |
| 11. | ਪ੍ਰਿਥਵੀ | ਭੂ ਲੋਕ | ਆਲਮੇ ਫ਼ਾਨੀ |

ਮਨੁਖੀ ਆਤਮਾ ਦਾ ਸਰੂਪ ਕੀ ਹੈ ?

ਨਾ ਇਹੁ ਮਾਨਸੁ ਨਾ ਇਹੁ ਦੇਉ। ਨਾ ਇਹੁ ਜਤੀ ਕਹਾਵੈ ਸੇਉ।
ਨਾ ਇਹੁ ਜੋਗੀ ਨਾ ਅਵਧੂਤਾ। ਨਾ ਇਸੁ ਮਾਇ ਨ ਕਾਹੂ ਪੂਤਾ। ੧।
ਇਆ ਮੰਦਰ ਮਹਿ ਕੌਨ ਬਸਾਈ। ਤਾਕਾ ਅੰਤੁ ਨ ਕਊ ਪਾਈ। ੧। ਰਹਾਉ।
ਨਾ ਇਹੁ ਗਿਰਹੀ ਨਾ ਓਦਾਸੀ। ਨਾ ਇਹੁ ਰਾਜ ਨ ਭੀਖ ਮੰਗਾਸੀ।
ਨਾ ਇਸੁ ਪਿੰਡੁ ਨਾ ਰਕਤੂ ਰਾਤੀ। ਨਾ ਇਹੁ ਬ੍ਰਹਮਨੁ ਨਾ ਇਹੁ ਖਾਤੀ। ।੨।
ਨਾ ਇਹੁ ਤਪਾ ਕਹਾਵੈ ਸੇਖੁ। ਨਾ ਇਹੁ ਜੀਵੈ ਨ ਮਰਤਾ ਦੇਖੁ।
ਇਸੁ ਮਰਤੇ ਕਉ ਜੇ ਕੋਊ ਰੋਵੈ। ਜੋ ਰੋਵੈ ਸੋਈ ਪਤਿ ਖੋਵੈ। ੩।
ਗੁਰ ਪ੍ਰਸਾਦਿ ਮੈਂ ਡਗਰੋ ਪਾਇਆ। ਜੀਵਨ ਮਰਨੁ ਦੋਊ ਮਿਟਵਾਇਆ।
ਕਹੁ ਕਬੀਰ ਇਹੁ ਰਾਮ ਕੀ ਅੰਸੁ।
ਜਸ ਕਾਗਦ ਪਰ ਮਿਟੈ ਨ ਮੰਸੁ ।੪।੨।੫। ਗੋਂਡ

ਇਸ ਸਰੀਰ ਰੂਪੀ ਘਰ ਵਿਚ ਕੌਣ ਰਹਿੰਦਾ ਹੈ? ਉਸ ਦਾ ਅੰਤ ਕੋਈ ਵੀ ਨਹੀਂ ਪਾ ਸਕਦਾ। ਨਾ ਇਹ ਮਨੁਖ ਹੈ ਨਾ ਦੇਉ। ਨਾ ਇਹ ਜਤੀ ਹੈ ਸ਼ਿਵ ਦਾ ਉਪਾਸ਼ਕ ਅਖਵਾਂਦਾ ਹੈ। ਨਾ ਇਹ ਜੋਗੀ ਹੈ ਨਾ ਅਵਧੂਤ। ਨਾ ਇਸ ਦੀ ਮਾਂ ਹੈ ਨਾ ਇਹ ਕਿਸੇ ਦਾ ਪੁਤ੍ਰ ਹੈ। ਨਾ ਇਹ ਗ੍ਰਹਸਤੀ ਹੈ ਨਾ ਉਦਾਸੀ। ਨਾ ਇਹ ਰਾਜਾ ਹੈ ਨਾ ਭਿਖ ਮੰਗਾ। ਨਾ ਇਸ ਦਾ ਸਰੀਰ ਹੈ ਨਾ ਲਹੂ ਦੀ ਰੱਤੀ। ਨਾ ਇਹ ਬ੍ਰਾਹਮਣ ਹੈ ਨਾ ਸ਼ੂਦਰ (ਤਰਖਾਣ), ਨਾ ਇਹ ਤਪਾ ਹੈ ਨਾ ਸ਼ੇਖ ਅਖਵਾਂਦਾ ਹੈ। ਨਾ ਇਹ ਜੰਮਦਾ ਹੈ ਨਾ ਮਰਦਾ ਦਿਸਦਾ ਹੈ। ਜੇ ਕੋਈ ਇਸ ਕਰਕੇ ਕਿ ਇਹ ਮਰ ਗਇਆ ਹੈ ਰੋਂਦਾ ਹੈ, ਉਹ ਰੋਣ ਵਾਲਾ ਆਪਣੀ ਹੀ ਪਤ ਗਵਾਂਦਾ ਹੈ। ਗੁਰੂ ਦੀ ਕਿਰਪਾ ਨਾਲ ਮੈਨੂੰ ਰਸਤਾ ਲਭ ਪਇਆ ਹੈ। ਜਨਮ ਮਰਨ ਦੋਵੇਂ ਮਿਟ ਗਏ ਹਨ। ਇਹ ਆਤਮਾ ਰਾਮ ਦੀ ਅੰਸ਼ ਹੈ, ਕਬੀਰ ਆਖ ਜਿਸ ਤਰ੍ਹਾਂ ਕਾਗਜ਼ ਪੁਰ ਸਿਆਹੀ ਨਾਲ ਲਿਖਿਆ ਨਹੀਂ ਮਿਟਦਾ, ਇਹ ਆਤਮਾ ਵੀ ਅਮਰ ਹੈ।

ਕਬੀਰ ਜੀ ਆਵਾਗਵਨ ਦੇ ਕਾਇਲ ਸਨ:

ਅਸਥਾਵਰ ਜੰਗਮ ਕੀਟ ਪਤੰਗਾ। ਅਨਿਕ ਜਨਮ ਕੀਏ ਬਹੁ ਰੰਗਾ। ੧।
ਐਸੇ ਘਰ ਹਮ ਬਹੁਤ ਬਸਾਏ।
ਜਬ ਹਮ ਰਾਮ ਗਰਭ ਹੋਇ ਆਏ। ੧। ਰਹਾਉ।
ਜੋਗੀ ਜਤੀ ਤਪੀ ਬ੍ਰਹਮਚਾਰੀ। ਕਬਹੂ ਰਾਜਾ ਕਬਹੂ ਛਤ੍ਰਪਤਿ ਭੇਖਾਰੀ ।੨।
ਸਾਕਤ ਮਰਹਿ ਸੰਤ ਸਭ ਜੀਵਹਿ। ਰਾਮ ਰਸਾਇਨੁ ਰਸਨਾ ਪਵਹਿ। ੩।

ਕਹੁ ਕਬੀਰ ਪ੍ਰਭ ਕਿਰਪਾ ਕੀਜੈ । ਹਾਰਿ ਪਰੇ ਅਬ ਪੂਰਾ ਦੀਜੈ । ੪ । ੧੩ ।
ਗਉੜੀ

ਬਹੁਤੀਆਂ ਭਾਂਤਾਂ ਦੇ ਅਸਾਂ ਜਨਮ ਧਾਰਨ ਕੀਤੇ । ਅਸਥਾਵਰ (ਇਕੋ ਥਾਂ ਖੜੇ ਬਿਰਛ ਆਦਿ), ਜੰਗਮ (ਤੁਰਨ ਫਿਰਨ ਵਾਲੇ), ਕੀੜੇ ਅਤੇ ਪਤੰਗੇ । ਹੇ ਰਾਮ ! ਜਦੋਂ ਅਸੀਂ ਇਸ (ਮਨੁਖ) ਗਰਭ ਤੀਕ ਪੁਜੇ, ਐਹੋ ਬਹੁਤ ਸਾਰੇ ਸਰੀਰਾਂ ਵਿਚ ਅਸੀਂ ਵਾਸਾ ਕਰ ਆਏ ਸਾਂ । ਕਦੀ ਅਸੀਂ ਜੋਗੀ ਬਣੇ, ਕਦੀ ਜਤੀ ਕਦੀ ਬ੍ਰਹਮਚਾਰੀ ਤਪੀ । ਕਦੀ ਛਤ੍ਰਪਤੀ ਰਾਜੇ ਕਦੀ ਮੰਗਤੇ । (ਹੁਣ ਇਹ ਪਤਾ ਲਗਾ ਹੈ) ਕਿ ਮਾਦਾ ਪ੍ਰਸਤ ਮਰਦੇ ਜੰਮਦੇ ਹਨ ਅਤੇ ਸੰਤ ਜੋ ਆਪਣੀ ਜੀਭ ਦੁਆਰਾ ਨਾਮ ਰੂਪੀ ਰਸਾਇਣ ਪੀਂਦੇ ਹਨ ਉਹ ਸਦਾ ਦਾ ਜੀਵਨ ਪ੍ਰਾਪਤ ਕਰਦੇ ਹਨ । ਕਬੀਰ ਆਖੋ, ਹੇ ਪ੍ਰਭੂ ਹੁਣ ਕਿਰਪਾ ਕਰੋ । ਤੇਰੇ ਦਰ ਤੇ ਹਾਰ ਕੇ ਆ ਡਿਗੇ ਹਨ ਹੁਣ ਪੂਰਨਤਾ ਦਾ ਦਾਨ ਦਿਓ ।

ਜਿਉ ਉਦਿਆਨ ਕੁਸਮਪਰਫੁਲਿਤ ਕਿਨਹਿ ਨ ਘ੍ਰਾਉ ਲਇਓ ।
ਤੈਸੇ ਭ੍ਰਮਤ ਅਨੇਕ ਜੋਨਿ ਮਹਿ ਫਿਰਿ ਫਿਰਿ ਕਾਲੁ ਹਇਓ । ੨ । ੬ । ੮ ।
ਪ੯ । (ਗਉੜੀ)

ਜਿਸ ਭਾਂਤ ਜੰਗਲ ਵਿਚ ਫੁਲ ਖਿੜਦੇ ਹਨ ਅਤੇ ਕੋਈ ਉਨ੍ਹਾਂ ਦੀ ਖੁਸ਼ਬੂ ਨਹੀਂ ਸੁੰਘਦਾ । ਇਸੇ ਪ੍ਰਕਾਰ ਅਨੇਕ ਜੂਨਾਂ ਵਿਚ ਅਸੀਂ ਆਏ ਤੇ ਘੜੀ ਮੁੜੀ ਮੌਤ ਨੇ ਸਾਨੂੰ ਨਾਸ ਕੀਤਾ ।

ਗੁਰ ਪਰਸਾਦਿ ਐਸੀ ਬੁਧਿ ਸਮਾਨੀ ।
ਚੂਕਿ ਗਈ ਫਿਰ ਆਵਨਿ ਜਾਨੀ । ੩ । ੨ । ੧੦ । ੬੨ । (ਗਉੜੀ)

ਗੁਰ ਦੀ ਕਿਰਪਾ ਨਾਲ ਐਸੀ ਬੁਧੀ ਦਾ ਮੇਰੇ ਵਿਚ ਵਾਸ ਹੋ ਗਇਆ ਹੈ ਕਿ ਮੇਰਾ ਆਣਾ ਜਾਣਾ ਭਾਵ ਜੰਮਣਾ ਮਰਨਾ ਮੁਕ ਗਇਆ ਹੈ ।

ਚਾਰਿ ਪਾਵ ਦੁਇ ਸਿੰਗ ਗੁੰਗਾ ਮੁਖ ਤਬ ਕੈਸੇ ਗੁਨ ਗਈ ਹੈ ।
ਉਠਤ ਬੈਠਤ ਠੇਗਾ ਪਰਿ ਹੈ ਤਬ ਕਤ ਮੂਡ ਲੁਕਈ ਹੈ । ੧ ।
ਹਰਿ ਬਿਨੁ ਬੈਲ ਬਿਰਾਨੇ ਹੁਈ ਹੈ ।
ਫਾਟੇ ਨਾਕਨ ਟੂਟੇ ਕਾਂਧਨ ਕੋਦਉ ਕੋ ਭੁਸੁ ਖਈ ਹੈ । ੧ । ਰਹਾਉ ।
ਸਾਰੋ ਦਿਨੁ ਡੋਲਤ ਬਨ ਮਹੀਆ ਅਜਹੁ ਨ ਪੇਟ ਅਘਈ ਹੈ ।
ਜਨ ਭਗਤਨ ਕੋ ਕਹੋ ਨ ਮਾਨੋ ਕੀਓ ਆਪਨੋ ਪਈ ਹੈ । ੨ ।
ਦੁਖ ਸੁਖ ਕਰਤ ਮਹਾ ਭ੍ਰਮਿ ਬੂਡੋ ਅਨਿਕ ਜੋਨਿ ਭਰਮਈ ਹੈ ।
ਰਤਨ ਜਨਮੁ ਖੋਇਓ ਪ੍ਰਭੁ ਬਿਸਰਿਓ ਇਹੁ ਅਉਸਰੁ ਕਤ ਪਈ ਹੈ । ੩ ।
ਭ੍ਰਮਤ ਫਿਰਤ ਤੇਲਕ ਕੇ ਕਪਿ ਜਿਉ ਗਤਿ ਬਿਨੁ ਰੈਨਿ ਬਿਹਈ ਹੈ ।
ਕਹਤ ਕਬੀਰ ਰਾਮ ਨਾਮ ਬਿਨੁ ਮੂੰਡ ਧੁਨੇ ਪਛੁਤਈ ਹੈ । ੪ । ੧ ।
(ਗੂਜਰੀ)

ਹਰਿ ਦੇ ਭਜਨ ਬਿਨਾਂ ਬਲਦ ਦੀ ਜੂਨ ਮਿਲੇਗੀ, ਬਲਦ ਵੀ ਉਹ ਜਿਸ ਦਾ ਮਾਲਿਕ ਕੋਈ ਨਹੀਂ, ਜੋ ਮਰਜ਼ੀ ਚਾਹੇ ਜੋ ਲਵੇ । ਨਕ ਨਥ ਨਾਲ ਪਾਟਾ ਹੋਵੇਗਾ । ਕੰਨ੍ਹ ਪੰਜਾਲੀ

ਨਾਲ ਫਟੇ ਹੋਏ ਹੋਣਗੇ, ਤੇ ਕੋਧਰੇ ਦੀ ਤੂੜੀ ਖਾਣ ਨੂੰ ਹੋਵੇਗੀ। ਚਾਰ ਪੈਰ ਹੋਣਗੇ, ਦੋ ਸਿੰਗ, ਮੂੰਹੋਂ ਬੋਲ ਨਹੀਂ ਸਕੇਂਗਾ, ਉਸ ਵੇਲੇ ਪਰਮਾਤਮਾ ਦੇ ਗੁਣ ਕਿਸ ਤਰ੍ਹਾਂ ਗਾਏਂਗਾ। ਉਠਦਿਆਂ ਬੈਠਦਿਆਂ ਸਿਰ ਤੇ ਸਟ ਵਜੇਗੀ, ਸਿਰ ਤਦੋਂ ਕਿਥੇ ਲੁਕਾਏਂਗਾ। ਸਾਰਾ ਦਿਨ ਜੰਗਲ ਵਿਚ ਫਿਰਦਾ ਰਹੇਂਗਾ ਤਾਂ ਫਿਰ ਵੀ ਪੇਟ ਨਹੀਂ ਭਰੇਗਾ। ਹੁਣ ਦੁਖ ਸੁਖ ਵਿਚ ਜੀਵਨ ਗੁਜ਼ਾਰਦੇ ਮਹਾ ਅਗਿਆਨ ਵਿਚ ਡੁਬਿਆਂ ਕਈ ਜੂਨਾਂ ਵਿਚ ਫਿਰੋਗੇ। ਇਹ ਮੌਕਾ ਫਿਰ ਨਹੀਂ ਮਿਲਣਾ। ਪ੍ਰਭੂ ਨੂੰ ਭੁਲਾ ਰਤਨ ਰੂਪ ਮਨੁਖਾ ਜਨਮ ਅਜਾਈਂ ਗੰਵਾ ਰਹੇ ਹੋ। ਤੇਲੀ ਦਾ ਬਲਦ ਸਾਰੀ ਰਾਤ ਚੱਕਰ ਲਾਂਦਾ ਰਹਿੰਦਾ ਹੈ ਉਸ ਦਾ ਪੈਂਡਾ ਨਹੀਂ ਮੁਕਦਾ। ਬਾਂਦਰ ਰਤਕਾਂ ਦਾ ਢੇਰ ਲਾ ਲੈਂਦਾ ਹੈ, ਉਨ੍ਹਾਂ ਦੀ ਲਾਲ ਚਮਕ ਨੂੰ ਅੱਗ ਸਮਝਦਾ ਹੈ ਪਰ ਠੰਡ ਤੋਂ ਖਲਾਸੀ ਪਾਏ ਬਿਨਾਂ ਉਸ ਦੀ ਰਾਤ ਗੁਜ਼ਰ ਜਾਂਦੀ ਹੈ। ਇਸੇ ਤਰ੍ਹਾਂ ਤੁਸੀਂ ਮਨੁਖਾ ਜਨਮ ਭਰਮਾਂ ਵਿਚ ਪਏ ਗੰਵਾ ਰਹੇ ਹੋ। ਜਨਮ ਮਰਨ ਤੋਂ ਛੁਟਕਾਰਾ ਨਹੀਂ ਹੋਣਾ। ਕਬੀਰ ਜੀ ਆਖਦੇ ਹਨ ਰਾਮ ਨਾਮ ਸਿਮਰਨ ਬਿਨਾਂ ਸਿਰ ਤੇ ਹਥ ਮਾਰ ਕੇ ਪਛਤਾਵਣਾ ਹੀ ਹੋਵੇਗਾ।

ਮੁਕਤੀ ਦਾ ਸਰੂਪ ਕਬੀਰ ਜੀ ਨੇ ਸਿਮਰਨ ਦੁਆਰਾ ਪਰਮਾਤਮਾ ਵਿਚ ਲੀਨ ਹੋਣਾ ਅਤੇ ਆਵਾਗਵਨ ਤੋਂ ਛੁਟਕਾਰਾ ਦਸਿਆ ਹੈ। ਜਦ ਤੀਕ ਹੋਰ ਵਸਤਾਂ ਦਾ ਪ੍ਰੇਮ ਰਿਦੇ ਵਿਚ ਹੈ, ਜਪ ਤਪ, ਸੰਜਮ ਬਿਰਥਾ ਹਨ। ਉਸ ਤੋਂ ਵਿਥ ਤੇ ਰਹਿਣਾ ਮੁਕਤੀ ਨਹੀਂ।

ਜਉ ਤੁਮ੍ਹ ਮੋਕਉ ਦੂਰਿ ਕਰਤ ਹਉ ਤਉ ਤੁਮ ਮੁਕਤਿ ਬਤਾਵਹੁ।
ਏਕ ਅਨੇਕ ਹੋਇ ਰਹਿਓ ਸਗਲ ਮਹਿ ਅਬ ਕੈਸੇ ਭਰਮਾਵਹੁ। ੧।
ਰਾਮ ਮੋ ਕਉ ਤਾਰਿ ਕਹਾਂ ਲੈ ਜਈ ਹੈ।
ਸੋਧਉ ਮੁਕਤਿ ਕਹਾ ਦੇਉ ਕੈਸੀ ਕਰਿ ਪ੍ਰਸਾਦੁ ਮੋਹਿ ਪਾਈ ਹੈ। ੧। ਰਹਾਉ
ਤਾਰਨ ਤਰਨੁ ਤਬੈ ਲਗੁ ਕਹੀਐ ਜਬ ਲਗੁ ਤਤੁ ਨ ਜਾਨਿਆ।
ਅਬ ਤਉ ਬਿਮਲ ਭਏ ਘਟ ਹੀ ਮਹਿ ਕਹਿ ਕਬੀਰ ਮਨ ਮਾਨਿਆ। ੨। ੫।
(ਮਾਰੂ)

ਜੇ ਤੁਸੀਂ ਮੈਨੂੰ ਆਪਣੇ ਤੋਂ ਦੂਰ ਕਰਦੇ ਹੋ ਤਾਂ ਫਿਰ ਤੁਸੀਂ ਮੁਕਤੀ ਦਾ ਹੋਰ ਰੂਪ ਦਸੋ। ਇਕ ਤੁਸੀਂ ਸਾਰਿਆਂ ਵਿਚ ਵਿਆਪਕ ਹੋਕੇ ਅਨੇਕ ਰੂਪ ਹੋਏ ਹੋਏ ਹੋ, ਹੁਣ ਤੁਸੀਂ ਮੈਨੂੰ ਕਿਉਂ ਭਰਮਾਂਦੇ ਹੋ। ਹੇ ਰਾਮ! ਮੈਨੂੰ ਤਾਰ ਕੇ ਕਿੱਥੇ ਲੈ ਜਾਓਗੇ। ਤੇਰੀ ਕਿਰਪਾ ਦੁਆਰਾ ਮੁਕਤੀ ਤਾਂ ਮੈਨੂੰ ਅਗੇ ਹੀ ਪ੍ਰਾਪਤ ਹੈ; ਹੁਣ ਤੁਸੀਂ ਕੇਹੋ ਜੇਹੀ ਦਿਉਗੇ ਅਤੇ ਕਿਥੇ ਦਿਉਗੇ? ਮੈਂ ਜ਼ਰਾ ਸੋਧ ਲਵਾਂ! ਜਦ ਤੋੜੀ ਅਸਲੀਅਤ ਦੀ ਸਮਝ ਨਾ ਆਈ ਤਦੋਂ ਤੀਕ ਤੈਨੂੰ ਵਖਰਾ ਸਮਝ ਕੇ ਤੈਨੂੰ ਤਰਨ ਤਾਰਨ ਆਖੀਦਾ ਹੈ ਭਾਵ ਇਹ ਸਮਝੀਦਾ ਹੈ ਕਿ ਤੂੰ ਸਾਨੂੰ ਮੁਕਤੀ ਦੇ ਕੇ ਕਿਤੇ ਲੈ ਜਾਏਂਗਾ। ਹੁਣ ਤਾਂ ਅੰਦਰ ਨਿਰਮਲ ਹੋ ਗਿਆ ਹੈ ਭਾਵ ਹਉਮੈ ਦੀ ਮੈਲ ਦੂਰ ਹੋ ਗਈ ਹੈ ਤੇ ਤੇਰੇ ਮੇਰੇ ਵਿਚਕਾਰਲਾ ਪਰਦਾ ਦੂਰ ਹੋ ਗਿਆ ਹੈ। ਹੁਣ ਅੰਦਰ ਹੀ ਤੇਰਾ ਪ੍ਰਕਾਸ਼ ਵੇਖ ਕੇ ਮਨ ਵਿਚ ਨਿਸਚਾ ਹੋ ਗਇਆ ਹੈ।

ਇਸੇ ਭਾਵ ਨੂੰ ਕਿ ਸਰਬ ਵਿਆਪਕ ਜੋਤੀ ਵਿਚ ਸਮਾ ਜਾਣਾ ਹੀ ਮੁਕਤੀ ਦਾ ਰੂਪ

ਹੈ ਇਕ ਹੋਰ ਸ਼ਬਦ ਵਿਚ ਦੁਹਰਾਇਆ ਹੈ।

ਉਦਕ ਸਮੁੰਦ ਸਲਲ ਕੀ ਸਾਖਿਆ ਨਦੀ ਤਰੰਗ ਸਮਾਵਹਿਗੇ।
ਸੁੰਨਹਿ ਸੁੰਨੁ ਮਿਲਿਆ ਸਮਦਰਸੀ ਪਵਨ ਰੂਪ ਹੋਇ ਜਾਵਹਿਗੇ।੧।
ਬਹੁਰਿ ਹਮ ਕਾਹੇ ਆਵਹਿਗੇ।
ਆਵਨ ਜਾਨਾ ਹੁਕਮੁ ਤਿਸੈ ਕਾ ਹੁਕਮੈ ਬੁਝਿ ਸਮਾਵਹਿਗੇ।੧।ਰਹਾਉ।
ਜਬ ਚੂਕੈ ਪੰਚ ਧਾਤੁ ਕੀ ਰਚਨਾ ਐਸੇ ਭਰਮੁ ਚੁਕਾਵਹਿਗੇ।
ਦਰਸਨੁ ਛੋਡਿ ਭਏ ਸਮਦਰਸੀ ਏਕੋ ਨਾਮੁ ਧਿਆਵਹਿਗੇ।੨।
ਜਿਤੁ ਹਮ ਲਾਏ ਤਿਤ ਹੀ ਲਾਗੇ ਤੈਸੇ ਕਰਮ ਕਮਾਵਹਿਗੇ।
ਹਰਿ ਜੀ ਕ੍ਰਿਪਾ ਕਰੇ ਜਉ ਅਪਨੀ ਤੌ ਗੁਰ ਕੇ ਸਬਦਿ ਸਮਾਵਹਿਗੇ।੩।
ਜੀਵਤ ਮਰਹੁ ਮਰਹੁ ਫੁਨਿ ਜੀਵਹੁ ਪੁਨਰਪਿ ਜਨਮੁ ਨ ਹੋਈ।
ਕਹੁ ਕਬੀਰ ਜੋ ਨਾਮਿ ਸਮਾਨੇ ਸੁੰਨ ਰਹਿਆ ਲਿਵ ਸੋਈ।੪।੪।
(ਮਾਰੂ)

(ਅਸੀਂ ਨਿਰੰਜਨ ਦੀ ਜੋਤੀ ਵਿਚ) ਇਸ ਤਰ੍ਹਾਂ ਸਮਾ ਜਾਵਾਂਗੇ ਜਿਸ ਤਰ੍ਹਾਂ ਸਮੁੰਦਰ ਦੇ ਪਾਣੀ ਵਿਚ ਹੋਰ ਪਾਣੀ ਜਾਂ ਨਦੀ ਦੀਆਂ ਲਹਿਰਾਂ ਨਦੀ ਵਿਚ। ਜੋ ਨਿਰੰਕਾਰ ਦੀ ਜੋਤੀ ਵਿਚ ਜੋਤੀ ਰਲ ਗਈ ਫਿਰ ਪਵਨ ਵਾਂਗ ਅਸੀਂ ਵੀ ਸਭ ਨੂੰ ਇਕੋ ਨਜ਼ਰ ਨਾਲ ਵੇਖਾਂਗੇ। ਅਸਾਂ ਫਿਰ ਕਾਸ ਲਈ ਜਨਮ ਲੈਣਾ ਹੈ। ਜਨਮ ਉਸ ਦੇ ਹੁਕਮ ਵਿਚ ਹੈ ਅਸੀਂ ਹੁਕਮ ਨੂੰ ਬੁਝ ਕੇ ਉਸ ਦੇ ਵਿਚ ਸਮਾ ਜਾਵਾਂਗੇ। ਜਦੋਂ ਸਾਡਾ ਭਰਮ ਅਜੇਹਾ ਦੂਰ ਹੋ ਗਇਆ ਤਾਂ ਇਹ ਪੰਜ ਤੱਤ ਦਾ ਬਣਿਆ ਸੰਸਾਰ ਸੱਚਾ ਨਹੀਂ ਦਿਸੇਗਾ। ਅਸੀਂ ਪੰਥਾਂ ਦਾ ਖਿਆਲ ਛਡ ਕੇ ਇਕੋ ਨਜ਼ਰ ਸਭ ਨੂੰ ਵੇਖਾਂਗੇ ਅਤੇ ਇਕੋ ਨਾਮ ਦਾ ਧਿਆਨ ਧਰਾਂਗੇ। ਫਿਰ ਜਿਧਰ ਉਹ ਲਾਏਗਾ ਉਧਰ ਹੀ ਲਗ ਪਵਾਂਗੇ ਅਤੇ ਜੋ ਹੁਕਮ ਹੋਵੇਗਾ ਉਹੀ ਕਰਮ ਕਰਾਂਗੇ। ਜੇ ਹਰੀ ਕਿਰਪਾ ਕਰ ਦੇਵੇ ਤਾਂ ਅਸੀਂ ਗੁਰੂ ਦੇ ਸ਼ਬਦ ਵਿਚ ਸਮਾ ਜਾਵਾਂਗੇ। ਜੇ ਹਉਮੈ ਤਿਆਗ ਦਿਓ ਜੀਉਂਦਿਆਂ ਹੀ ਤਾਂ ਅਪਣਤ ਦੀ ਮੌਤ ਤੋਂ ਅਧਿਆਤਮਿਕ ਜੀਵਨ ਮਿਲੇਗਾ ਤੇ ਫਿਰ ਮੌਤ ਨਹੀਂ ਹੋਵੇਗੀ। ਕਬੀਰ ਆਖ ਜੋ ਨਾਮ ਵਿਚ ਸਮਾਏ ਹੋਏ ਹਨ ਉਨ੍ਹਾਂ ਦੀ ਲਿਵ ਨਿਰੰਕਾਰ ਵਿਚ ਲਗੀ ਰਹਿੰਦੀ ਹੈ।

ਅੰਤ੍ਰੀਵ ਨਿਰਮਲਤਾ ਲਈ ਬਾਹਰਲੇ ਆਚਾਰ ਸਹਾਈ ਨਹੀਂ ਹੁੰਦੇ।

ਨਗਨ ਫਿਰਤ ਜੌ ਪਾਈਐ ਜੋਗੁ। ਬਨ ਕਾ ਮਿਰਗੁ ਮੁਕਤਿ ਸਭੁ ਹੋਗੁ।੧।
ਕਿਆ ਨਾਗੇ ਕਿਆ ਬਾਧੇ ਚਾਮ।
ਜਬ ਨਹੀਂ ਚੀਨਸਿ ਆਤਮਰਾਮ।੧।ਰਹਾਉ।
ਮੂਡ ਮੁੰਡਾਏ ਜੌ ਸਿਧਿ ਪਾਈ। ਮੁਕਤੀ ਭੇਡ ਨਾ ਗਈਆ ਕਾਈ।੨।
ਬਿਦੁ ਰਾਖਿ ਜੌ ਤਰੀਐ ਭਾਈ।
ਖੁਸਰੈ ਕਿਉ ਨ ਪਰਮ ਗਤਿ ਪਾਈ।੩।
ਕਹੁ ਕਬੀਰ ਸੁਨਹੁ ਨਰ ਭਾਈ।
ਰਾਮ ਨਾਮ ਬਿਨੁ ਕਿਨਿ ਗਤਿ ਪਾਈ।੪।੪। (ਗਉੜੀ)

ਜੇ ਨੰਗੇ ਫਿਰਨ ਨਾਲ ਜੋਗ ਦੀ ਪ੍ਰਾਪਤੀ ਹੋ ਜਾਵੇ ਅਰਥਾਤ ਪਰਮ ਜੋਤੀ ਨਾਲ ਮੇਲ ਹੋ ਜਾਵੇ ਤਾਂ ਬਨ ਦੇ ਸਾਰੇ ਜਾਨਵਰ ਮੁਕਤ ਹੋ ਜਾਣ। ਜਦ ਤੋੜੀ ਅੰਦਰ ਵਸਦੇ ਰਾਮ ਨੂੰ ਨਹੀਂ ਜਾਣਦੇ ਤਦੋਂ ਤੀਕ ਨੰਗੇ ਫਿਰਨ ਦਾ ਨਾ ਕੋਈ ਲਾਭ ਹੈ ਨਾ ਚਮੜਾ ਪਹਰਨ ਦਾ (ਮੁਸਲਮਾਨ ਫ਼ਕੀਰ ਚਮੜ ਪੋਸ਼ ਹੁੰਦੇ ਸਨ)। ਸਿਰ ਮੁਨਾਇਆ ਜੇ ਮੁਕਤੀ ਮਿਲ ਜਾਵੇ (ਤਾਂ ਕੀ ਕਾਰਨ ਹੈ) ਕਿ ਕੋਈ ਵੀ ਭੇਡ ਮੁਕਤੀ ਪ੍ਰਾਪਤ ਨਹੀਂ ਕਰ ਸਕੀ। ਜੇ ਵੀਰਜ ਦੀ ਰਖਿਆ ਕਰਨ ਨਾਲ ਸੰਸਾਰ ਸਾਗਰ ਤੋਂ ਤਰ ਜਾਈਦਾ ਹੈ ਤਾਂ ਖੁਸਰੇ ਨੂੰ ਕਿਉਂ ਨਾ ਪਰਮ ਗਤੀ ਮਿਲ ਗਈ। ਹੇ ਸਾਥੀ ਮਨੁਖੋ ਸੁਣੋ (ਕਬੀਰ ਜੀ ਆਖਦੇ ਹਨ), ਦਸੋ ਰਾਮ ਨਾਮ ਤੋਂ ਬਿਨਾਂ ਕਿਸ ਨੂੰ ਮੁਕਤੀ ਪ੍ਰਾਪਤ ਹੋਈ ਹੈ ?

ਗਜ ਸਾਢੇ ਤੈ ਤੈ ਧੋਤੀਆ ਤਿਹਰੇ ਪਾਇਨਿ ਤਗ।
ਗਲੀ ਜਿਨ੍ਾ ਜਪਮਾਲੀਆ ਲੋਟੇ ਹਥਿ ਨਿਬਗ।
ਓਇ ਹਰਿ ਕੇ ਸੰਤ ਨ ਆਖੀਅਹਿ ਬਾਨਾਰਸਿ ਕੇ ਠਗ। ੧।
ਐਸੇ ਸੰਤ ਨ ਮੋਕਉ ਭਾਵਹਿ।
ਡਾਲਾ ਸਿਉ ਪੇਡਾ ਗਟਕਾਵਹਿ। ੧। ਰਹਾਉ।
ਬਾਸਨ ਮਾਂਜਿ ਚਰਾਵਹਿ ਊਪਰਿ ਕਾਠੀ ਧੋਇ ਜਲਾਵਹਿ।
ਬਸੁਧਾ ਖੋਦਿ ਕਰਹਿ ਦੁਇ ਚੂਲੇ ਸਾਰੇ ਮਾਣਸ ਖਾਵਹਿ। ੨।
ਓਇ ਪਾਪੀ ਸਦਾ ਫਿਰਹਿ ਅਪਰਾਧੀ ਮੁਖਹੁ ਅਪਰਸ ਕਹਾਵਹਿ।
ਸਦਾ ਸਦਾ ਫਿਰਹਿ ਅਭਿਮਾਨੀ ਸਗਲ ਕੁਟੰਬ ਡੁਬਾਵਹਿ। ੩।
ਜਿਤੁ ਕੋ ਲਾਇਆ ਤਿਤ ਹੀ ਲਾਗਾ ਤੈਸੇ ਕਰਮ ਕਮਾਵੈ।
ਕਹੁ ਕਬੀਰ ਜਿਸੁ ਸਤਿਗੁਰੁ ਭੇਟੈ ਪੁਨਰਪਿ ਜਨਮਿ ਨ ਆਵੈ। ੪। ੨।

(ਆਸਾ)

(ਨੌ ਕੱਚੀਆਂ ਤੰਦਾਂ ਵਟ ਕੇ ਇਕ ਡੋਰਾ ਬਣਦਾ ਹੈ। ਤਿੰਨ ਡੋਰਿਆਂ ਦਾ ਇਕ ਅਗ੍ਹ ਹੁੰਦਾ ਹੈ। ਇਕ ਜਨੇਊ ਲਈ ਦੋ ਅਗ੍ਹ ਕਾਫ਼ੀ ਹਨ। ਤਿੰਨ ਅਗ੍ਹ ਦਾ ਜਨੇਊ ਤੇਹਰਾ ਇਸ ਲਈ ਪਾਂਦੇ ਹਨ ਮਤਾਂ ਇਕ ਅਗ੍ਹ ਟੁਟ ਜਾਏ ਤੇ ਜਨੇਊ ਖੰਡਿਤ ਨ ਹੋ ਜਾਏ) ਗਲਾਂ ਵਿਚ ਜਿਨ੍ਹਾਂ ਜਪ ਕਰਨ ਲਈ ਮਾਲਾਂ ਪਾਈਆਂ ਹੋਈਆਂ ਹਨ ਅਤੇ ਤੇਹਰੇ ਜਨੇਊ ਪਾਏ ਹੋਏ ਹਨ, ਸਾਢੇ ਤਿੰਨ ਗਜ਼ ਦੀਆਂ ਧੋਤੀਆਂ ਪਹਨੀਆਂ ਹੋਈਆਂ ਹਨ ਅਤੇ ਚੰਗੇ ਚਿਲਕਾਏ ਹੋਏ ਚਿੱਟੇ ਸਫ਼ੈਦ ਲੋਟੇ ਹਥਾਂ ਵਿਚ ਹਨ, ਇਨ੍ਹਾਂ ਨੂੰ ਹਰੀ ਦੇ ਸੰਤ ਨਹੀਂ ਆਖਣਾ ਚਾਹੀਦਾ ਇਹ ਤਾਂ ਬਨਾਰਸ ਦੇ ਠੱਗ ਹਨ। ਅਜੇਹੇ ਸੰਤ ਮੈਨੂੰ ਚੰਗੇ ਨਹੀਂ ਲਗਦੇ ਜੋ ਪੇੜਿਆਂ ਦੇ ਡਾਲੇ ਦੇ ਡਾਲੇ (ਜਿਨ੍ਹਾਂ ਵਿਚ ਪੇੜੇ ਪਏ ਹੁੰਦੇ ਹਨ) ਡਕਾਰ ਜਾਂਦੇ ਹਨ। ਬਰਤਨ ਮਾਂਜ ਕੇ ਚੁਲ੍ਹਿਆਂ ਪੁਰ ਧਰਦੇ ਹਨ ਅਤੇ ਲਕੜਾਂ ਧੋ ਕੇ ਬਾਲਦੇ ਹਨ। ਜ਼ਮੀਨ ਖੁਟ ਕੇ ਦੋ ਚੁਲ੍ਹੇ ਬਣਾਉਂਦੇ ਹਨ ਪਰ ਸਬੂਤੇ ਮਨੁਖ ਨਿਗਲ ਜਾਂਦੇ ਹਨ। ਇਹ ਪਾਪੀ ਸਦਾ ਪਾਪ ਕਮਾਉਂਦੇ ਰਹਿੰਦੇ ਹਨ ਪਰ ਆਪਣੇ ਮੂੰਹੋਂ ਆਪਣੇ ਆਪ ਨੂੰ ਅਪਰਸ (ਜੋ ਮਾਇਆ ਨੂੰ ਹਥ ਨਹੀਂ ਲਾਂਦੇ) ਅਖਵਾਂਦੇ ਹਨ। ਸਦਾ ਹੀ ਇਸੇ ਆਕੜ ਵਿਚ ਫਿਰਦੇ ਅਤੇ ਇਸ ਤਰ੍ਹਾਂ ਸਾਰੇ ਟੱਬਰ ਨੂੰ ਡੋਬਦੇ ਹਨ। ਹੇ ਨਿਰੰਕਾਰ ! ਜਿਸ ਪਾਸੇ ਤੂੰ ਕਿਸੇ ਨੂੰ ਲਾਇਆ

ਹੋਇਆ ਹੈ ਉਸੇ ਪਾਸੇ ਲਗਾ ਹੋਇਆ ਹੈ ਅਤੇ ਉਹੋ ਜੇਹੇ ਕਰਮ ਕਰਦਾ ਹੈ ਕਬੀਰ ਆਖ ਕਿ ਜਿਸ ਨੂੰ ਸਤਿਗੁਰੂ ਦਾ ਮੇਲ ਹੋ ਜਾਂਦਾ ਹੈ ਉਹ ਫਿਰ ਜਨਮ ਨਹੀਂ ਲੈਂਦਾ।

ਨਿਰਾ ਹਿੰਦੂਆਂ ਦੇ ਕਰਮ ਕਾਂਡ ਵਿਰੁਧ ਨਹੀਂ ਉਹ ਮੁਸਲਮਾਨਾਂ ਦੇ ਬਾਹਰਲੇ ਆਚਾਰ ਵਿਰੁਧ ਵੀ ਉਪਦੇਸ਼ ਕਰਦੇ ਹਨ :

ਹਿੰਦੂ ਤੁਰਕ ਕਹਾ ਤੇ ਆਏ ਕਿਨਿ ਏਹ ਰਾਹ ਚਲਾਈ।
ਦਿਲ ਮਹਿ ਸੋਚਿ ਬਿਚਾਰਿ ਕਵਾਦੇ ਭਿਸਤ ਦੋਜਕ ਕਿਨਿ ਪਾਈ।੧।
ਕਾਜੀ ਤੈ ਕਵਨ ਕਤੇਬ ਬਖਾਨੀ।
ਪੜ੍ਹਤ ਗੁਨਤ ਐਸੇ ਸਭ ਮਾਰੇ ਕਿਨਹੂੰ ਖਬਰਿ ਨ ਜਾਨੀ।੧।ਰਹਾਉ।
ਸਕਤਿ ਸਨੇਹੁ ਕਰਿ ਸੁੰਨਤਿ ਕਰੀਐ ਮੈਂ ਨ ਬਦਉਗਾ ਭਾਈ।
ਜਉ ਰੇ ਖੁਦਾਇ ਮੁਹਿ ਤੁਰਕੁ ਕਰੈਗਾ ਆਪਨ ਹੀ ਕਟਿ ਜਾਈ।੨।
ਸੁੰਨਤਿ ਕੀਏ ਤੁਰਕੁ ਜੇ ਹੋਇਗਾ ਅਉਰਤ ਕਾ ਕਿਆ ਕਰੀਐ।
ਅਰਧ ਸਰੀਰੀ ਨਾਰਿ ਨ ਛੋਡੈ ਤਾਤੇ ਹਿੰਦੂ ਹੀ ਰਹੀਐ।੩।
ਛਾਡਿ ਕਤੇਬ ਰਾਮੁ ਭਜੁ ਬਉਰੇ ਜੁਲਮ ਕਰਤ ਹੈ ਭਾਰੀ।
ਕਬੀਰੈ ਪਕਰੀ ਟੇਕ ਰਾਮ ਕੀ ਤੁਰਕ ਰਹੇ ਪਚਿਹਾਰੀ।੪।੮।

(ਆਸਾ)

ਹਿੰਦੂ ਅਤੇ ਤੁਰਕ ਆਏ ਕਿਥੋਂ ਹਨ ? (ਭਾਵ ਸਭ ਰਬ ਨੇ ਪੈਦਾ ਕੀਤੇ ਹਨ)। ਇਹ ਪੰਥ ਕਿਸ ਚਲਾਇਆ ਹੈ ? ਹੇ ਖੱਟਾ ਬੋਲਣ ਵਾਲੇ ! ਦਿਲ ਵਿਚ ਸੋਚ ਵਿਚਾਰ ਕੇ ਵੇਖ ਕਿ ਬਹਿਸ਼ਤ ਅਤੇ ਦੋਜ਼ਖ ਕਿਨ੍ਹਾਂ ਨੂੰ ਮਿਲਦੇ ਹਨ ? ਹੇ ਕਾਜ਼ੀ ! ਤੂੰ ਕਿਹੜੀ ਕਿਤਾਬ ਪੜ੍ਹੀ ਹੈ। ਅਜੇਹੇ ਪੜ੍ਹਨ ਵਿਚਾਰਨ ਵਾਲੇ ਸਭ ਮਾਰੇ ਗਏ ਕਿਸੇ ਨੂੰ ਅਸਲੀਅਤ ਦਾ ਗਿਅਨ ਨ ਹੋਇਆ। ਇਸਤ੍ਰੀ ਦੇ ਪਿਆਰ ਲਈ ਜੇ ਸੁੰਨਤ ਕਰਨੀ ਹੈ ਮੈਂ ਇਹ ਸ਼ਰਤ ਨਹੀਂ ਮੰਨਾਗਾ। ਜੇ ਖ਼ੁਦਾ ਨੇ ਮੈਨੂੰ ਤੁਰਕ ਕਰਨਾ ਹੈ ਤਾਂ ਆਪਣੇ ਆਪ ਹੀ ਮੇਰੀ ਸੁੰਨਤ ਹੋ ਜਾਏਗੀ। ਜੇ ਸੁੰਨਤ ਕੀਤਿਆਂ ਮੁਸਲਮਾਨ ਬਣੀਦਾ ਹੈ ਤਾਂ ਫਿਰ ਤੀਮੀਂ ਦਾ ਕੀ ਕਰੀਏ ? ਅਰਧਾਂਗੀ ਨੂੰ ਕੋਈ ਛਡ ਨਹੀਂ ਸਕਦਾ, ਇਸ ਲਈ ਹਿੰਦੂ ਰਹਿਣਾ ਹੀ ਉਚਿਤ ਹੈ। ਇਨ੍ਹਾਂ ਪੋਥੀਆਂ ਦੀਆਂ ਗੱਲਾਂ ਛਡ ਅਤੇ ਰਾਮ ਦਾ ਭਜਨ ਕਰ। ਤੂੰ ਲੋਕਾਂ ਤੇ ਬਹੁਤ ਵਧੀਕੀਆਂ ਕਰ ਰਹਿਆ ਹੈਂ। ਕਬੀਰ ਨੇ ਰਾਮ ਦੀ ਓਟ ਫੜ ਲਈ ਹੈ। ਮੁਸਲਮਾਨ ਬਿਲਕੁਲ ਥਕ ਕੇ ਹਾਰ ਗਏ ਹਨ ਭਾਵ ਉਸ ਨੂੰ ਮੁਸਲਮਾਨ ਬਣਨ ਲਈ ਪ੍ਰੇਰ ਨਹੀਂ ਸਕੇ।

ਹਮ ਮਸੀਕਨ ਖੁਦਾਈ ਬੰਦੇ ਤੁਮਰਾ ਜਸੁ ਮਨਿ ਭਾਵੈ।
ਅਲਹ ਅਵਲਿ ਦੀਨ ਕੋ ਸਾਹਿਬੁ ਜੋਰੁ ਨਹੀ ਫੁਰਮਾਵੈ।੧।
ਕਾਜੀ ਬੋਲਿਆ ਬਨਿ ਨਹੀ ਆਵੈ।੧।ਰਹਾਉ।
ਰੋਜਾ ਧਰੈ ਨਿਵਾਜ ਗੁਜਾਰੈ ਕਲਮਾ ਭਿਸਤਿ ਨ ਹੋਈ।
ਸਤਰਿ ਕਾਬਾ ਘਟ ਹੀ ਭੀਤਰਿ ਜੇ ਕਰਿ ਜਾਨੈ ਕੋਈ।੨।
ਨਿਵਾਜ ਸੋਈ ਜੋ ਨਿਆਉ ਬਿਚਾਰੈ ਕਲਮਾ ਅਕਲਹਿ ਜਾਨੈ।
ਪਾਚਹੁ ਮੁਸਿ ਮੁਸਲਾ ਬਿਛਾਵੈ ਤਬ ਤਉ ਦੀਨੁ ਪਛਾਨੈ।੩।

ਖਸਮੁ ਪਛਾਨਿ ਤਰਸ ਕਰਿ ਜੀਅ ਮਹਿ ਮਾਰਿ ਮਣੀ ਕਰਿ ਫੀਕੀ ।
ਆਪੁ ਜਨਾਇ ਅਵਰ ਕਉ ਜਾਨੈ ਤਬ ਹੋਇ ਭਿਸਤ ਸਰੀਕੀ । ੪ ।
ਮਾਟੀ ਏਕ ਭੇਖ ਧਰਿ ਨਾਨਾ ਤਾ ਮਹਿ ਬ੍ਰਹਮੁ ਪਛਾਨਾ ।
ਕਹੈ ਕਬੀਰਾ ਭਿਸਤ ਛੋਡਿ ਕਰਿ ਦੋਜਕ ਸਿਉ ਮਨੁ ਮਨੁ ਮਾਨਾ । ੫ । ੪ ।
੧੭ (ਆਸਾ)

ਹੇ ਕਾਜ਼ੀ ! ਤੇਰੇ ਨਾਲ ਗਲਬਾਤ ਕਰਨੀ ਸੋਭਦੀ ਨਹੀਂ । ਅਸੀਂ ਆਜਿਜ਼ ਹਾਂ ਖ਼ੁਦਾ ਦੇ ਬੰਦੇ ਹਾਂ । ਤੈਨੂੰ ਰਾਜਸੀ ਗੱਲਾਂ ਚੰਗੀਆਂ ਲਗਦੀਆਂ ਹਨ । ਪਰ ਪਹਲੋਂ ਤਾਂ ਰਬ ਦੀਨ ਦਾ ਮਾਲਿਕ ਹੈ ਉਹ ਜ਼ੁਲਮ ਕਰਨ ਦਾ ਹੁਕਮ ਨਹੀਂ ਦਿੰਦਾ । ਤੂੰ ਰੋਜ਼ੇ ਰਖਦਾ ਹੈਂ, ਨਿਮਾਜ਼ ਪੜ੍ਹਦਾ ਹੈਂ, ਕਲਮਾ ਵੀ ਪੜ੍ਹਦਾ ਹੈਂ, ਪਰ ਇਨ੍ਹਾਂ ਨਾਲ ਬਹਿਸ਼ਤ ਨਹੀਂ ਮਿਲਣੀ । ਜੇ ਕੋਈ ਜਾਣ ਲਵੇ ਤਾਂ ਉਸ ਦੇ ਅੰਦਰ ਹੀ ਕਾਬਾ ਅਤੇ ਹਰਮ ਹੈ । ਨਿਮਾਜ਼ ਦਾ ਭਾਵ ਹੈ ਨਿਆਂ ਦਾ ਵਿਚਾਰ, ਕਲਮਾ ਇਹ ਹੈ ਰੱਬ ਨੂੰ ਅਕਲ ਦੁਆਰਾ ਪਛਾਣਨਾ । ਪੰਜਾਂ (ਕਾਮ ਆਦਿ) ਨੂੰ ਵਸ ਵਿਚ ਲਿਆਉਣਾ ਇਹ ਮੁਸੱਲਾ ਵਿਛਾਉਣਾ ਹੈ । ਇਹ ਗਲਾਂ ਕਰੇ ਭਾਵ ਨਿਆਂ ਕਰੇ ਰਬ ਨੂੰ ਪਛਾਣੇ ਅਤੇ ਪੰਜਾਂ ਦਾ ਨਾਸ ਕਰੇ ਤਦੋਂ ਹੀ ਅਸਲੀ ਧਰਮ ਦੀ ਪਛਾਣ ਹੁੰਦੀ ਹੈ । ਮਾਲਿਕ ਨੂੰ ਸਿੰਞਾਣ ਕੇ ਦਿਲ ਵਿਚ ਦਇਆ ਦਾ ਵਾਸ ਕਰ ਅਤੇ ਅਭਿਮਾਨ ਨੂੰ ਫਿਕਾ ਜਾਣ ਕੇ ਮਾਰਦੇ । ਜੋ ਆਪ ਰਬ ਨੂੰ ਜਾਣੇ ਅਤੇ ਹੋਰਨਾਂ ਨੂੰ ਜਣਾਵੇ ਤਾਂ ਉਹ ਬਹਿਸ਼ਤ ਦਾ ਹਿੱਸੇਦਾਰ ਬਣਦਾ ਹੈ । ਇਕੋ ਹੀ ਮਿੱਟੀ ਹੈ ਉਸ ਦੇ ਨਾਨਾ ਵੇਸ ਹਨ । (ਅਸਲੀ ਮੋਮਿਨ) ਸਭ ਵਿਚ ਬ੍ਰਹਮ ਵੇਖਦਾ ਹੈ ਅਥਵਾ ਅਸਾਂ ਤਾਂ ਸਭ ਵਿਚ ਬ੍ਰਹਮ ਨੂੰ ਪਛਾਣਿਆ ਹੈ । ਕਬੀਰ ਕਹਿੰਦਾ ਹੈ, ਹੇ ਕਾਜ਼ੀ ! ਤੁਸਾਂ ਬਹਿਸ਼ਤ ਦਾ ਰਾਹ ਛਡ ਦਿਤਾ ਹੈ ਅਤੇ ਨਰਕ ਨਾਲ ਪ੍ਰੀਤ ਲਾ ਲਈ ਹੈ ।

ਬਾਹਰਲੇ ਭੇਖ ਨੂੰ ਛੱਡਣ ਪੁਰ ਬਲ ਦਿੰਦੇ ਹੋਏ ਅੰਤਰ ਆਤਮੇ ਦੀ ਨਿਰਮਲਤਾ ਲਈ ਉਪਦੇਸ਼ ਕਰਦੇ ਹਨ :

ਰੋਜਾ ਧਰੈ ਮਨਾਵੈ ਅਲਹੁ ਸੁਆਦਤਿ ਜੀਅ ਸੰਘਾਰੈ ।
ਆਪਾ ਦੇਖਿ ਅਵਰ ਨਹੀ ਦੇਖੈ ਕਾਹੇ ਕਉ ਝਖ ਮਾਰੈ । ੧ ।
ਕਾਜੀ ਸਾਹਿਬੁ ਏਕੁ ਤੋਹੀ ਮਹਿ ਤੇਰਾ ਸੋਚਿ ਬਿਚਾਰਿ ਨ ਦੇਖੈ ।
ਖਬਰਿ ਨ ਕਰਹਿ ਦੀਨ ਕੇ ਬਉਰੇ ਤਾਤੇ ਜਨਮੁ ਅਲੇਖੈ । ੧ । ਰਹਾਉ ।
ਸਾਚੁ ਕਤੇਬ ਬਖਾਨੈ ਅਲਹੁ ਨਾਰਿ ਪੁਰਖੁ ਨਹੀ ਕੋਈ ।
ਪਢੇ ਗੁਨੇ ਨਾਹੀ ਕਛੁ ਬਉਰੇ ਜਉ ਦਿਲ ਮਹਿ ਖਬਰਿ ਨ ਹੋਈ । ੨ ।
ਅਲਹੁ ਗੈਬੁ ਸਗਲ ਘਟ ਭੀਤਰਿ ਹਿਰਦੈ ਲੇਹੁ ਬਿਚਾਰੀ ।
ਹਿੰਦੂ ਤੁਰਕ ਦੁਹੂੰ ਮਹਿ ਏਕੈ ਕਹੈ ਕਬੀਰ ਪੁਕਾਰੀ । ੩ । ੭ । ੨੯ ।
(ਆਸਾ)

ਰੋਜ਼ਾ ਰਖ ਕੇ ਤੂੰ ਰੱਬ ਨੂੰ ਖ਼ੁਸ਼ ਕਰਦਾ ਹੈਂ ਪਰ (ਜੀਭ ਦੇ) ਸੁਆਦ ਲਈ ਤੂੰ ਜੀ ਘਾਤ ਕਰਦਾ ਹੈਂ । ਤੂੰ ਆਪਣਾ ਹਿਤ ਦੇਖਦਾ ਹੈਂ ਦੂਜੇ ਦਾ ਨਹੀਂ । ਕਿਉਂ ਝਖ ਮਾਰਦਾ ਹੈਂ ? ਮਾਲਿਕ ਇਕੋ ਹੈ ਉਹ ਸਾਹਿਬ ਤੇਰੇ ਅੰਦਰ ਹੈ ਤੂੰ ਸੋਚ ਕੇ ਵਿਚਾਰ ਦੁਆਰਾ ਉਸ

ਨੂੰ ਨਹੀਂ ਦੇਖਦਾ। ਦੀਨ ਪਿਛੇ ਤੂੰ ਪਾਗਲ ਹੋਇਆ ਹੋਇਆ ਹੈਂ, ਅੰਦਰਲੀ ਜੋਤੀ ਨੂੰ ਨਹੀਂ ਪਛਾਣਦਾ, ਇਸ ਲਈ ਤੇਰਾ ਜਨਮ ਕਿਸੇ ਲੇਖੇ ਵਿਚ ਨਹੀਂ ਭਾਵ ਆਜਾਈਂ ਜਾ ਰਹਿਆ ਹੈ। ਕਿਤਾਬਾਂ ਸੱਚ ਆਖਦੀਆਂ ਹਨ ਕਿ ਅਲਾਹ ਨਾ ਇਸਤ੍ਰੀ ਨਾ ਪੁਰਖ। ਤੂੰ ਬਾਵਰਿਆ ਪੜ੍ਹ ਕੇ ਕੁਝ ਵਿਚਾਰਦਾ ਨਹੀਂ ਇਸ ਲਈ ਤੇਰੇ ਦਿਲ ਵਿਚ ਸੂਝ ਨਹੀਂ ਉਪਜਦੀ। ਆਪਣੇ ਹਿਰਦੇ ਵਿਚ ਵਿਚਾਰ ਲੈ ਕਿ ਅਲਾਹ ਸਾਰੇ ਘਟਾਂ ਵਿਚ ਗੁਪਤ ਵਿਆਪਕ ਹੈ। ਕਬੀਰ ਪੁਕਾਰ ਕੇ ਆਖਦਾ ਹੈ ਹਿੰਦੂ ਅਤੇ ਤੁਰਕ ਦੋਹਾਂ ਵਿਚ ਇਕੋ ਹੈ।

ਹੁਣ ਤੀਰਥ ਇਸ਼ਨਾਨ ਦੀ ਵਿਅਰਥਤਾ ਦਸਦੇ ਹਨ:

ਅੰਤਰਿ ਮੈਲੁ ਜੇ ਤੀਰਥ ਨਾਵੈ ਤਿਸੁ ਬੈਕੁੰਠ ਨ ਜਾਨਾ।
ਲੋਕ ਪਤੀਣੇ ਕਛੂ ਨਾ ਹੋਵੈ ਨਾਹੀ ਰਾਮ ਅਯਾਨਾ। ੧।
ਪੂਜਹੁ ਰਾਮੁ ਏਕ ਹੀ ਦੇਵਾ।
ਸਾਚਾ ਨਾਵਣੁ ਗੁਰ ਕੀ ਸੇਵਾ। ੧। ਰਹਾਉ।
ਜਲ ਕੈ ਮਜਨਿ ਜੇ ਗਤਿ ਹੋਵੈ ਨਿਤ ਨਿਤ ਮੇਂਡੁਕ ਨਾਵਹਿ।
ਜੈਸੇ ਮੇਂਡੁਕ ਤੈਸੇ ਓਇ ਨਰ ਫਿਰਿ ਫਿਰਿ ਜੋਨੀ ਆਵਹਿ। ੨।
ਮਨਹੁ ਕਠੋਰੁ ਮਰੈ ਬਾਨਾਰਸਿ ਨਰਕੁ ਨ ਬਾਂਚਿਆ ਜਾਈ।
ਹਰਿ ਦਾ ਸੰਤੁ ਮਰੈ ਹਾੜੰਬੈ ਤ ਸਗਲੀ ਸੈਨ ਤਰਾਈ। ੩।
ਦਿਨਸੁ ਨ ਰੈਨਿ ਬੇਦੁ ਨਹੀਂ ਸਾਸਤ੍ਰੁ ਤਹਾ ਬਸੈ ਨਿਰੰਕਾਰਾ।
ਕਹਿ ਕਬੀਰ ਨਰ ਤਿਸਹਿ ਧਿਆਵਹੁ ਬਾਵਰਿਆ ਸੰਸਾਰਾ। ੪। ੪। ੩੭।

(ਆਸਾ)

ਅੰਦਰ (ਹਉਮੈ) ਦੀ ਮੈਲ ਹੋਵੇ ਜੇ ਓਹ ਤੀਰਥ ਇਸ਼ਨਾਨ ਵੀ ਕਰ ਲਵੇ ਤਾਂ ਉਸ ਨੇ ਬੈਕੁੰਠ ਵਿਚ ਨਹੀਂ ਚਲੇ ਜਾਣਾ। ਲੋਕਾਂ ਦਾ ਵਿਸ਼ਵਾਸ ਪ੍ਰਾਪਤ ਕਰ ਲੈਣ ਦਾ ਕੋਈ ਲਾਭ ਨਹੀਂ। ਰਾਮ ਅਣਜਾਣ ਨਹੀਂ (ਜੋ ਭੁਲ ਜਾਵੇਗਾ)। ਇਕੋ ਹੀ ਦੇਵਤੇ ਰਾਮ ਦੀ ਪੂਜਾ ਕਰੋ। ਸੱਚਾ ਇਸ਼ਨਾਨ ਗੁਰੂ ਦੀ ਸੇਵਾ ਹੀ ਹੈ। ਜੇ ਜਲ ਵਿਚ ਇਸ਼ਨਾਨ ਕਰਨ ਨਾਲ ਮੁਕਤੀ ਹੋ ਜਾਵੇ ਤਾਂ ਡੱਡੂ ਰੋਜ਼ ਜਲ ਵਿਚ ਹੀ ਨ੍ਹਾਂਦੇ ਹਨ। ਫਿਰ ਉਹ ਮਨੁਖ ਡੱਡੂਆਂ ਵਰਗੇ ਹੀ ਹੋਏ। ਉਹ ਮੁੜ ਮੁੜ ਜੂਨਾਂ ਵਿਚ ਆਉਣਗੇ। ਕਠੋਰ ਚਿਤ ਆਦਮੀ ਜੇ ਬਨਾਰਸ ਵਿਚ ਵੀ ਮਰੇ ਤਾਂ ਨਰਕ ਤੋਂ ਬਚ ਨਹੀਂ ਸਕਦਾ। ਹਰੀ ਦਾ ਸੰਤ ਜੇ ਹੜੰਬੇ ਵੀ ਮਰੇ ਤਾਂ ਉਹ ਸਾਰੇ ਸਤਸੰਗੀਆਂ ਨੂੰ ਵੀ ਤਾਰ ਦੇਵੇਗਾ। ਨਿਰੰਕਾਰ ਦਾ ਜਿਥੇ ਵਾਸ ਹੈ ਉਥੇ ਨਾ ਦਿਨ ਹੈ ਨਾ ਰਾਤ, ਨਾ ਬੇਦ ਸ਼ਾਸਤ੍ਰਾਂ ਦੀ ਉਥੇ ਪਹੁੰਚ ਹੈ। ਕਬੀਰ ਆਖਦਾ ਹੈ ਹੇ ਬਾਵਰੇ ਸੰਸਾਰ ਦੇ ਲੋਕੋ ਉਸੇ ਨਿਰੰਕਾਰ ਦੀ ਆਰਾਧਨਾ ਕਰੋ।

ਖਾਸ ਖਾਸ ਥਾਵਾਂ ਵਿਚ ਹਰੀ ਦਾ ਵਾਸ ਮੰਨਣਾ ਵੀ ਕਬੀਰ ਜੀ ਨੂੰ ਪਰਵਾਨ ਨਹੀਂ ਸੀ।

ਅਲਹੁ ਏਕੁ ਮਸੀਤਿ ਬਸਤੁ ਹੈ ਅਵਰੁ ਮੁਲਖੁ ਕਿਸੁ ਕੇਰਾ।
ਹਿੰਦੂ ਮੂਰਤਿ ਨਾਮ ਨਿਵਾਸੀ ਦੁਹ ਮਹਿ ਤਤੁ ਨਾ ਹੇਰਾ। ੧।

ਅਲਹ ਰਾਮ ਜੀਵਉ ਤੇਰੇ ਨਾਈ । ਤੂ ਕਰਿ ਮਿਹਰਾਮਤਿ ਸਾਈ । ੧ । ਰਹਾਉ ।

ਦਖਨਿ ਦੇਸਿ ਹਰੀ ਕਾ ਵਾਸਾ ਪਛਿਮਿ ਅਲਹ ਮੁਕਾਮਾ ।
ਦਿਲ ਮਹਿ ਖੋਜਿ ਦਿਲੈ ਦਿਲਿ ਖੋਜਹੁ ਏਹੀ ਠਉਰ ਮੁਕਾਮਾ । ੨ ।
ਬ੍ਰਹਮਨ ਗਿਆਸ ਕਰਹਿ ਚਉਬੀਸਾ ਕਾਜੀ ਮਹ ਰਮਜਾਨਾ ।
ਗਿਆਰਹ ਮਾਸ ਪਾਸ ਕੈ ਰਾਖੇ ਏਕੈ ਮਾਹਿ ਨਿਧਾਨਾ । ੩ ।
ਕਹਾ ਉਡੀਸੇ ਮਜਨੁ ਕੀਆ ਕਿਆ ਮਸੀਤਿ ਸਿਰੁ ਨਾਏ ।
ਦਿਲ ਮਹਿ ਕਪਟੁ ਨਿਵਾਜ ਗੁਜਾਰੈ ਕਿਆ ਹਜ ਕਾਬੈ ਜਾਏ । ੪ ।
ਏਤੇ ਅਉਰਤ ਮਰਦਾ ਸਾਜੇ ਏ ਸਭ ਰੂਪ ਤੁਮਾਰੇ ।
ਕਬੀਰੁ ਪੂੰਗਰਾ ਰਾਮ ਅਲਹ ਕਾ ਸਭ ਗੁਰ ਪੀਰ ਹਮਾਰੇ । ੫ ।
ਕਹਤੁ ਕਬੀਰੁ ਸੁਨਹੁ ਨਰ ਨਰਵੈ ਪਰਹੁ ਏਕ ਕੀ ਸਰਨਾ ।
ਕੇਵਲਿ ਨਾਮੁ ਜਪਹੁ ਰੇ ਪ੍ਰਾਨੀ ਤਬਹੀ ਨਿਹਚੈ ਤਰਨਾ । ੬ । ੨ ।

(ਪ੍ਰਭਾਤੀ)

ਜੇ ਰਬ ਦਾ ਵਾਸਾ ਨਿਰਾ ਮਸੀਤ ਵਿਚ ਹੀ ਹੈ ਤਾਂ ਹੋਰ ਮੁਲਕ ਕਿਸਦਾ ਹੈ ? ਜੋ ਹਿੰਦੂ ਨਾਮ ਵਾਲੇ ਹਨ ਉਹ ਮੂਰਤੀਆਂ ਵਿਚ ਉਸ ਦਾ ਵਾਸਾ ਮੰਨਦੇ ਹਨ । ਦੋਹਾਂ ਵਿਚ ਮੈਂ ਅਸਲੀਅਤ ਦਾ ਗਿਆਨ ਨਹੀਂ ਵੇਖਿਆ । ਹੇ ਅਲਹ ਰਾਮ ਮੇਰਾ ਜੀਵਨ ਤੇਰੇ ਨਾਮ ਦੇ ਆਸਰੇ ਹੈ । ਹੇ ਮਾਲਿਕ ਤੂੰ ਮੇਰੇ ਤੇ ਮਿਹਰ ਕਰ । ਹਿੰਦੂ ਹਰੀ ਦਾ ਵਾਸ ਦਖਣ ਦੇਸ਼ ਵਿਚ ਮੰਨਦੇ ਹਨ ਅਤੇ ਪਛਿਮ ਵਿਚ ਅਲਹ ਦਾ ਮੁਕਾਮ ਮੰਨਿਆ ਜਾਂਦਾ ਹੈ । ਉਸ ਨੂੰ ਆਪਣੇ ਅੰਦਰ ਦਿਲ ਵਿਚ ਢੂੰਢ ਕੇ ਫਿਰ ਸਾਰੇ ਘਟਾਂ ਵਿਚ ਉਸ ਦੀ ਖੋਜ ਕਰੋ । ਇਹੋ ਹੀ ਉਸ ਦੇ ਨਿਵਾਸ ਦੇ ਅਸਥਾਨ ਹਨ । ਬ੍ਰਾਹਮਣ ਚੌਵੀ ਇਕਾਦਸ਼ੀਆਂ ਦੇ ਵਰਤ ਰਖਦੇ ਹਨ । । ਕਾਜ਼ੀ ਰਮਜ਼ਾਨ ਦਾ ਮਹੀਨਾ ਰੋਜ਼ਿਆਂ ਵਿਚ ਗੁਜ਼ਾਰਦੇ ਹਨ । ਯਾਰਾਂ ਮਹੀਨੇ ਬਾਕੀ ਦੇ ਇਕ ਪਾਸੇ ਕਰ ਦਿੱਤੇ ਕੀ ਇਹ ਹੀ ਸਾਰ ਵਸਤੂ ਹੈ ? ਕੀ ਲਾਭ ਜੋ ਉੜੀਸੇ ਵਿਚ ਜਾ ਕੇ ਇਸ਼ਨਾਨ ਕੀਤਾ ਜਾਂ ਮਸੀਤ ਵਿਚ ਜਾ ਕੇ ਸਜਦੇ ਕੀਤੇ । ਜੇ ਦਿਲ ਵਿਚ ਖੋਟ ਹੈ ਤਾਂ ਨਿਮਾਜ਼ਾਂ ਪੜ੍ਹਨ ਅਤੇ ਕਾਬੇ ਦਾ ਹਜ ਕਰਨ ਦਾ ਕੋਈ ਲਾਭ ਨਹੀਂ । ਜਿਤਨੇ ਤੀਵੀਆਂ ਅਤੇ ਮਰਦ ਤੂੰ ਪੈਦਾ ਕੀਤੇ ਹਨ ਇਹ ਸਾਰੇ ਤੇਰਾ ਹੀ ਰੂਪ ਹਨ (ਕਿਉਂਕਿ ਤੂੰ ਸਭ ਵਿਚ ਵਿਆਪਕ ਹੈਂ) ਕਬੀਰ ਰਾਮ ਅਲਹ ਦਾ ਨਿਮਾਣਾਂ ਪੁਤਰ ਹੈ । ਸਾਰੇ ਗੁਰੂ ਅਤੇ ਪੀਰ ਸਾਡੇ ਲਈ ਸਨਮਾਨ ਯੋਗ ਹਨ । ਕਬੀਰ ਆਖਦਾ ਹੈ, ਹੇ ਪੁਰਖੋ ਅਤੇ ਇਸਤ੍ਰੀਓ ਤੁਸੀਂ ਇਕ ਨਿਰੰਕਾਰ ਦੀ ਸ਼ਰਣ ਲਵੋ । ਨਿਸ਼ਚਿਤ ਮੁਕਤੀ ਦੀ ਪ੍ਰਾਪਤੀ ਲਈ ਕੇਵਲ ਨਾਮ ਦਾ ਜਾਪ ਕਰੋ ।

ਘਰ ਬਾਰ ਤਿਆਗ ਕੇ ਜੰਗਲ ਵਿਚ ਜਾਣ ਦਾ ਕੀ ਲਾਭ ਜੇ ਮਨ ਵਿਚੋਂ ਵਿਕਾਰ ਨਾ ਦੂਰ ਹੋਏ ।

ਗ੍ਰਿਹੁ ਤਜਿ ਬਨਖੰਡ ਜਾਈਐ ਚੁਨਿ ਖਾਈਐ ਕੰਦਾ ।
ਅਜਹੁ ਬਿਕਾਰ ਨ ਛੋਡਈ ਪਾਪੀ ਮਨੁ ਮੰਦਾ । ੧ ।
ਕਿਉ ਛੂਟਉ ਕੈਸੇ ਤਰਉ ਭਵਜਲ ਨਿਧਿ ਭਾਰੀ ।

ਰਾਖੁ ਰਾਖੁ ਮੇਰੇ ਬੀਠੁਲਾ ਜਨੁ ਸਰਨਿ ਤੁਮ੍ਾਰੀ । ੧ । ਰਹਾਉ ।
ਬਿਖੈ ਬਿਖੈ ਕੀ ਬਾਸਨਾ ਤਜੀਅ ਨਹ ਜਾਈ ।
ਅਨਿਕ ਜਤਨ ਕਰਿ ਰਾਖੀਐ ਫਿਰਿ ਫਿਰਿ ਲਪਟਾਈ । ੨ ।
ਜਰਾ ਜੀਵਨੁ ਜੋਬਨੁ ਗਇਆ ਕਿਛੁ ਕੀਆ ਨ ਨੀਕਾ ।
ਇਹੁ ਜੀਅਰਾ ਨਿਰਮੋਲਕੋ ਕਉਡੀ ਲਗਿ ਮੀਕਾ । ੩ ।
ਕਹੁ ਕਬੀਰ ਮੇਰੇ ਮਾਧਵਾ ਤੂ ਸਰਬ ਬਿਆਪੀ ।
ਤੁਮ ਸਮਸਰਿ ਨਾਹੀ ਦਇਆਲੁ ਮੋਹਿ ਸਮਸਰਿ ਪਾਪੀ । ੪ । ੩ ।
(ਬਿਲਾਵਲੁ)

ਘਰ ਛੱਡ ਕੇ ਬਨਾਂ ਵਿਚ ਚਲੇ ਜਾਈਏ ਅਤੇ ਕੰਦ ਮੂਲ ਚੁਣ ਚੁਣ ਕੇ ਖਾਈਏ । ਪਰ ਤਦ ਵੀ ਇਹ ਪਾਪੀ ਤੇ ਮੰਦਾ ਮਨ ਵਿਕਾਰ ਨਹੀਂ ਛਡਦਾ । ਮੈਂ ਕਿਸ ਤਰ੍ਹਾਂ ਇਨ੍ਹਾਂ ਤੋਂ ਖਲਾਸੀ ਪਾਵਾਂ ਅਤੇ ਵਡਾ ਸੰਸਾਰ ਸਮੁੰਦਰ ਕਿਸ ਤਰ੍ਹਾਂ ਤਰ੍ਹਾਂ । ਮੈਂ ਦਾਸ ਨੇ ਤੇਰੀ ਸ਼ਰਣ ਲਈ ਹੈ, ਮੈਨੂੰ ਹੇ ਨਿਰੰਕਾਰ, ਬਚਾ ਲੈ ! ਬਚਾ ਲੈ ! ਇੰਦ੍ਰੀਆਂ ਦੇ ਜੋ ਨਾਨਾ ਵਿਸ਼ੇ ਹਨ ਉਨ੍ਹਾਂ ਦੀ ਖਾਹਿਸ਼ ਛਡੀ ਨਹੀਂ ਜਾਂਦੀ । ਮਨ ਨੂੰ ਅਨੇਕਾਂ ਜਤਨ ਕਰਕੇ ਰੋਕੀਦਾ ਹੈ ਪਰ ਮੁੜ ਮੁੜ ਉਨ੍ਹਾਂ ਵਿਚ ਜਾ ਫਸਦਾ ਹੈ । ਜਵਾਨੀ ਬੁਢੇਪਾ, ਸਾਰਾ ਜੀਵਨ ਹੀ ਮੁਕ ਚਲਿਆ ਹੈ ਪਰ ਕੋਈ ਭਲੀ ਗਲ ਨਹੀਂ ਕੀਤੀ । ਅਨਮੋਲ ਸੀ ਇਹ ਜੀਅੜਾ ਪਰ ਵਿਸ਼ਿਆਂ ਵਿਚ ਲਗ ਕੇ ਕੌਡੀ ਦੇ ਬਰਾਬਰ ਹੋ ਗਇਆ । ਕਬੀਰ ਕਹਿੰਦਾ ਹੈ ਹੇ ਮੇਰੇ ਪਰਮੇਸ਼ਰ ਤੂੰ ਤਾਂ ਸਰਬ ਥਾਂ ਵਿਆਪਕ ਹੈ; ਘਰ ਵਿਚ ਵੀ ਅਤੇ ਜੰਗਲ ਵਿਚ ਵੀ । ਤੇਰੇ ਵਰਗਾ ਦਇਆਲੂ ਕੋਈ ਨਹੀਂ ਮੇਰੇ ਵਰਗਾ ਪਾਪੀ ਕੋਈ ਨਹੀਂ । ਹੁਣ ਮੈਨੂੰ ਬਖਸ਼ ।

ਮੁਕਤੀ ਲਈ ਮਨ ਨੂੰ ਔਗੁਣਾਂ ਤੋਂ ਸਾਫ਼ ਕਰੋ । ਨਿਰਮਲ ਮਨ ਵਿਚ ਹੀ ਨਾਮ ਟਿਕ ਸਕਦਾ ਹੈ । ਚਿਤ ਦਾ ਪ੍ਰੇਮ ਪਰਮੇਸ਼ਰ ਤੋਂ ਬਿਨਾਂ ਹੋਰ ਪਾਸੇ ਹੋਵੇ ਤਾਂ ਪਰਮਾਤਮਾ ਨਾਲ ਮੇਲ ਨਹੀਂ ਹੋਣਾ ।

ਕਿਆ ਜਪੁ ਕਿਆ ਤਪੁ ਕਿਆ ਬ੍ਰਤ ਪੂਜਾ । ਜਾਕੈ ਰਿਦੈ ਭਾਉ ਹੈ ਦੂਜਾ ।
। ੧ ।
ਰੇ ਜਨ ਮਨੁ ਮਾਧਉ ਸਿਉ ਲਾਈਐ ।
ਚਤੁਰਾਈ ਨ ਚਤੁਰਭੁਜੁ ਪਾਈਐ । ੧ । ਰਹਾਉ ।
ਪਰਹਰੁ ਲੋਭੁ ਅਰੁ ਲੋਕਾਚਾਰੁ । ਪਰਹਰੁ ਕਾਮੁ ਕ੍ਰੋਧੁ ਅਹੰਕਾਰੁ । ੨ ।
ਕਰਮ ਕਰਤ ਬਧੇ ਅਹੰਮੇਵ । ਮਿਲਿ ਪਾਥਰ ਕੀ ਕਰਹੀ ਸੇਵ । ੩ ।
ਕਹੁ ਕਬੀਰ ਭਗਤਿ ਕਰਿ ਪਾਇਆ । ਭੋਲੇ ਭਾਇ ਮਿਲੇ ਰਘੁਰਾਇਆ ।
। ੪ । ੬ । (ਗਉੜੀ)

ਜਿਸ ਦੇ ਰਿਦੇ ਵਿਚ ਪ੍ਰਭੂ ਬਿਨਾਂ ਹੋਰ ਕਾਸੇ ਦਾ ਪਿਆਰ ਹੈ, ਉਸ ਨੂੰ ਜਪੁ ਕਰਨ, ਤਪ ਕਰਨ, ਵਰਤ ਰਖਣ ਅਤੇ ਪੂਜਾ ਕਰਨ ਦਾ ਕੀ ਲਾਭ ? ਹੇ ਭਾਈ ਮਨ ਨੂੰ ਨਿਰੰਕਾਰ ਵਿਚ ਜੋੜ । ਚਤੁਰਾਈਆਂ ਨਾਲ ਪਰਮੇਸ਼ਰ ਨਹੀਂ ਮਿਲਦਾ । ਲੋਭ ਛਡ, ਲੋਕਾਚਾਰ (ਦੁਨੀਆਂ ਦੀ ਚਾਲ) ਤਿਆਗ । ਕਾਮ, ਕ੍ਰੋਧ ਅਤੇ ਅਹੰਕਾਰ ਨੂੰ ਦੂਰ ਕਰ । ਕਰਮ ਕਾਂਡ ਵਿਚ

ਲਗਿਆਂ ਅਹੰਕਾਰ ਵਧਦਾ ਹੈ। ਕਰਮ ਕਾਂਡੀ ਰਲ ਕੇ ਪਥਰ ਦੀਆਂ ਮੂਰਤੀਆਂ ਦੀ ਸੇਵਾ ਕਰਦੇ ਹਨ। ਜੋ ਨਿਸਫਲ ਹੈ। ਕਬੀਰ ਆਖਦਾ ਹੈ ਨਿਰੰਕਾਰ ਨਾਲ ਮੇਲ ਭਗਤੀ ਦੁਆਰਾ ਹੁੰਦਾ ਹੈ। ਨਿਸ਼ਕਪਟ ਹੋ ਜਾਓ ਤਾਂ ਉਸ ਦਾ ਮੇਲ ਹੋਵੇਗਾ।

ਬਾਤੀ ਸੂਕੀ ਤੇਲੁ ਨਿਖੂਟਾ। ਮੰਦਲੁ ਨ ਬਾਜੈ ਨਟੁ ਪੈ ਸੂਤਾ। ੧।
ਬੁਝਿ ਗਈ ਅਗਨਿ ਨ ਨਿਕਸਿਓ ਧੂੰਆ।
ਰਵਿ ਰਹਿਆ ਏਕੁ ਅਵਰੁ ਨਹੀਂ ਦੂਆ। ੧। ਰਹਾਉ।
ਤੂਟੀ ਤੰਤੁ ਨ ਬਜੈ ਰਬਾਬੁ। ਭੂਲਿ ਬਿਗਾਰਿਓ ਅਪਨਾ ਕਾਜੁ। ੨।
ਕਥਨੀ ਬਦਨੀ ਕਹਨੁ ਕਹਾਵਨੁ। ਸਮਝਿ ਪਰੀ ਤਉ ਬਿਸਰਿਓ ਗਾਵਨੁ ।੩।
ਕਹਤ ਕਬੀਰ ਪੰਚ ਜ ਚੂਰੇ। ਤਿਨ ਤੇ ਨਾਹਿ ਪਰਮਪਦੁ ਦੂਰੇ ।੪।੨।੧੧।
(ਆਸਾ)

ਜਦੋਂ ਤੇਲ ਮੁਕ ਜਾਏ ਬੱਤੀ ਸੁਕ ਜਾਂਦੀ ਹੈ ਅਤੇ ਇਸ ਤਰ੍ਹਾਂ ਵਾਸ਼ਨਾਵਾਂ ਦਾ ਤੇਲ ਮੁਕ ਜਾਏ ਤਾਂ ਤ੍ਰਿਸ਼ਨਾ ਖਤਮ ਹੋ ਜਾਂਦੀ ਹੈ। ਹੁਣ ਸ੍ਵਾਂਗੀ ਮਨ ਸੌਂ ਗਇਆ ਹੈ ਅਤੇ ਉਸ ਦੀ ਢੋਲਕ ਨਹੀਂ ਬਜਦੀ। ਤ੍ਰਿਸ਼ਨਾ ਰੂਪੀ ਅਗ ਬਿਲਕੁਲ ਬੁਝ ਗਈ ਹੈ ਹੁਣ ਉਸ ਵਿਚੋਂ ਧੂੰ ਨਹੀਂ ਨਿਕਲਦਾ। ਹੁਣ ਸਾਰੀ ਥਾਂ ਨਿਰੰਕਾਰ ਹੀ ਵਿਆਪਕ ਦਿਸਦਾ ਹੈ। ਹੁਣ ਦੂਜਾ ਭਾਵ ਮੁਕ ਗਇਆ ਹੈ। ਰਬਾਬ ਦੀਆਂ ਤਾਰਾਂ ਟੁਟ ਜਾਣ ਫਿਰ ਉਸ ਵਿਚੋਂ ਆਵਾਜ਼ ਨਹੀਂ ਨਿਕਲਦੀ। ਇਸੇ ਤਰ੍ਹਾਂ ਜਦੋਂ ਸਰੀਰ ਦਾ ਖਿਆਲ ਮੁਕ ਜਾਏ ਗੱਲਾਂ ਬਾਤਾਂ ਮੁਕ ਜਾਂਦੀਆਂ ਹਨ। ਜਿਨ੍ਹਾਂ ਦਾ ਦੇਹ ਅਭਿਆਸ ਅਜੇ ਨਹੀਂ ਟੁਟਾ ਉਨ੍ਹਾਂ ਭੁਲ ਕੇ ਆਪਣਾ ਕੰਮ ਵਿਗਾੜ ਲਇਆ ਹੈ। ਮੂਹੋਂ ਗਲਾਂ ਕਰਨੀਆਂ ਅਤੇ ਕਹਣਾ ਕਹਾਵਣਾ ਬੇਸਮਝੀ ਤੀਕ ਹੀ ਹਨ। ਜਦੋਂ ਸਮਝ ਪੈ ਗਈ ਇਹ ਗੀਤ ਵਿਸਰ ਜਾਂਦੇ ਹਨ। ਕਬੀਰ ਕਹਿੰਦਾ ਹੈ ਜੋ ਪੰਜਾਂ (ਕਾਮ ਆਦਿ) ਨੂੰ ਜਿਤ ਲੈਂਦਾ ਹੈ ਪਰਮ ਪਦਵੀ ਉਸ ਤੋਂ ਦੂਰ ਨਹੀਂ।

ਜਉ ਮੈ ਰੂਪ ਕੀਏ ਬਹੁਤੇਰੇ ਅਬ ਫੁਨਿ ਰੂਪੁ ਨ ਹੋਈ।
ਤਾਗਾ ਤੰਤੁ ਸਾਜੁ ਸਭੁ ਥਾਕਾ ਰਾਮ ਨਾਮ ਬਸਿ ਹੋਈ। ੧।
ਅਬ ਮੋਹਿ ਨਾਚਨੋ ਨ ਆਵੈ।
ਮੇਰਾ ਮਨੁ ਮੰਦਰੀਆ ਨ ਬਜਾਵੈ। ੧। ਰਹਾਉ।
ਕਾਮੁ ਕ੍ਰੋਧੁ ਮਾਇਆ ਲੈ ਜਾਰੀ ਤ੍ਰਿਸਨਾ ਗਾਗਰਿ ਫੂਟੀ।
ਕਾਮ ਚੋਲਨਾ ਭਇਆ ਹੈ ਪੁਰਾਨਾ ਗਇਆ ਭਰਮੁ ਸਭੁ ਛੂਟੀ। ੨।
ਸਰਬ ਭੂਤ ਏਕੈ ਕਰਿ ਜਾਨਿਆ ਚੂਕੇ ਬਾਦ ਬਿਬਾਦਾ।
ਕਹਿ ਕਬੀਰ ਮੈ ਪੂਰਾ ਪਾਇਆ ਭਏ ਰਾਮ ਪਰਸਾਦਾ। ੩। ੬। ੨੮।
(ਆਸਾ)

ਅਗੇ ਤਾਂ ਮੈ ਬਹੁਤੇਰੇ ਸਾਂਗ ਭਰੇ ਸਨ ਹੁਣ ਮੈਂ ਸਾਂਗ ਧਾਰਨ ਨਹੀਂ ਕਰ ਸਕਦਾ। ਧਾਗੇ ਤੇ ਤਾਰਾਂ ਟੁਟ ਗਈਆਂ ਹਨ ਸਾਂਜ ਵਜਣੋਂ ਰਹ ਗਇਆ ਹੈ। ਮੈਂ ਹੁਣ ਰਾਮ ਨਾਮ ਦੇ ਵਸ ਹੋ ਗਈ ਹਾਂ। ਹੁਣ ਮੈਨੂੰ ਨਾਚ ਕਰਨਾ ਨਹੀਂ ਆਉਂਦਾ। ਮੇਰਾ ਮਨ ਖਜਰੀ ਨਹੀਂ ਬਜਾਉਂਦਾ (ਭਾਵ ਮਨ ਇਕਾਗਰ ਹੋ ਕੇ ਵਿਸ਼ਿਆ ਵਲ ਦੌੜਨੋਂ ਰੁਕ ਗਇਆ ਹੈ।) ਕਾਮ

ਅਤੇ ਕ੍ਰੋਧ ਜਿਸ ਕਾਇਆ ਵਿਚ ਸੀ ਉਹ ਸਾੜ ਸੁਟੀ ਹੈ। ਤ੍ਰਿਸ਼ਨਾ ਦਾ ਭਾਂਡਾ ਟੁਟ ਗਇਆ ਹੈ। ਵਾਸ਼ਨਾਵਾਂ ਦਾ ਚੋਲਾ ਪੁਰਾਣਾ ਹੋ ਗਇਆ ਹੈ, ਸਾਰਾ ਭਰਮ ਨਾਸ ਹੋ ਗਇਆ ਹੈ। ਸਾਰੇ ਪ੍ਰਾਣੀਆਂ ਨੂੰ ਮੈਂ ਇਕੋ ਜੇਹਾ ਸਮਝਿਆ ਹੈ ਮੇਰੇ ਸਾਰੇ ਝਗੜੇ ਰਗੜੇ ਮੁਕ ਗਏ ਹਨ। ਕਬੀਰ ਜੀ ਕਹਿੰਦੇ ਹਨ ਹੁਣ ਰਾਮ ਦੀ ਕਿਰਪਾ ਹੋ ਗਈ ਹੈ ਅਤੇ ਮੈਨੂੰ ਪੂਰਨ ਪਦਵੀ ਮਿਲ ਗਈ ਹੈ।

ਇਸੇ ਭਾਵ ਪੁਰ ਜ਼ੋਰ ਦਿੰਦੇ ਹੋਏ ਕਬੀਰ ਜੀ 'ਆਂਧੀ' ਦੇ ਰੂਪਕ ਦੁਆਰਾ ਉਪਦੇਸ਼ ਕਰਦੇ ਹਨ।

ਦੇਖੌ ਭਾਈ ਗ੍ਹਾਨ ਕੀ ਆਈ ਆਂਧੀ।
ਸਭੈ ਉਡਾਨੀ ਭ੍ਰਮ ਕੀ ਟਾਟੀ ਰਹੈ ਨਾ ਮਾਇਆ ਬਾਂਧੀ। ੧। ਰਹਾਉ।
ਦੁਚਿਤੇ ਕੀ ਦੁਇ ਥੂਨਿ ਗਿਰਾਨੀ ਮੋਹ ਬਲੇਂਡਾ ਟੂਟਾ।
ਤਿਸ਼ਨਾ ਛਾਨਿ ਪਰੀ ਧਰਿ ਊਪਰਿ ਦੁਰਮਤਿ ਭਾਂਡਾ ਫੂਟਾ। ੧।
ਆਂਧੀ ਪਾਛੇ ਜੋ ਜਲੁ ਬਰਖੈ ਤਿਹਿ ਤੇਰਾ ਜਨੁ ਭੀਨਾ।
ਕਹਿ ਕਬੀਰ ਮਨਿ ਭਇਆ ਪ੍ਰਗਾਸਾ ਉਦੈ ਭਾਨੁ ਜਬ ਚੀਨਾ। ੨। ੪੩।
(ਗਉੜੀ)

ਹੇ ਭਾਈ! ਦੇਖੋ ਗਿਆਨ ਦੀ ਅਨ੍ਹੇਰੀ ਆਈ। ਭਰਮ ਦਾ ਛੱਪਰ ਸਾਰਾ ਹੀ ਉਡ ਗਇਆ। ਮਾਇਆ ਦਾ ਬੰਨ੍ਹਿਆ ਹੋਇਆ ਇਹ ਛੱਪਰ ਇਸ ਅਨ੍ਹੇਰੀ ਅਗੇ ਟਿਕ ਨਹੀਂ ਸਕਿਆ। ਦੁਬਿਧਾ ਦੀਆਂ ਦੋਵੇਂ ਥੰਮੀਆਂ ਡਿਗ ਪਈਆਂ, ਮੋਹ ਦਾ ਸ਼ਤੀਰ ਵੀ ਟੁਟ ਗਇਆ। ਤ੍ਰਿਸ਼ਨਾ ਰੂਪੀ ਛੰਨ ਭੌਂ ਪੁਰ ਡਿਗੀ ਅਤੇ ਖੋਟੀ ਬੁੱਧੀ ਦਾ ਭਾਂਡਾ ਟੁਟ ਗਇਆ। ਅਨ੍ਹੇਰੀ ਮਗਰੋਂ ਜੋ ਲਿਵਲੀਨਤਾ ਰੂਪ ਮੀਂਹ ਵਸਿਆ ਹੈ ਉਸ ਵਿਚ ਤੇਰਾ ਦਾਸ ਭਿਜ ਗਇਆ ਹੈ। (ਅਨ੍ਹੇਰੀ ਪਿਛੋਂ ਜਿਸ ਤਰ੍ਹਾਂ ਮੀਂਹ ਸਭ ਮਿਟੀ ਘੱਟਾ ਧੋ ਦਿੰਦਾ ਹੈ। ਇਸ ਤਰ੍ਹਾਂ ਲਿਵ-ਲੀਨਤਾ ਨੇ ਮਨ ਨਿਰਮਲ ਕਰ ਦਿੱਤਾ ਹੈ।) ਜਦੋਂ ਸੂਰਜ ਚੜ੍ਹਿਆ ਹੋਇਆ ਲਭ ਲਇਆ ਤਾਂ ਹਿਰਦੇ ਵਿਚ ਪ੍ਰਕਾਸ਼ ਹੋ ਗਇਆ।

ਸਦਾਚਾਰ ਦੀ ਨੀਂਹ ਪੁਰ ਆਤਮਿਕ ਜੀਵਨ ਉਸਰਦਾ ਹੈ; ਇਹ ਸਮਝਾਂਦੇ ਹੋਏ ਕਬੀਰ ਜੀ ਇਹ ਸ਼ਬਦ ਉਚਾਰਦੇ ਹਨ :

ਉਸਤਤਿ ਨਿੰਦਾ ਦੋਊ ਬਿਬਰਜਿਤ ਤਜਹੁ ਮਾਨੁ ਅਭਿਮਾਨਾ।
ਲੋਹਾ ਕੰਚਨੁ ਸਮਕਰਿ ਜਾਨਹਿ ਤੇ ਮੂਰਤਿ ਭਗਵਾਨਾ। ੧।
ਤੇਰਾ ਜਨੁ ਏਕੁ ਆਧੁ ਕੋਈ।
ਕਾਮ ਕ੍ਰੋਧੁ ਲੋਭੁ ਮੋਹੁ ਬਿਬਰਜਿਤ ਹਰਿ ਪਦੁ ਚੀਨੈ ਸੋਈ! ੧। (ਰਹਾਉ)
ਰਜ ਗੁਣ ਤਮ ਗੁਣ ਸਤ ਗੁਣ ਕਹੀਐ ਇਹ ਤੇਰੀ ਸਭ ਮਾਇਆ।
ਚਉਥੇ ਪਦ ਕਉ ਜੋ ਨਰੁ ਚੀਨੈ ਤਿਨ ਹੀ ਪਰਮ ਪਦੁ ਪਾਇਆ। ੨।
ਤੀਰਥ ਬਰਤ ਨੇਮ ਸੁਚਿ ਸੰਜਮ ਸਦਾ ਰਹੈ ਨਿਹਕਾਮਾ।
ਤ੍ਰਿਸਨਾ ਅਰੁ ਮਾਇਆ ਭ੍ਰਮੁ ਚੂਕਾ ਚਿਤਵਤ ਆਤਮ ਰਾਮਾ। ੩।

ਜਿਹ ਮੰਦਰਿ ਦੀਪਕੁ ਪਰਗਾਸਿਆ ਅੰਧਕਾਰੁ ਤਹ ਨਾਸਾ ।
ਨਿਰਭਉ ਪੂਰਿ ਰਹੇ ਭ੍ਰਮੁ ਭਾਗਾ ਕਹਿ ਕਬੀਰ ਜਨ ਦਾਸਾ । ੪ । ੧ ।
(ਕੇਦਾਰਾ)

ਉਸਤਤ ਅਤੇ ਨਿੰਦਾ ਤਿਆਗ ਕੇ ਮਾਨ ਅਤੇ ਹੰਕਾਰ ਨੂੰ ਛਡੋ । ਜੋ ਲੋਹਾ ਅਤੇ ਸੋਨਾ ਇਕੋ ਜੇਹਾ ਸਮਝਦੇ ਹਨ ਉਹ ਪਰਮੇਸਰ ਰੂਪ ਹਨ । ਕੋਈ ਇਕ ਅੱਧਾ ਭਾਵ ਵਿਰਲਾ ਹੀ ਕੋਈ ਤੇਰਾ ਦਾਸ ਹੈ ਜੋ ਕਾਮ, ਕ੍ਰੋਧ, ਲੋਭ, ਮੋਹ ਨੂੰ ਨਾਸ ਕਰ ਦਿੰਦਾ ਹੈ । ਉਹੀ ਪਰਮਾਤਮਾ ਦੀ ਪਦਵੀ ਨੂੰ ਜਾਣਦਾ ਹੈ । ਤਿੰਨ ਗੁਣ, ਰਜ, ਤਮ ਅਤੇ ਸਤ ਕਹੇ ਜਾਂਦੇ ਹਨ । ਇਹ ਤਾਂ ਸਭ ਤੇਰੀ ਮਾਇਆ ਹੈ । ਜੋ ਤੁਰੀਆ ਅਵਸਥਾ ਦਾ ਜਾਣੂ ਹੁੰਦਾ ਹੈ ਉਸੇ ਨੂੰ ਪਰਮ ਪਦ ਪ੍ਰਾਪਤ ਹੁੰਦਾ ਹੈ । ਤੀਰਥ ਪਰਸਨੇ, ਵਰਤ ਰਖਦੇ, ਹੋਰ ਨੇਮ, ਅਤੇ ਪਵਿਤ੍ਰਤਾ ਦੇ ਸੰਜਮ ਇਨ੍ਹਾਂ ਵਲੋਂ ਸਦਾ ਅਚਾਹ ਰਹਿੰਦਾ ਹੈ । ਆਤਮ ਸਰੂਪ ਰਾਮ ਦਾ ਭਜਨ ਕਰਕੇ ਉਸ ਦੀ ਤ੍ਰਿਸ਼ਨਾ ਅਤੇ ਮਾਇਆ ਦਾ ਭੁਲੇਖਾ ਚੁਕ ਗਏ ਹਨ । ਜਿਸ ਮੰਦਰ ਵਿਚ ਦੀਵੇ ਦਾ ਚਾਨਣ ਹੋ ਜਾਵੈ ਉਸ ਵਿਚੋਂ ਅਨ੍ਹੇਰੇ ਦਾ ਨਾਸ ਹੋ ਜਾਂਦਾ ਹੈ । ਕਬੀਰ ਹਰੀ ਜਨਾਂ ਦਾ ਦਾਸ ਆਖਦਾ ਹੈ । ਹੁਣ ਭਰਮ ਨਠ ਗਇਆ ਹੈ । ਨਿਰਭਉ ਪਰਮਾਤਮਾ ਸਰਬ ਥਾਂ ਵਿਆਪਕ ਦਿਸ ਰਹਿਆ ਹੈ ।

ਇਕ ਯੁੱਧ ਦਾ ਰੂਪਕ ਲੈ ਕੇ ਈਹੋ ਹੀ ਗਲਾਂ ਦੁਹਰਾ ਦਿੱਤੀਆਂ ਹਨ :

ਕਿਉ ਲੀਜੈ ਗਢੁ ਬੰਕਾ ਭਾਈ । ਦੋਵਰ ਕੋਟ ਅਰੁ ਤੇਵਰ ਖਾਈ ।੧। ਰਹਾਉ
ਪਾਂਚ ਪਚੀਸ ਮੋਹ ਮਦ ਮਤਸਰ ਆਡੀ ਪਰਬਲ ਮਾਇਆ ।
ਜਨ ਗਰੀਬ ਕੋ ਜੋਰੁ ਨ ਪਹੁਚੈ ਕਹਾ ਕਰਉ ਰਘੁਰਾਇਆ । ੧ ।
ਕਾਮੁ ਕਿਵਾਰੀ ਦੁਖੁ ਸੁਖੁ ਦਰਵਾਨੀ ਪਾਪੁ ਪੁੰਨੁ ਦਰਵਾਜਾ ।
ਕ੍ਰੋਧੁ ਪ੍ਰਧਾਨੁ ਮਹਾ ਬਡ ਦੁੰਦਰ ਤਹ ਮਨੁ ਮਾਵਾਸੀ ਰਾਜਾ । ੨ ।
ਸ੍ਵਾਦ ਸਨਾਹ ਟੋਪੁ ਮਮਤਾ ਕੋ ਕੁਬੁਧਿ ਕਮਾਨ ਚਢਾਈ ।
ਤਿਸਨਾ ਤੀਰ ਰਹੇ ਘਟ ਭੀਤਰਿ ਇਉ ਗਢੁ ਲੀਓ ਨ ਜਾਈ । ੩ ।
ਪ੍ਰੇਮ ਪਲੀਤਾ ਸੁਰਤਿ ਹਵਾਈ ਗੋਲਾ ਗਿਆਨੁ ਚਲਾਇਆ ।
ਬ੍ਰਹਮ ਅਗਨਿ ਸਹਜੇ ਪਰਜਾਲੀ ਏਕਹਿ ਚੋਟ ਸਿਝਾਇਆ । ੪ ।
ਸਤੁ ਸੰਤੋਖੁ ਲੈ ਲਰਨੇ ਲਾਗਾ ਤੋਰੇ ਦੁਇ ਦਰਵਾਜਾ ।
ਸਾਧ ਸੰਗਤਿ ਅਰੁ ਗੁਰ ਕੀ ਕ੍ਰਿਪਾ ਤੇ ਪਕਰਿਓ ਗਢ ਕੋ ਰਾਜਾ । ੫ ।
ਭਗਵਤ ਭੀਰਿ ਸਕਤਿ ਸਿਮਰਨ ਕੀ ਕਟੀ ਕਾਲ ਭੈ ਫਾਸੀ ।
ਦਾਸੁ ਕਬੀਰ ਚੜ੍ਹਿਓ ਗੜ੍ਹ ਊਪਰਿ ਰਾਜੁ ਲੀਓ ਅਬਿਨਾਸੀ । ੬ । ੯ । ੧੭ ।
ਭੈਰਉ

ਕਿਸ ਤਰ੍ਹਾਂ ਇਸ ਦੁਰਗਮ ਕਿਲੇ ਨੂੰ ਫ਼ਤਹਿ ਕੀਤਾ ਜਾਵੇ । ਇਸ ਦੇ ਇਰਦ ਗਿਰਦ ਦੁਹਰੀ ਦੀਵਾਰ ਸੰਸੇ ਦੇ ਉਲਟੀ ਸਮਝ ਦੀ ਹੈ । ਤਿੰਨ ਗੁਣਾਂ ਰੂਪੀ ਤੀਹਰੀ ਖਾਈ ਹੈ । ਪੰਜ ਤੱਤ ਪੰਝੀ ਪ੍ਰਕ੍ਰਿਤੀਆਂ, ਮੋਹ, ਅਹੰਕਾਰ (ਦੀ ਫੌਜ ਹੈ) ਜਿਸ ਦੀ ਓਟ (ਜਿਸ ਪਿਛੇ ਬੈਠਕੇ ਫੌਜ ਲੜਦੀ ਹੈ) ਉਹ ਬਲਵਾਨ ਮਾਇਆ ਹੈ । ਮੈਂ ਇਕ ਤੇਰਾ ਗ੍ਰੀਬ ਦਾਸ ਉਥੇ

ਆਪਣੇ ਬਲ ਨਾਲ ਪਹੁੰਚ ਨਹੀਂ ਸਕਦਾ। ਹੇ ਪਰਮਾਤਮਾ ਮੈਂ ਕੀ ਕਰਾਂ ? ਕਾਮ ਦਰਵਾਜ਼ੇ ਦਾ ਰਖਵਾਲਾ ਦੁਖ ਤੇ ਸੁਖ ਦਰਬਾਨ ਹਨ ਅਤੇ ਪਾਪ ਅਤੇ ਪੁੰਨ ਦੇ ਦੋ ਕਿਵਾੜ ਹਨ। ਮਹਾ ਬਲਵਾਨ ਕ੍ਰੋਧ ਉਥੇ ਪਰਧਾਨ ਹੈ ਮਨ ਆਕੀ ਹੋਇਆ ਹੋਇਆ ਉਥੇ ਰਾਜ ਕਰਦਾ ਹੈ। ਉਸ ਨੇ ਸਵਾਦਾਂ ਦੀ ਸੰਜੋਅ (ਜ਼ਰਹ ਬਕਤਰ), ਮਮਤਾ ਦਾ ਖ਼ੋਦ ਪਾਇਆ ਹੈ ਅਤੇ ਖੋਟੀ ਬੁੱਧੀ ਦੀ ਕਮਾਨ ਚੜ੍ਹਾਈ ਹੋਈ ਹੈ। ਤ੍ਰਿਸ਼ਨਾ ਦੇ ਤੀਰ ਲਗ ਕੇ ਸਰੀਰ ਵਿਚ ਹੀ ਰਹਿੰਦੇ ਹਨ। ਇਕੁਰ ਇਹ ਕਿਲਾ ਸਰ ਨਹੀਂ ਹੁੰਦਾ। ਪ੍ਰੇਮ ਦੇ ਪਲੀਤੇ ਨੂੰ ਸੁਰਤ ਦੀ ਮਤਾਬੀ ਨਾਲ ਅਗ ਲਾ ਕੇ ਗਿਆਨ ਦਾ ਗੋਲਾ ਚਲਾਇਆ। ਸਹਜੇ ਹੀ ਬ੍ਰਹਮ ਅਗਨੀ ਪ੍ਰਜ੍ਵਲਿਤ ਹੋ ਗਈ ਅਤੇ ਇਕੋ ਚੋਟ ਨਾਲ ਕੰਮ ਬਣ ਗਇਆ। ਸਤ ਸੰਤੋਖ ਨਾਲ ਲੈ ਕੇ ਮੈਂ ਜੁੱਧ ਕਰਨ ਲਗ ਪਇਆ ਅਤੇ ਦੋਵੇਂ ਦਰਵਾਜ਼ੇ ਤੋੜ ਦਿਤੇ। ਸਾਧਾਂ ਦੀ ਸੰਗਤ ਅਤੇ ਗੁਰੂ ਦੀ ਕਿਰਪਾ ਦੁਆਰਾ ਕਿਲੇ ਦੇ ਰਾਜੇ (ਮਨ) ਨੂੰ ਫੜ ਲਇਆ। ਇਸ ਕਾਇਰ ਨੂੰ ਨਿਰੰਕਾਰ ਦੇ ਸਿਮਰਨ ਦੀ ਸ਼ਕਤੀ ਲਭ ਪਈ ਜਿਸ ਦੁਆਰਾ ਭੈ ਅਤੇ ਕਾਲ ਦੀ ਫਾਸ ਦੋਵੇਂ ਕਟੇ ਗਏ। ਦਾਸ ਕਬੀਰ ਕਿਲੇ ਪੁਰ ਚੜ੍ਹ ਗਇਆ ਅਤੇ ਉਸ ਦਾ ਨਾ ਨਾਸ ਹੋਣ ਵਾਲਾ ਰਾਜ ਪ੍ਰਾਪਤ ਕਰ ਲਇਆ। ਭਾਵ ਉਸ ਨੇ ਆਕੀ ਮਨ ਨੂੰ ਵਸ ਕਰਕੇ ਸਿਮਰਨ ਅਤੇ ਸਾਧ ਸੰਗਤ ਦੁਆਰਾ ਅਮਰ ਪਦਵੀ ਪ੍ਰਾਪਤ ਕਰ ਲਈ।

ਕਰਮ ਕਾਂਡ ਨਾਲ ਮਨ ਵਸ ਵਿਚ ਨਹੀਂ ਆਉਂਦਾ। ਮਨ ਨੂੰ ਵਸ ਕਰਨਾ ਅਰਥਾਤ ਇਕਾਗਰ ਕਰਨਾ ਇਹ ਰਾਜ ਯੋਗ, ਹਠ ਯੋਗ ਅਤੇ ਭਗਤੀ ਮਾਰਗ ਵਿਚ ਆਵਸ਼ਕ ਖਿਆਲ ਕੀਤਾ ਗਇਆ ਹੈ। ਜੇ ਮਨ ਵਿਸ਼ਿਆਂ ਵਲ ਦੌੜਦਾ ਰਹੇ ਤਾਂ ਸੁਰਤੀ ਨਾਮ ਵਿਚ ਨਹੀਂ ਟਿਕਦੀ। ਕਬੀਰ ਜੀ ਵੀ ਮਨ ਪੁਰ ਵਸੀਕਾਰ ਕਰਨਾ ਆਤਮ ਉੱਨਤੀ ਲਈ ਅਤਿ ਲੋੜੀਂਦਾ ਕਦਮ ਸਮਝਦੇ ਹਨ।

ਮੰਮਾ ਮੂਲ ਗਹਿਆ ਮਨੁ ਮਾਨੈ। ਮਰਮੀ ਹੋਇ ਸੁ ਮਨ ਕਉ ਜਾਨੈ।
ਮਤ ਕੋਈ ਮਨ ਮਿਲਤਾ ਬਿਲਮਾਵੈ।
ਮਗਨ ਭਇਆ ਤੇ ਸੋ ਸਚੁ ਪਾਵੈ। ੩੧।
ਮੰਮਾ ਮਨ ਸਿਉ ਕਾਜੁ ਹੈ ਮਨ ਸਾਧੇ ਸਿਧਿ ਹੋਇ।
ਮਨ ਹੀ ਮਨ ਸਿਉ ਕਹੈ ਕਬੀਰਾ ਮਨ ਸਾ ਮਿਲਿਆ ਨ ਕੋਇ। ੩੨।
ਇਹੁ ਮਨੁ ਸ਼ਕਤੀ ਇਹੁ ਮਨੁ ਸੀਉ। ਇਹੁ ਮਨੁ ਪੰਚ ਤਤ ਕੋ ਜੀਉ।
ਇਹ ਮਨੁ ਲੇ ਜਉ ਉਨਮਨਿ ਰਹੈ। ਤਉ ਤੀਨਿ ਲੋਕ ਕੀ ਬਾਤੈ ਕਹੈ।੩੩।
(ਬਾਵਨ ਅਖਰੀ)

(ਸੰਸਾਰ ਦੇ) ਮੂਲ ਨੂੰ ਪਕੜਿਆਂ ਹੀ ਮਨ ਵਸ ਵਿਚ ਆਉਂਦਾ ਹੈ। ਜੋ ਇਸ ਗਲ ਦਾ ਭੇਤੀ ਹੋਵੇ ਉਹ ਹੀ ਮਨ ਦਾ ਹਾਲ ਜਾਣਦਾ ਹੈ। ਜਦੋਂ ਮਨ ਮਿਲਣ ਲਗੇ ਮਤਾਂ ਕੋਈ ਢਿਲ ਕਰੇ। ਮਨ ਦੇ ਮਗਨ ਹੋਇਆਂ ਹੀ ਸੱਚ ਲਭਦਾ ਹੈ।

ਮਨ ਨਾਲ ਹੀ ਸਾਡਾ ਕੰਮ ਹੈ। ਮਨ ਨੂੰ ਸਾਧਣ ਨਾਲ ਹੀ ਕਾਮਯਾਬੀ ਮਿਲਦੀ ਹੈ। 'ਮਨ ਨਾਲ ਹੀ', ਕਬੀਰ ਕਹਿੰਦਾ ਹੈ ਮਨ ਵਰਗਾ ਹੋਰ ਸਾਨੂੰ ਕੋਈ ਨ ਮਿਲਿਆ (ਭਾਵ ਸਭ ਇੰਦ੍ਰੀਆਂ ਵਿਚੋਂ ਇਹ ਸ੍ਰੇਸ਼ਟ ਹੈ।)

ਭਾਵੇਂ ਇਹ ਮਨ ਪ੍ਰਕ੍ਰਿਤੀ ਦੀ ਉਪਜ ਹੈ ਅਰਥਾਤ ਜੜ ਹੈ ਭਾਵੇਂ ਇਹ ਚੇਤਨ। ਭਾਵੇਂ ਜਿਸ ਤਰ੍ਹਾਂ ਕਈ ਮੰਨਦੇ ਹਨ, ਪੰਜ ਤਤਾਂ, ਆਕਾਸ਼, ਵਾਯੂ, ਅਗਨੀ, ਜਲ ਅਤੇ ਪ੍ਰਿਥਵੀ ਦੇ ਮੇਲ ਤੋਂ ਬਣਿਆ ਹੈ (ਜਿਸ ਤਰ੍ਹਾਂ ਕਿੱਕਰ ਦੇ ਸਕ, ਗੁੜ, ਧਾਵੇ ਦੇ ਫੁਲਾਂ ਆਦਿ ਤੋਂ ਇਕ ਨਸ਼ਾ ਦੇਣ ਵਾਲੀ ਵਸਤੂ ਸ਼ਰਾਬ ਬਣ ਜਾਂਦੀ ਹੈ) ਵਾਸਤਵ ਵਿਚ ਗਲ ਇਹ ਹੈ ਕਿ ਵਜੂਦ ਵਿਚ ਭਾਵੇਂ ਇਹ ਕਿਸੇ ਤਰ੍ਹਾਂ ਆਇਆ ਹੋਵੇ ਇਸ ਮਨ ਨੂੰ ਜੋ ਚੌਥੀ ਅਵਸਥਾ ਵਿਚ ਲੈ ਜਾ ਕੇ ਸਥਿਤ ਕਰਦਾ ਹੈ ਉਸ ਨੂੰ ਤਿੰਨਾਂ ਲੋਕਾਂ ਦੀ ਖ਼ਬਰ ਹੋ ਜਾਂਦੀ ਹੈ। ਭਾਵ ਪਰਮਾਤਮਾ ਦੇ ਗਿਆਨ ਵਿਚ ਸਾਰੇ ਗਿਆਨ ਸਮਾਏ ਹੋਏ ਹਨ।

ਜੋਗ ਵਿਚ ਮਨ ਦੀ ਇਕਾਗ੍ਰਤਾ ਪੁਰਸ਼ ਦੇ ਆਪਣੇ ਸਰੂਪ ਨੂੰ ਜਾਣਨ ਲਈ ਕੀਤੀ ਜਾਂਦੀ ਹੈ। ਜੋਗ ਅਨੁਸਾਰ; ਈਸ਼ਵਰ, ਪੁਰਸ਼ ਅਤੇ ਪ੍ਰਕ੍ਰਿਤੀ ਸਦੀਵੀ ਹਸਤੀਆਂ ਹਨ। ਉਥੇ ਆਤਮਾ ਦਾ ਈਸ਼ਵਰ ਵਿਚ ਲੀਨ ਹੋਣ ਦਾ ਸਵਾਲ ਹੀ ਨਹੀਂ ਪੈਦਾ ਹੁੰਦਾ। ਭਗਤ ਮਨ ਇਕਾਗਰ ਕਰਕੇ ਨਾਮ ਸਿਮਰਦੇ ਹਨ। ਸਿੱਟਾ ਨਾਮ ਵਿਚ ਲੀਨ ਹੋ ਜਾਣਾ ਨਿਕਲਦਾ ਹੈ ਜਿਸ ਨੂੰ ਕਬੀਰ ਜੀ ਨੇ ਮੁਕਤੀ ਦਾ ਸਰੂਪ ਮੰਨਿਆ ਹੈ। ਆਪ ਦਸਦੇ ਹਨ ਮਨ ਨੂੰ ਵਸ ਕਰਨ ਲਈ ਘਰ ਛਡ ਕੇ ਬਨ ਵਿਚ ਜਾਣ ਦੀ ਲੋੜ ਨਹੀਂ।

ਬਨਹਿ ਬਸੇ ਕਿਉ ਪਾਈਐ ਜਉ ਲਉ ਮਨਹੁ ਨ ਤਜਹਿ ਵਿਕਾਰੁ।
ਜਿਹ ਘਰੁ ਬਨੁ ਸਮਸਰਿ ਕੀਆ ਤੇ ਪੂਰੇ ਸੰਸਾਰ। ੧।
ਸਾਰ ਸੁਖੁ ਪਾਈਐ ਰਾਮਾ। ਰੰਗਿ ਰਵਹੁ ਆਤਮੈ ਰਾਮਾ। ੧। ਰਹਾਉ।
ਜਟਾ ਭਸਮ ਲੇਪਨ ਕੀਆ ਕਹਾ ਗੁਫਾ ਮਹਿ ਬਾਸੁ।
ਮਨੁ ਜੀਤੇ ਜਗੁ ਜੀਤਿਆ ਜਾਂ ਤੇ ਬਿਖਿਆ ਤੇ ਹੋਇ ਉਦਾਸੁ। ੨।
ਅੰਜਨੁ ਦੇਇ ਸਭੈ ਕੋਈ ਟੁਕੁ ਚਾਹਨ ਮਾਹਿ ਬਿਡਾਨੁ।
ਗਿਆਨ ਅੰਜਨੁ ਜਿਹ ਪਾਇਆ ਤੇ ਲੋਇਣ ਪਰਵਾਨੁ। ੩।
ਕਹਿ ਕਬੀਰ ਅਬ ਜਾਨਿਆ ਗੁਰਿ ਗਿਆਨੁ ਦੀਆ ਸਮਝਾਇ।
ਅੰਤਰ ਗਤਿ ਹਰਿ ਭੇਟਿਆ ਅਬ ਮੇਰਾ ਮਨੁ ਕਤਹੂ ਨ ਜਾਇ। ੪। ੨।

(ਮਾਰੂ)

ਜਦੋਂ ਤੋੜੀ ਮਨ ਵਿਚੋਂ ਵਿਕਾਰ ਨ ਦੂਰ ਹੋ ਜਾਣ, ਬਨ ਵਿਚ ਵਾਸ ਕਰਨ ਨਾਲ ਪਰਮਾਤਮਾ ਦੀ ਪ੍ਰਾਪਤੀ ਕਿਵੇਂ ਹੋ ਸਕਦੀ ਹੈ? ਜਿਨ੍ਹਾਂ ਘਰ ਤੇ ਬਨ ਇਕੋ ਜੇਹਾ ਸਮਝਿਆ ਹੈ ਸੰਸਾਰ ਵਿਚ ਉਹੀ ਪੁਰਖ ਪੂਰਨ ਹਨ। ਰਾਮ ਦੀ ਪ੍ਰਾਪਤੀ ਹੀ ਅਸਲੀ ਸੁਖ ਹੈ। ਆਪਣੇ ਆਤਮਾ ਵਿਚ ਰਾਮ ਦਾ ਪ੍ਰੇਮ ਵਸਾਓ। ਸਿਰ ਤੇ ਜਟਾਂ ਰਖ ਲਈਆਂ, ਪਿੰਡੇ ਤੇ ਸੁਆਹ ਮਲ ਲਈ ਅਤੇ ਗੁਫ਼ਾ ਵਿਚ ਜਾ ਟਿਕੇ, ਇਸ ਤੋਂ ਕੀ ਲਾਭ? ਮਨ ਜਿੱਤਣ ਨਾਲ ਜਗਤ ਜਿਤਿਆ ਜਾਂਦਾ ਹੈ। ਇਸ ਜਿਤ ਦੁਆਰਾ ਉਹ (ਕਬੀਰ ਜੀ) ਵਿਸ਼ਿਆਂ ਤੋਂ ਉਦਾਸ ਹੋ ਗਏ। ਸਾਰੇ ਹੀ ਸੁਰਮਾ ਪਾਉਂਦੇ ਹਨ। ਪਰ ਖਾਹਿਸ਼ ਵਿਚ ਜ਼ਰਾ ਨੁਕਸ ਹੁੰਦਾ ਹੈ। (ਉਹ ਚਿਹਰੇ ਦਾ ਸੁਹਪਣ ਵਧਾਣ ਲਈ ਪਾਉਂਦੇ ਹਨ ਤਾਂ ਜੋ ਉਨ੍ਹਾਂ ਦੀ ਲਿੰਗ ਖਿਚ ਵਧੇਰੀ ਹੋ ਜਾਵੇ) ਪਰ ਜਿਨ੍ਹਾਂ ਨੇਤ੍ਰਾਂ ਵਿਚ ਗਿਆਨ ਦਾ ਸੁਰਮਾ ਪਇਆ ਹੈ ਉਹ ਪਰਵਾਨ ਹਨ। ਕਬੀਰ ਜੀ ਕਹਿੰਦੇ ਹਨ ਹੁਣ ਜਾਣ ਲਇਆ। ਗੁਰੂ ਨੇ ਗਿਆਨ ਦੇ ਕੇ ਸਮਝਾ ਦਿੱਤਾ ਹੈ।

ਅੰਦਰ ਚੁੱਭੀ ਮਾਰੀ ਤਾਂ ਹਰੀ ਦਾ ਮੇਲ ਹੋ ਗਇਆ। ਹੁਣ ਮੇਰਾ ਮਨ ਹੋਰ ਕਿਧਰੇ ਨਹੀਂ ਜਾਂਦਾ।

ਕਬੀਰ ਕਾਇਆ ਕਜਲੀ ਬਨੁ ਭਇਆ ਮਨੁ ਕੁੰਚਰੁ ਮਯ ਮੰਤ।
ਅੰਕਸੁ ਗਿਆਨੁ ਰਤਨੁ ਹੈ ਖੇਵਟ ਵਿਰਲਾ ਸੰਤ। ੨੨੪।

(ਸਲੋਕ)

ਕਬੀਰ ਸਰੀਰ ਇਕ ਕਜਲੀ ਬਨ (ਜਿਸ ਵਿਚ ਹਾਥੀ ਰਹਿੰਦੇ ਹਨ) ਹੈ, ਮਨ ਉਸ ਵਿਚ ਮਸਤ ਹਾਥੀ ਹੈ। ਈਸ਼੍ਵਰ ਦਾ ਗਿਆਨ ਅੰਕਸੁ ਹੈ। (ਮਨ ਨੂੰ ਸਿੱਧੇ ਰਾਹ ਤੋਰਨ ਲਈ) ਅਤੇ ਕੋਈ ਇਕ ਅੱਧਾ ਸੰਤ ਮਹਾਵਤ ਦਾ ਕੰਮ ਕਰਦਾ ਹੈ।

ਅਸੀਂ ਪਹਿਲੇ ਭਾਗ ਵਿਚ ਦਸ ਆਏ ਹਾਂ ਕਿ ਕਬੀਰ ਹੱਠ ਜੋਗ ਦੇ ਅਭਿਆਸ ਤੋਂ ਚੰਗੀ ਭਾਂਤ ਜਾਣੂ ਸਨ। ਪਰ ਫਿਰ ਨਾਮ ਸਿਮਰਨ ਦੀ ਜੁਗਤ ਵਲ ਉਹ ਆ ਗਏ। ਜੋਗ ਦੇ ਚਿਨ੍ਹਾਂ ਨੂੰ ਮੁਖ ਰਖ ਕੇ ਉਨ੍ਹਾਂ ਇਸ ਜੁਗਤੀ ਦਾ ਪ੍ਰਚਾਰ ਕੀਤਾ।

ਬਟੂਆ ਏਕੁ ਬਹਤਰਿ ਆਧਾਰੀ ਏਕੋ ਜਿਸਹਿ ਦੁਆਰਾ।
ਨਵੈ ਖੰਡ ਕੀ ਪ੍ਰਿਥਮੀ ਮਾਗੈ ਸੋ ਜੋਗੀ ਜਗਿ ਸਾਰਾ। ੧।
ਐਸਾ ਜੋਗੀ ਨਉਨਿਧਿ ਪਾਵੈ।
ਤਲਕਾ ਬ੍ਰਹਮੁ ਲੇ ਗਗਨਿ ਚਰਾਵੈ। ੧। ਰਹਾਉ।
ਖਿੰਥਾ ਗਿਆਨ ਧਿਆਨ ਕਰਿ ਸੂਈ ਸਬਦੁ ਤਾਗਾ ਮਥਿ ਘਾਲੈ
ਪੰਚੁ ਤਤੁ ਕੀ ਕਰਿ ਮਿਰਗਾਣੀ ਗੁਰ ਕੈ ਮਾਰਗਿ ਚਾਲੈ। ੨।
ਦਇਆ ਫਾਹੁਰੀ ਕਾਇਆ ਕਰਿ ਧੂਈ ਦ੍ਰਿਸ਼ਟਿ ਕੀ ਅਗਨਿ ਜਲਾਵੈ।
ਤਿਸ ਕਾ ਭਾਉ ਲਏ ਰਿਦ ਅੰਤਰਿ ਚਹੁ ਜੁਗ ਤਾੜੀ ਲਾਵੈ। ੩।
ਸਭ ਜੋਗੁ ਤਣੈ ਰਾਮ ਨਾਮੁ ਹੈ ਜਿਸ ਕਾ ਪਿੰਡੁ ਪਰਾਨਾ।
ਕਹੁ ਕਬੀਰ ਜੇ ਕਿਰਪਾ ਧਾਰੈ ਦੇਇ ਸਚਾ ਨੀਸਾਨਾ। ੪। ੭।

(ਆਸਾ)

ਸਰੀਰ ਜੋ ਬਹੱਤਰ ਹਜ਼ਾਰ ਨਾੜੀਆਂ ਦੇ ਆਸਰੇ ਹੈ ਉਸ ਨੂੰ ਬਟੂਆ ਜਾਣੇ। (ਬਟੂਆ ਉਹ ਥੈਲੀ ਜਿਸ ਵਿਚ ਜੋਗੀ ਸੁਆਹ ਰਖਦੇ ਹਨ)। ਇਸ ਬਟੂਏ ਦਾ ਅਸਲੀ ਦਰਵਾਜ਼ਾ, (ਅਰਥਾਤ ਦਸਮ ਦੁਆਰ) ਇਕੋ ਹੀ ਹੈ। ਜੋ ਜੋਗੀ ਇਸ ਨੌਂ ਖੰਡਾਂ (ਚਾਰ ਟੋਟੇ ਬਾਹਾਂ ਦੇ, ਚਾਰ ਲਤਾਂ ਦੇ ਤੇ ਇਕ ਧੜ) ਦੀ ਪ੍ਰਿਥਵੀ ਅਰਥਾਤ ਸਰੀਰ ਵਿਚ ਹੀ ਭਿਖਿਆ ਮੰਗੇ ਇਸ ਜਗ ਵਿਚ ਉਹੋ ਸ੍ਰੇਸ਼ਟ ਜੋਗੀ ਹੈ। ਅਜੇਹੇ ਜੋਗੀ ਨੂੰ ਨੌਂ ਨਿਧ ਨਾਮ ਦੀ ਭਿਖਿਆ ਮਿਲਦੀ ਹੈ, ਜੋ ਹੇਠਾਂ ਜਾਂਦੇ ਮਨ ਨੂੰ ਉਪਰ ਲੈ ਜਾਵੇ। ਗਿਆਨ ਦੀ ਗੋਦੜੀ ਬਣਾਵੇ। ਧਿਆਨ ਦੀ ਸੂਈ ਵਿਚ ਸ਼ਬਦ ਕਮਾਉਣ ਰੂਪ ਧਾਗਾ ਪਾ ਕੇ ਉਸ ਨੂੰ ਸੀਵੇ। ਪੰਜਾਂ ਤੱਤਾਂ[25] (ਦੇ ਗੁਣ ਧਾਰਨ ਕਰਨ ਰੂਪ) ਮ੍ਰਿਗਾਣੀ ਵਿਛਾ ਕੇ ਗੁਰੂ ਦੇ ਦਸੇ ਰਸਤੇ ਪੁਰ ਤੁਰੇ। ਦਇਆ ਦੀ

[25] ਆਕਾਸ਼ ਦਾ ਗੁਣ ਨਿਰਲੇਪਤਾ, ਵਾਯੂ ਦਾ ਸਮਦ੍ਰਿਸ਼ਟੀ, ਅਗਨੀ ਦਾ ਖੋਟ ਸਾੜਨਾ, ਜਲ ਦਾ ਨਿਰਮਲਤਾ ਅਤੇ ਪ੍ਰਿਥਵੀ ਦਾ ਸਹਨਸ਼ੀਲਤਾ ਹੈ।

ਫਹੌੜੀ ਬਣਾਵੇ। ਸਰੀਰ ਦੀਆਂ ਵਾਸਨਾਵਾਂ ਨੂੰ ਸਾੜ ਇਹ ਧੂਣੀ ਤਪੇ। ਸਮਦ੍ਰਿਸ਼ਟੀ ਦੀ ਅੱਗ ਨਾਲ ਇਨ੍ਹਾਂ ਨੂੰ ਸਾੜੇ। ਈਸ਼੍ਵਰ ਦਾ ਪ੍ਰੇਮ ਰਿਦੇ ਦੇ ਵਿਚ ਧਾਰ ਕੇ ਸਦੀਵ ਰਹਣ ਵਾਲੀ ਸਮਾਧੀ ਲਗਾਵੇ। ਸਾਰੀ ਜੋਗ ਦੀ ਜੁਗਤੀ ਰਾਮ ਦਾ ਨਾਮ ਹੈ ਜਿਸ ਦੇ ਇਹ ਸਰੀਰ ਅਤੇ ਪ੍ਰਾਨ ਹਨ। ਕਬੀਰ ਜੀ ਆਖਦੇ ਹਨ ਜੇ ਉਹਦੀ ਮਿਹਰ ਹੋ ਜਾਵੇ ਤਾਂ ਸਾਨੂੰ ਸੱਚਾ ਨੀਸ਼ਾਣ (ਦਰਗਾਹ ਵਿਚ ਥਾਂ ਮਿਲਣ ਦਾ) ਬਖਸ਼ ਦੇਵੇਗਾ।

ਮੁੰਦ੍ਰਾ ਮੋਨਿ ਦਇਆ ਕਰਿ ਝੋਲੀ ਪਤਰ ਕਾ ਕਰਹੁ ਬੀਚਾਰੁ ਰੇ।  
ਖਿੰਥਾ ਇਹੁ ਤਨੁ ਸੀਅਉ ਅਪਨਾ ਨਾਮੁ ਕਰਉ ਆਧਾਰੁ ਰੇ ।੧।  
ਐਸਾ ਜੋਗੁ ਕਮਾਵਹੁ ਜੋਗੀ।  
ਜਪ ਤਪ ਸੰਜਮੁ ਗੁਰਮੁਖਿ ਭੋਗੀ।੧। ਰਹਾਉ।  
ਬੁਧਿ ਬਿਭੂਤਿ ਚਢਾਵਉ ਅਪੁਨੀ ਸਿੰਗੀ ਸੁਰਤਿ ਮਿਲਾਈ।  
ਕਰਿ ਬੈਰਾਗੁ ਫਿਰਉ ਤਨਿ ਨਗਰੀ ਮਨ ਕੀ ਕਿੰਗੁਰੀ ਬਜਾਈ।੨।  
ਪੰਚ ਤਤੁ ਲੈ ਹਿਰਦੈ ਰਾਖਹੁ ਰਹੈ ਨਿਰਾਲਮ ਤਾੜੀ।  
ਕਹਤੁ ਕਬੀਰੁ ਸੁਨਹੁ ਰੇ ਸੰਤਹੁ ਧਰਮੁ ਦਇਆ ਕਰਿ ਬਾੜੀ।੩।੭।  
(ਰਾਮਕਲੀ)

ਚੁਪ ਰਹਣ ਦੀਆਂ ਮੁੰਦ੍ਰਾਂ ਪਾ ਭਾਵ ਥੋੜਾ ਬੋਲ । ਦਇਆ ਦੀ ਝੋਲੀ ਅਤੇ ਵਿਚਾਰ ਦਾ ਖੱਪਰ ਹਥ ਵਿਚ ਲੈ। ਵਿਸ਼ਿਆਂ ਤੋਂ ਰੋਕਣਾ ਇਹ ਤਨ ਨੂੰ ਸੀਉਣਾ ਹੈ, ਇਸ ਤਨ ਨੂੰ ਸੀਉ ਕੇ ਗੋਦੜੀ ਬਣਾ। ਬੈਰਾਗਣ ਰਾਮ ਨਾਮ ਦੀ ਹਥ ਵਿਚ ਲੈ। ਅਜੇਹਾ ਜੋਗ ਕਮਾ ਹੇ ਜੋਗੀ ਜੋ ਗੁਰੂ ਦੁਆਰਾ ਸਿਖਿਆ ਲੈ ਕੇ ਭੋਗਾਂ ਦੇ ਵਿਚਕਾਰ ਵਸਦਾ ਹੋਇਆ ਵੀ ਜਪ, ਤਪ, ਸੰਜਮ ਕਮਾ ਸਕੇ। ਬੁਧੀ ਨੂੰ ਨਿਰੰਕਾਰ ਵਲ ਕਰਨ ਦੀ ਭਸਮ ਮਲੋ। ਨਾਮ ਵਿਚ ਸੁਰਤ ਜੋੜਨੀ ਇਹ ਸਿੰਙੀ ਬਣਾਓ। ਮਨ ਦੀ ਵੀਣਾਂ ਵਜਾਂਦੇ ਬੈਰਾਗੀ ਬਣੇ ਇਸ ਸਰੀਰ ਦੀ ਨਗਰੀ ਵਿਚ ਰਟਨ ਕਰੋ। ਪੰਜਾਂ ਤੱਤਾਂ ਦੇ ਗੁਣ ਹਿਰਦੇ ਵਿਚ ਰਖੋ। ਫਿਰ ਨਿਰਾਲੰਬ ਤਾੜੀ ਵਿਚ ਜੁੜੋ। ਹੇ ਸੰਤੋ ਕਬੀਰ ਕਹਿੰਦਾ ਹੈ ਕਿ ਦਇਆ ਅਤੇ ਧਰਮ ਦੀ ਬਗੀਚੀ ਬਣਾਉ। ਭਾਵ ਬਾਹਰਲੇ ਅਡੰਬਰ ਤਿਆਗ ਕੇ ਅੰਤਰ ਆਤਮੇ ਉਪਰ ਦਸੇ ਗੁਣ ਧਾਰਨ ਕਰੋ ਫਿਰ ਤੁਸਾਡੀ ਸਮਾਧੀ ਬਿਨਾਂ ਕਿਸੇ ਖਾਸ ਵਸਤੂ ਦਾ ਧਿਆਨ ਕੀਤੇ ਹੀ ਲਗ ਜਾਏਗੀ। ਜੋਗੀ ਆਪਣੇ ਨਿਵਾਸ ਦੇ ਇਰਦ ਗਿਰਦ ਫੁਲਾਂ ਦੀ ਛੋਟੀ ਜੇਹੀ ਬਗੀਚੀ ਬਣਾਂਦੇ ਸਨ, ਚੁਗਿਰਦੇ ਨੂੰ ਸੁੰਦਰ ਬਨਾਣ ਲਈ ਅਤੇ ਪੂਜਾ ਲਈ ਫੁਲ ਪੈਦਾ ਕਰਨ ਲਈ, ਉਹ ਬਗੀਚੀ ਧਰਮ ਅਤੇ ਦਇਆ ਦੀ ਬਨਾਣ ਲਈ ਕਬੀਰ ਜੀ ਆਖਦੇ ਹਨ।

ਅਗਮ ਦ੍ਰੁਗਮ ਗੜਿ ਰਚਿਓ ਬਾਸ। ਜਾ ਮਹਿ ਜੋਤਿ ਕਰੇ ਪਰਗਾਸ।  
ਬਿਜੁਲੀ ਚਮਕੈ ਹੋਇ ਅਨੰਦੁ। ਜਿਹ ਪਉੜ੍ਹੇ ਪ੍ਰਭ ਬਾਲ ਗੋਬਿੰਦ।੧।  
ਇਹੁ ਜੀਉ ਰਾਮ ਨਾਮ ਲਿਵ ਲਾਗੈ।  
ਜਰਾ ਮਰਨੁ ਛੂਟੈ ਭ੍ਰਮੁ ਭਾਗੈ।੧। ਰਹਾਉ।  
ਅਬਰਨ ਬਰਨ ਸਿਉ ਮਨ ਹੀ ਪ੍ਰੀਤਿ। ਹਉਮੈ ਗਾਵਨਿ ਗਾਵਹਿ ਗੀਤ।  
ਅਨਹਦ ਸਬਦ ਹੋਤ ਝੁਨਕਾਰ। ਜਿਹ ਪਉੜ੍ਹੇ ਪ੍ਰਭ ਸ੍ਰੀ ਗੋਪਾਲ।੨।

ਖੰਡਲ ਮੰਡਲ ਮੰਡਲ ਮੰਡਾ । ਤ੍ਰਿਅ ਅਸਥਾਨ ਤੀਨਿ ਤ੍ਰਿਆ ਖੰਡਾ ।
ਅਗਮ ਅਗੋਚਰੁ ਰਹਿਆ ਅਭ ਅੰਤ । ਪਾਰੁ ਨ ਪਾਵੈ ਕੋ ਧਰਨੀਧਰ ਮੰਤ ।੩।
ਕਦਲੀ ਪੁਹਪ ਧੂਪ ਪਰਗਾਸ । ਰਜ ਪੰਕਜ ਮਹਿ ਲੀਓ ਨਿਵਾਸ ।
ਦੁਆਦਸ ਦਲ ਅਭ ਅੰਤਰਿ ਮੰਤ । ਜਹ ਪਉੜੇ ਸ੍ਰੀ ਕਮਲਾ ਕੰਤ ।੪।
ਅਰਧ ਉਰਧ ਮੁਖਿ ਲਾਗੋ ਕਾਸੁ । ਸੁੰਨ ਮੰਡਲ ਮਹਿ ਕਰਿ ਪਰਗਾਸੁ ।
ਊਹਾ ਸੂਰਜ ਨਾਹੀ ਚੰਦ । ਆਦਿ ਨਿਰੰਜਨੁ ਕਰੈ ਅਨੰਦ ।੫।
ਸੋ ਬ੍ਰਹਮੰਡਿ ਪਿੰਡਿ ਸੋ ਜਾਨੁ । ਮਾਨ ਸਰੋਵਰਿ ਕਰਿ ਇਸਨਾਨੁ ।
ਸੋਹੰਸੋ ਜਾਕਉ ਹੈ ਜਾਪ । ਜਾਕਉ ਲਿਪਤ ਨ ਹੋਇ ਪੁੰਨ ਅਰੁ ਪਾਪ ।੬।
ਅਬਰਨ ਬਰਨ ਘਾਮ ਨਹੀਂ ਛਾਮ । ਅਵਰ ਨ ਪਾਈਐ ਗੁਰ ਕੀ ਸਾਮ ।
ਟਾਰੀ ਨ ਟਰੈ ਆਵੈ ਨ ਜਾਇ । ਸੁੰਨ ਸਹਜ ਮਹਿ ਰਹਿਓ ਸਮਾਇ ।੭।
ਮਨ ਮਧੇ ਜਾਨੈ ਜੇ ਕੋਇ । ਜੋ ਬੋਲੈ ਸੋ ਆਪੈ ਹੋਇ ।
ਜੋਤਿ ਮੰਤ੍ਰਿ ਮਨਿ ਅਸਥਿਰੁ ਕਰੈ । ਕਹਿ ਕਬੀਰ ਸੋ ਪ੍ਰਾਨੀ ਤਰੈ ।੮।੧।
(ਭੈਰਉ ਅਸਟਪਦੀਆਂ)

ਜਿਥੇ ਅਗਮ (ਨਿਰੰਕਾਰ) ਦਾ ਵਾਸ ਹੈ ਅਤੇ ਜਿਥੇ ਉਸ ਦੀ ਜੋਤੀ ਦਾ ਚਾਨਣ ਹੈ, ਉਹ ਕਿਲਾ ਉਸ ਨੇ ਦੁਰਗਮ (ਜਿਥੇ ਪਹੁੰਚ ਮੁਸ਼ਕਲ ਹੋਵੇ) ਬਣਾਇਆ ਹੈ। ਜਿਸ ਪਦ ਵਿਚ ਮੇਰਾ ਨਿਰੰਕਾਰ ਹੈ ਉਥੇ ਬਿਜਲੀ ਵਾਂਗ ਚਮਕਾਂ ਪੈਂਦੀਆਂ ਹਨ ਅਤੇ ਅਨੰਦ ਹੁੰਦਾ ਹੈ। ਜਦੋਂ ਇਸ ਜੀਵ ਦੀ ਰਾਮ ਨਾਮ ਨਾਲ ਲਿਵ ਲਗ ਜਾਂਦੀ ਹੈ ਭਰਮ ਨਠ ਜਾਂਦਾ ਹੈ ਅਤੇ ਮੌਤ ਅਤੇ ਬੁਢੇਪੇ ਤੋਂ ਛੁਟਕਾਰਾ ਹੋ ਜਾਂਦਾ ਹੈ ਭਾਵ ਫਿਰ ਜੀਵ ਜਨਮ ਲੈ ਕੇ ਇਨ੍ਹਾਂ ਅਵਸਥਾਵਾਂ ਵਿਚੋਂ ਨਹੀਂ ਲੰਘਦਾ। ਜਿਨ੍ਹਾਂ ਦੇ ਮਨ ਦੀ ਪ੍ਰੀਤ ਚੰਗੇ ਮੰਦੇ ਵਰਨ ਨਾਲ ਹੈ ਉਹ ਹਉਮੈ ਵਿਚ ਇਸ (ਉੱਚੇ ਨੀਵੇਂ ਵਰਣ) ਦੇ ਹੀ ਗੀਤ ਗਾ ਰਹੇ ਹਨ। ਪਰੰਤੂ ਜਿਸ ਅਸਥਾਨ ਵਿਚ ਪ੍ਰਿਥਵੀ ਦੀ ਪਾਲਨਾ ਕਰਨ ਵਾਲੇ ਪ੍ਰਭੂ ਦਾ ਵਾਸਾ ਹੈ ਉਥੇ ਅਨਹਦ ਸ਼ਬਦ ਦੀ ਰੁਣਝੁਣ ਲਗੀ ਹੋਈ ਹੈ ਭਾਵ ਰਬ ਨਾਲ ਪ੍ਰੇਮ ਵਾਲੇ ਉਚ ਨੀਚ ਦੀਆਂ ਗਲਾਂ ਨਹੀਂ ਕਰਦੇ ਉਹ ਅੰਤਰ ਆਤਮੇ ਨਿਰੰਕਾਰ ਦੀ ਆਵਾਜ਼ ਸੁਣ ਰਹੇ ਹਨ। ਜਿਸ ਪਰਮਾਤਮਾ ਨੇ ਇਸ ਮੰਡਲ ਦੇ ਖੰਡ ਅਤੇ ਸਾਰਾ ਮੰਡਲ ਅਸਥਿਤ ਕੀਤਾ ਹੈ ਅਤੇ (ਜਾਗ੍ਰਿਤ ਸੁਪਨ, ਸੁਖੋਪਤ) ਤਿੰਨ ਅਵਸਥਾਵਾਂ, ਤਿੰਨ ਗੁਣ ਅਤੇ ਤਿੰਨ ਲੋਕ ਸਾਜੇ ਹਨ ਉਹ ਅਗਮ ਅਤੇ ਅਗੋਚਰ ਹਿਰਦੇ ਦੇ ਅੰਦਰ ਸਮਾਇਆ ਹੋਇਆ ਹੈ। ਉਸ ਪ੍ਰਿਥਵੀ ਨੂੰ ਧਾਰਨ ਕਰਨ ਵਾਲੇ ਦੇ ਮਨਤਾਵਾਂ ਦਾ ਕੋਈ ਅੰਤ ਨਹੀਂ ਪਾ ਸਕਦਾ। ਜਿਸ ਦਾ ਚਾਨਣ ਕੇਲੇ ਦੇ ਫੁਲ ਨੂੰ ਪਰਕਾਸ਼ ਦਿੰਦਾ ਹੈ ਅਤੇ ਕੰਵਲ ਫੁਲ ਦੀ ਧੂੜੀ ਵਿਚ ਜੋ ਨਿਵਾਸ ਕਰ ਰਹਿਆ ਹੈ। ਜਿਸ ਪਦ ਵਿਚ ਲੱਛਮੀ ਦਾ ਪਤੀ ਹੈ ਉਸ ਦਾ ਮੰਤ੍ਰ ਬਾਰਾਂ ਦਲਾਂ ਵਾਲੇ ਹਿਰਦੇ ਕਮਲ ਵਿਚ ਹੈ। ਭਾਵ ਰਿਦੇ ਰਾਹੀਂ ਉਸ ਦਾ ਅਨੁਭਵ ਹੁੰਦਾ ਹੈ। ਜਿਸ ਦੇ (ਪ੍ਰੇਮ ਦਾ) ਪਿਆਲਾ ਹੇਠਾਂ ਉਤਾਹਾਂ ਸਾਰੇ ਮੰਡਲਾਂ ਦੇ ਵਾਸੀਆਂ ਦੇ ਮੁਖ ਨੂੰ ਲਗਾ ਹੋਇਆ ਹੈ ਉਹ ਅਫੁਰ ਮੰਡਲ ਵਿਚ, ਜਿਥੇ ਨਾ ਸੂਰਜ ਹੈ ਨਾ ਚੰਦ ਅਤੇ ਜਿਥੇ ਸਭ ਦਾ ਆਦਿ ਨਿਰੰਜਨ ਕੇਲ ਕਰ ਰਹਿਆ ਹੈ,

ਚਾਨਣ ਕਰ ਰਹਿਆ ਹੈ। ਜੋ ਸਾਰੇ ਬ੍ਰਹਮੰਡ ਵਿਚ ਵਿਆਪਕ ਹੈ ਉਸ ਨੂੰ ਤੂੰ ਸਰੀਰ ਵਿਚ ਵੀ ਸਮਝ। ਉਸ ਮਾਨ ਸਰੋਵਰ ਵਿਚ ਇਸ਼ਨਾਨ ਕਰ, ਜਿਸ ਦਾ ਜਾਪ 'ਸੋਹੰ' (ਓਹ ਮੈਂ ਹਾਂ) ਸ਼ਬਦ ਹੈ। ਜੋ ਸਰਬ ਵਿਚ ਸਮਾਇਆ ਹੋਇਆ ਵੀ ਪਾਪ ਪੁੰਨ ਤੋਂ ਨਿਰਲੇਪ ਹੈ। ਜੋ ਨਿਰੰਕਾਰ ਵਰਣਾਂ ਤੋਂ ਅਵਰਣ ਭਾਵ ਰਹਿਤ ਹੈ, ਜਿਸ ਦੇ ਪਰਕਾਸ਼ ਵਿਚ ਸਾਏ ਨੂੰ ਕੋਈ ਥਾਂ ਨਹੀਂ ਅਰਥਾਤ ਜਿਸ ਦਾ ਪਰਕਾਸ਼ ਨਿਰੰਤਰ ਹੈ, ਉਹ ਬਿਨਾਂ ਗੁਰੂ ਦੀ ਸਰਣ ਦੇ ਹੋਰ ਕਿਤੇ ਨਹੀਂ ਲਭਦਾ। (ਜੋ ਗੁਰੂ ਦੀ ਸ਼ਰਣ ਵਿਚ ਆ ਜਾਂਦਾ ਹੈ) ਉਸ ਦੀ ਪ੍ਰੀਤੀ ਹਟਾਇਆਂ ਹਟਦੀ ਨਹੀਂ। ਉਹ ਅਫੁਰ ਸਹਜ ਅਵਸਥਾ ਵਿਚ ਸਦਾ ਲੀਨ ਰਹਿੰਦਾ ਹੈ। ਜੋ ਕੋਈ ਉਸ ਨੂੰ ਆਪਣੇ ਮਨ ਵਿਚ ਸਹੀ ਕਰ ਲੈਂਦਾ ਹੈ ਉਹ ਜਿਸ ਦਾ ਕਥਨ ਕਰਦਾ ਹੈ ਉਸ ਦਾ ਰੂਪ ਹੀ ਹੋ ਜਾਂਦਾ ਹੈ। ਜੋ ਉਸ ਦੀ ਜੋਤ ਅਤੇ ਉਸ ਦੇ ਮੰਤ੍ਰ ਪੁਰ ਮਨ ਟਿਕਾਉਂਦਾ ਹੈ, ਕਬੀਰ ਜੀ ਆਖਦੇ ਹਨ ਉਹ ਪ੍ਰਾਣੀ ਸੰਸਾਰ ਸਾਗਰ ਤੋਂ ਪਾਰ ਹੋ ਜਾਂਦਾ ਹੈ।

ਆਮ ਤੌਰ ਤੇ ਮਨੁਖ ਸਰੀਰ ਨਾਲ ਇਕ ਮਿਕ ਹੋਇਆ ਇਸ ਦੇ ਪਾਲਣ ਪੋਸਣ ਅਤੇ ਜਿਸ ਤਰ੍ਹਾਂ ਹਠ ਜੋਗੀ ਕਰਦੇ ਸਨ ਇਸ ਨੂੰ ਚਿਰ ਸਥਾਈ ਬਨਾਣ ਵਿਚ ਲਗਿਆ ਰਹਿੰਦਾ ਹੈ। ਕਬੀਰ ਜੀ ਮਨੁਖ ਨੂੰ ਇਹ ਨਿਸਚਾ ਦਿਵਾਣ ਲਈ ਕਿ ਅੰਤ ਸਰੀਰ ਨੇ ਨਾਸ ਹੋ ਜਾਣਾ ਹੈ ਉਪਦੇਸ ਕਰਦੇ ਹੋਏ ਆਤਮ ਉੱਨਤੀ ਵਲ ਧਿਆਨ ਦੇਣ ਲਈ ਪ੍ਰੇਰਦੇ ਹਨ :

ਜਿਹ ਮੁਖਿ ਪਾਚਉ ਅੰਮ੍ਰਿਤ ਖਾਏ। ਤਿਹ ਮੁਖ ਦੇਖਤ ਲੂਕਟ ਲਾਏ। ੧।
ਇਕੁ ਦੁਖੁ ਰਾਮ ਰਾਇ ਕਾਟਹੁ ਮੇਰਾ।
ਅਗਨਿ ਦਹੈ ਅਰੁ ਗਰਭ ਬਸੇਰਾ। ੧। ਰਹਾਉ।
ਕਾਇਆ ਬਿਗੂਤੀ ਬਹੁ ਬਿਧਿ ਭਾਤੀ। ਕੋ ਜਾਰੇ ਕੋ ਗਡਿ ਲੇ ਮਾਟੀ। ੨।
ਕਹੁ ਕਬੀਰ ਹਰਿ ਚਰਣ ਦਿਖਾਵਹੁ।
ਪਾਛੈ ਤੇ ਜਮੁ ਕਿਉ ਨ ਪਠਾਵਹੁ। ੩। ੩੨। (ਗਉੜੀ)

ਜਿਸ ਮੂੰਹ ਨਾਲ ਪੰਚਾਮ੍ਰਿਤ (ਦੁੱਧ, ਦਹੀ, ਘਿਓ, ਮਾਖਿਓ ਅਤੇ ਮਿੱਠਾ) ਖਾਧੇ ਸਨ, ਉਸੇ ਮੂੰਹ ਨੂੰ ਸਭ ਦੇ ਸਾਹਮਣੇ ਚੁਆਤੀ ਲਾਈ ਗਈ। ਹੇ ਪ੍ਰਕਾਸ਼ ਰੂਪ ਰਾਮ! ਮੇਰਾ ਇਹ ਇਕ ਦੁਖ ਦੂਰ ਕਰੋ। ਮੈਨੂੰ ਫਿਰ ਨ ਅੱਗ ਸਾੜੇ, ਨਾ ਗਰਭ ਵਿਚ ਵਾਸਾ ਹੋਵੇ। ਕਈ ਪ੍ਰਕਾਰ ਨਾਲ ਇਹ ਕਾਇਆ ਖੁਆਰ ਹੋਈ ਕਿਸੇ ਨੇ ਸਾੜ ਦਿੱਤੀ, ਕਿਸੇ ਨੇ ਮਿੱਟੀ ਵਿਚ ਦਬ ਦਿੱਤੀ। ਕਬੀਰ ਜੀ ਕਹਿੰਦੇ ਹਨ, ਹੇ ਨਿਰੰਕਾਰ! ਮੈਨੂੰ ਆਪਣੇ ਚਰਨਾਂ ਦਾ ਦਰਸ਼ਨ ਕਰਾ ਦਿਓ ਫਿਰ ਭਾਵੇਂ ਮੇਰੀ ਜਾਨ ਕਢਣ ਲਈ ਜਮ ਭੇਜ ਦਿਓ।

ਉਪਜੈ ਨਿਪਜੈ ਨਿਪਜਿ ਸਮਾਈ। ਨੈਨਹ ਦੇਖਤ ਇਹੁ ਜਗੁ ਜਾਈ। ੧।
ਲਾਜ ਨ ਮਰਹੁ ਕਹਹੁ ਘਰੁ ਮੇਰਾ। ਅੰਤ ਕੀ ਬਾਰ ਨਹੀਂ ਕਛੁ ਤੇਰਾ। ੧। ਰਹਾਉ।
ਅਨਿਕ ਜਤਨ ਕਰਿ ਕਾਇਆ ਪਾਲੀ। ਮਰਤੀ ਬਾਰ ਅਗਨਿ ਸੰਗਿ ਜਾਲੀ। ੨।

ਚੋਆ ਚੰਦਨੁ ਮਰਦਨ ਅੰਗਾ । ਸੋ ਤਨੁ ਜਲੈ ਕਾਠ ਕੈ ਸੰਗਾ । ੩ ।
ਕਹੁ ਕਬੀਰ ਸੁਨਹੁ ਰੇ ਗੁਨੀਆ । ਬਿਨਸੈ ਗੋ ਰੂਪੁ ਦੇਖੈ ਸਭ ਦੁਨੀਆ
। ੪ । ੧ । (ਗਉੜੀ)

ਸਰੀਰ ਪਿਤਾ ਦੇ ਵੀਰਜ ਤੋਂ ਅਰੰਭ ਹੁੰਦਾ ਹੈ, ਮਾਤਾ ਦੇ ਗਰਭ ਵਿਚ ਟਿਕਦਾ ਹੈ। ਉਥੇ ਰਹਕੇ (ਫਿਰ ਜਨਮ ਲੈ ਕੇ) ਮਰ ਜਾਂਦਾ ਹੈ। ਅੱਖੀਂ ਦੇਖਦਿਆਂ ਇਹ ਸ੍ਰਿਸ਼ਟੀ ਨਾਸ ਹੋ ਰਹੀ ਹੈ। 'ਇਹ ਘਰ ਮੇਰਾ ਹੈ' ਇਹ ਆਖਦਿਆਂ ਤੂੰ ਸ਼ਰਮ ਨਾਲ ਡੁਬ ਕਿਉਂ ਨਹੀਂ ਮਰਦਾ। ਅੰਤ ਸਮੇਂ ਤੇਰਾ ਕੁਝ ਵੀ ਨਹੀਂ। ਅਨੇਕ ਜਤਨ ਕਰ ਕੇ ਕਾਇਆ ਦਾ ਪਾਲਨ ਪੋਸਨ ਕੀਤਾ ਪਰੰਤੂ ਮਰਨ ਵੇਲੇ ਉਹ ਅੱਗ ਵਿਚ ਸਾੜੀ ਜਾਏਗੀ। ਅਤਰ ਤੇ ਚੰਦਨ ਜਿਨ੍ਹਾਂ ਅੰਗਾਂ ਨੂੰ ਮਲਦੇ ਰਹੇ ਉਹ ਸਰੀਰ ਦੇ ਅੰਗ ਲਕੜਾਂ ਨਾਲ ਸਾੜੇ ਜਾਣਗੇ। ਕਬੀਰ ਜੀ ਕਹਿੰਦੇ ਹਨ ਹੇ ਗੁਣੀ ਪੁਰਸ਼ ! ਸੁਣ (ਦਿਸ ਰਹਿਆ) ਰੂਪ ਨਾਸ ਹੋ ਜਾਏਗਾ। ਇਹ ਗੱਲ ਸਾਰੇ ਲੋਕ ਰੋਜ਼ ਵੇਖਦੇ ਹਨ।

ਜਿਹ ਸਿਰਿ ਰਚਿ ਰਚਿ ਬਾਧਤ ਪਾਗ ।
ਸੋ ਸਿਰੁ ਚੁੰਚ ਸਵਾਰਹਿ ਕਾਗ । ੧ ।
ਇਸੁ ਤਨ ਧਨ ਕੋ ਕਿਆ ਗਰਬਈਆ ।
ਰਾਮ ਨਾਮੁ ਕਾਹੇ ਨ ਦ੍ਰਿੜੀਆ । ੧ । ਰਹਾਉ ।
ਕਹਤ ਕਬੀਰ ਸੁਨ ਹੋ ਮਨ ਮੇਰੇ । ਇਹੀ ਹਾਵਲ ਹੋਹਿਗੇ ਤੇਰੇ । ੨ । ੩੫ ।
(ਗਉੜੀ)

ਜਿਸ ਸਿਰ ਤੇ ਸੰਵਾਰ ਸੰਵਾਰ ਕੇ ਪੱਗ ਬੰਨ੍ਹਦਾ ਸੀ, ਉਸ ਸਿਰ ਨੂੰ ਖਾਣ ਲਈ ਕਾਂ ਆਪਣੀਆਂ ਚੁੰਜਾਂ ਸੰਵਾਰ ਰਹੇ ਹਨ। ਇਹ ਸਰੀਰ ਦਾ ਕੀ ਮਾਣ ਕਰ ਰਹਿਆ ਹੈ। ਰਾਮ ਨਾਮ ਦਾ ਅਭਿਆਸ ਕਿਉਂ ਨਹੀਂ ਕਰਦਾ, ਕਬੀਰ ਆਖਦਾ ਹੈ, ਹੇ ਮੇਰੇ ਮਨ ਸੁਣ ! ਤੇਰਾ ਵੀ ਇਹੋ ਹਾਲ ਹੋਵੇਗਾ।

ਜਬ ਲਗੁ ਤੇਲੁ ਦੀਵੇ ਮੁਖਿ ਬਾਤੀ ਤਬ ਸੂਝੈ ਸਭੁ ਕੋਈ ।
ਤੇਲ ਜਲੇ ਬਾਤੀ ਠਹਰਾਨੀ ਸੂੰਨਾ ਮੰਦਰੁ ਹੋਈ । ੧ ।
ਰੇ ਬਉਰੇ ਤੁਹਿ ਘਰੀ ਨ ਰਾਖੈ ਕੋਈ ।
ਤੂੰ ਰਾਮ ਨਾਮੁ ਜਪਿ ਸੋਈ । ੧ । ਰਹਾਉ ।
ਕਾ ਕੀ ਮਾਤਾ ਪਿਤਾ ਕਹੁ ਕਾ ਕੋ ਕਵਨ ਪੁਰਖ ਕੀ ਜੋਈ ।
ਘਟ ਫੂਟੇ ਕੋਊ ਬਾਤ ਨ ਪੂਛੈ ਕਾਢਹੁ ਕਾਢਹੁ ਹੋਈ । ੨ ।
ਦੇਹੁਰੀ ਬੈਠੀ ਮਾਤਾ ਰੋਵੈ ਖਟੀਆ ਲੇ ਗਏ ਭਾਈ ।
ਲਟ ਛਿਟਕਾਏ ਤਿਰੀਆ ਰੋਵੈ ਹੰਸੁ ਇਕੇਲਾ ਜਾਈ । ੩ ।
ਕਹਤ ਕਬੀਰੁ ਸੁਨਹੁ ਰੇ ਸੰਤਹੁ ਭੈ ਸਾਗਰ ਕੈ ਤਾਈ ।
ਇਸੁ ਬੰਦੇ ਸਿਰਿ ਜੁਲਮੁ ਹੋਤ ਹੈ ਜਮੁ ਨਹੀਂ ਹਟੈ ਗੁਸਾਈ । ੪ । ੯ ।
(ਆਸਾ)

ਜਦ ਤੀਕ ਸਰੀਰ ਰੂਪੀ ਦੀਵੇ ਵਿਚ ਆਯੂ ਰੂਪ ਤੇਲ ਤੇ ਸੁਆਸਾਂ ਰੂਪ ਵਟੀ ਹੈ ਤਦ

ਤੀਕ ਸਭ ਕੁਝ ਨਜ਼ਰ ਆਉਂਦਾ ਹੈ। ਜਦੋਂ ਤੇਲ ਸੁਕ ਗਇਆ ਤੇ ਵਟੀ ਦੁਝ ਗਈ ਇਹ ਘਰ ਸੁੰਞਾ ਹੋ ਜਾਏਗਾ ਭਾਵ ਜੀਵ ਵਿਚੋਂ ਤੁਰ ਜਾਏਗਾ ਅਤੇ ਸਰੀਰ ਰੂਪੀ ਘਰ ਸੁੰਨਾ ਹੋ ਜਾਏਗਾ। ਹੇ ਬਉਰੇ ! ਤੈਨੂੰ ਫਿਰ ਕਿਸੇ ਘੜੀ ਭਰ ਵੀ ਨਹੀਂ ਰਖਣਾ। ਤੂੰ ਰਾਮ ਦਾ ਨਾਮ ਜਪ ਉਹੀ (ਤੇਰਾ ਹੋਵੇਗਾ) ਮਾਂ ਕਿਸ ਦੀ ਤੇ ਪਿਉ ਕਿਸ ਦਾ। ਖਾਵੰਦ ਕੌਣ ਅਤੇ ਵਹੁਟੀ ਕੌਣ ਭਾਵ ਸਾਰੇ ਸਾਕ ਮੁਕ ਜਾਂਦੇ ਹਨ। ਜਦੋਂ ਠੀਕਰਾ ਟੁਟ ਜਾਂਦਾ ਹੈ ਕੋਈ ਬਾਤ ਵੀ ਨਹੀਂ ਪੁਛਦਾ। ਸਭ ਪਾਸੋਂ 'ਬਾਹਰ ਕੱਢੋ' 'ਬਾਹਰ ਕੱਢੋ' ਦੀ ਆਵਾਜ਼ ਹੀ ਆਉਂਦੀ ਹੈ। ਦਲੀਜ਼ ਤੇ ਬੈਠੀ ਮਾਂ ਰੋਂਦੀ ਹੈ। ਭਰਾ ਮੰਜਾ ਚੁਕ ਕੇ ਲੈ ਜਾਂਦੇ ਹਨ। ਸਿਰ ਦੇ ਵਾਲ ਖੋਲ੍ਹ ਕੇ ਇਸਤ੍ਰੀ ਰੋਂਦੀ ਹੈ ਪਰ ਜੀਵ ਇਕੱਲਾ ਹੀ ਜਾਂਦਾ ਹੈ। ਹੇ ਸੰਤੋ ! ਕਬੀਰ ਕਹਿੰਦੇ ਹਨ ਸੁਣੋ ! ਇਸ ਸੰਸਾਰ ਵਿਚ ਮਨੁੱਖ ਦੇ ਸਿਰ ਪੁਰ ਜ਼ੁਲਮ ਹੋ ਰਹਿਆ ਹੈ। ਸਿਰੋਂ ਮੌਤ ਨਹੀਂ ਟਲਦੀ।

ਮਮਤਾ ਵਿਚ ਲਗਿਆਂ ਤੇਰਾ ਜਨਮ ਬੀਤ ਗਇਆ, ਬੁਢੇਪਾ ਆ ਸਿਰ ਤੇ ਖਲੋਤਾ ਹੈ। ਹੁਣ ਜਦੋਂ ਸਰੀਰ ਦਾ ਸੂਸਬ ਹੀ ਠੀਕ ਨਹੀਂ ਰਹਿਆ ਭਜਨ ਕਿਸ ਤਰ੍ਹਾਂ ਹੋਵੇਗਾ।

ਬਾਰਹ ਬਰਸ ਬਾਲਪਨ ਬੀਤੇ ਬੀਸ ਬਰਸ ਕਛੁ ਤਪੁ ਨ ਕੀਓ।
ਤੀਸ ਬਰਸ ਕਛੁ ਦੇਵ ਨ ਪੂਜਾ ਫਿਰਿ ਪਛੁਤਾਨਾ ਬਿਰਧਿ ਭੀਇਓ। ੧।
ਮੇਰੀ ਮੇਰੀ ਕਰਤੇ ਜਨਮੁ ਗਇਓ। ਸਾਇਰੁ ਸੋਖਿ ਭੁਜੰਬਲਿਓ। ੧।
ਰਹਾਉ।
ਸੂਕੇ ਸਰਵਰਿ ਪਾਲਿ ਬੰਧਾਵੈ ਲੂਣੈ ਖੇਤਿ ਹਥ ਵਾਰਿ ਕਰੈ।
ਆਇਓ ਚੋਰੁ ਤੁਰੰਤਹ ਲੇ ਗਇਓ ਮੇਰੀ ਰਾਖਤ ਮੁਗਧੁ ਫਿਰੈ। ੨।
ਚਰਨ ਸੀਸੁ ਕਰ ਕੰਪਨ ਲਾਗੇ ਨੈਨੀ ਨੀਰੁ ਅਸਾਰ ਬਹੈ।
ਜਿਹਵਾ ਬਚਨੁ ਸੁਧੁ ਨਹੀਂ ਨਿਕਸੈ ਤਬ ਰੇ ਧਰਮ ਕੀ ਆਸ ਕਰੈ। ੩।
ਹਰਿ ਜੀਉ ਕ੍ਰਿਪਾ ਕਰੈ ਲਿਵ ਲਾਵੈ ਲਾਹਾ ਹਰਿ ਹਰਿ ਨਾਮੁ ਲੀਓ।
ਗੁਰ ਪਰਸਾਦੀ ਹਰਿ ਧਨੁ ਪਾਇਓ ਅੰਤੇ ਚਲਦਿਆ ਨਾਲਿ ਚਲਿਓ। ੪।
ਕਹਤ ਕਬੀਰ ਸੁਨਹੁ ਰੇ ਸੰਤਹੁ ਅਨੁ ਧਨੁ ਕਛੂਐ ਲੈ ਨ ਗਇਓ।
ਆਈ ਤਲਬ ਗੋਪਾਲ ਰਾਇ ਕੀ ਮਾਇਆ ਮੰਦਰ ਛੋਡਿ ਚਲਿਓ। ੫। ੨।
(ਆਸਾ)

ਬਾਰਾਂ ਵਰ੍ਹੇ ਤਾਂ ਬਚਪਨ ਵਿਚ ਹੀ ਲੰਘ ਗਏ। ਵੀਹਾਂ ਵਰ੍ਹਿਆਂ ਤੀਕ ਕੋਈ ਤਪ ਨ ਸਾਧਿਆ। ਤੀਹਾਂ ਵਰ੍ਹਿਆਂ ਤੀਕ ਕਿਸੇ ਦੇਵਤੇ ਦੀ ਪੂਜਾ ਨ ਕੀਤੀ। ਜਦੋਂ ਬੁਢੇ ਹੋ ਗਏ ਫਿਰ ਪਛੋਤਾ ਲਗਾ। ਸਾਰਾ ਜਨਮ 'ਮੇਰੀ' 'ਮੇਰੀ' ਕਰਦੇ ਹੀ ਬੀਤ ਗਇਆ ਅਤੇ ਜਿਸ ਤਰ੍ਹਾਂ ਭੁਜੰਬ (ਬੜਵਾ ਅਗਨ) ਸਮੁੰਦਰ ਨੂੰ ਸੁਕਾਂਦੀ ਹੈ ਬੁਢੇਪੇ ਨੇ ਜਵਾਨੀ ਖਤਮ ਕਰ ਦਿੱਤੀ। ਤਲਾ ਸੁੱਕਾ ਹੈ ਪਰ ਬੰਨ੍ਹ ਪਇਆ ਮਾਰਦਾ ਹੈ। ਖੇਤ ਵਿਚੋਂ ਫਸਲ ਕਟੀ ਗਈ ਹੈ ਪਰ ਇਹ ਹੱਥਾਂ ਨਾਲ ਵਾੜ ਪਇਆ ਬਣਾਂਦਾ ਹੈ। ਕਾਲ ਰੂਪੀ ਚੋਰ ਆ ਕੇ ਝਟਪਟ ਹੀ ਜਿੰਦ ਲੈ ਗਇਆ ਜਿਸ ਨੂੰ ਇਹ ਮੂਰਖ ਸੰਭਾਲ ਸੰਭਾਲ ਰਖਦਾ ਸੀ। ਪੈਰ, ਸਿਰ ਅਤੇ ਹੱਥ ਕੰਬਣ ਲਗ ਪਏ ਹਨ। ਅੱਖਾਂ ਵਿਚੋਂ ਨਿਰਬਲਤਾ ਕਾਰਨ ਪਾਣੀ ਵਗਦਾ ਰਹਿੰਦਾ ਹੈ।

ਜੀਭ ਵਿਚੋਂ ਬੋਲ ਵੀ ਠੀਕ ਨਹੀਂ ਨਿਕਲਦਾ ਹੁਣ ਤੂੰ ਇਹ ਆਸ ਲਾਈ ਬੈਠਾ ਹੈਂ ਕਿ ਮੈਂ ਧਰਮ ਦੇ ਕੰਮ ਕਰਾਂਗਾ ? ਜਿਸ ਪੁਰ ਹਰੀ ਕਿਰਪਾ ਕਰਦਾ ਹੈ ਉਸ ਦੀ ਲਿਵ ਨਾਮ ਵਿਚ ਜੁੜ ਜਾਂਦੀ ਹੈ। ਉਹ ਨਾਮ ਦਾ ਲਾਹਾ ਖਟਦਾ ਹੈ। ਇਹ ਹਰੀ ਧਨ ਜੋ ਗੁਰੂ ਦੀ ਕਿਰਪਾ ਨਾਲ ਮਿਲਿਆ ਹੈ ਅੰਤ ਵੇਲੇ ਇਥੋਂ ਤੁਰਦਿਆਂ ਨਾਲ ਹੀ ਤੁਰ ਪਇਆ। ਕਬੀਰ ਜੀ ਕਹਿੰਦੇ ਹਨ ਹੇ ਸੰਤੋ ! ਸੁਣੋ, ਹੋਰ ਧਨ ਤਾਂ ਕੁਝ ਵੀ ਨਾਲ ਲੈ ਨਹੀਂ ਜਾਈਦਾ ਜਦੋਂ ਪਰਮੇਸਰ ਦਾ ਹੁਕਮ ਆਇਆ ਮਾਇਆ ਅਤੇ ਮੰਦਰ ਸਭ ਛਡ ਕੇ ਤੁਰ ਗਇਆ।

ਜਬ ਜਰੀਐ ਤਬ ਹੋਇ ਭਸਮ ਤਨੁ ਰਹੈ ਕਿਰਮ ਦਲ ਖਾਈ।
ਕਾਚੀ ਗਾਗਰਿ ਨੀਰੁ ਪਰਤੁ ਹੈ ਇਆ ਤਨ ਕੀ ਇਹੈ ਬਡਾਈ। ੧।
ਕਾਹੇ ਭਈਆ ਫਿਰਤੌ ਫੂਲਿਆ ਫੂਲਿਆ।
ਜਬ ਦਸ ਮਾਸ ਉਰਧ ਮੁਖ ਰਹਤਾ ਸੋ ਦਿਨੁ ਕੈਸੇ ਭੂਲਿਆ। ੧। ਰਹਾਉ।
ਜਿਉ ਮਧੁ ਮਾਖੀ ਤਿਉ ਸਠੋਰਿ ਰਸੁ ਜੋਰਿ ਜੋਰਿ ਧਨੁ ਕੀਆ।
ਮਰਤੀ ਬਾਰਿ ਲੇਹੁ ਲੇਹੁ ਕਰੀਐ ਭੂਤੁ ਰਹਨ ਕਿਉ ਦੀਆ। ੨।
ਦੇਹੁਰੀ ਲਉ ਬਰੀ ਨਾਰਿ ਸੰਗ ਭਈ ਆਗੈ ਸਜਨ ਸੁਹੇਲਾ।
ਮਰਘਟ ਲਉ ਸਭੁ ਲੋਗੁ ਕੁਟੰਬੁ ਭਇਓ ਆਗੈ ਹੰਸੁ ਅਕੇਲਾ। ੩।
ਕਹਤ ਕਬੀਰ ਸੁਨਹੁ ਰੇ ਪ੍ਰਾਨੀ ਪਰੇ ਕਾਲਗ੍ਰਸ ਕੂਆ।
ਝੂਠੀ ਮਾਇਆ ਆਪੁ ਬੰਧਾਇਆ ਜਿਉ ਨਲਨੀ ਭ੍ਰਮਿ ਸੂਆ। ੪। ੨।
(ਸੋਰਠਿ)

ਜਦੋਂ ਤਨ ਸੜਦਾ ਹੈ ਤਾਂ ਭਸਮ ਬਣ ਜਾਂਦਾ ਹੈ। ਜੇ ਥੋੜਾ ਰਹ ਜਾਏ ਤਾਂ ਕੀੜੇ ਆ ਖਾਂਦੇ ਹਨ। ਇਸ ਸਰੀਰ ਦਾ ਗੌਰਵ ਇਤਨਾ ਹੀ ਹੈ ਜਿਤਨਾ ਉਸ ਕਚੇ ਘੜੇ ਦਾ ਜਿਸ ਪੁਰ ਪਾਣੀ ਪੈ ਰਹਿਆ ਹੈ। ਹੇ ਭਾਈ, ਕਿਉਂ ਆਕੜ ਕੇ ਫਿਰਦਾ ਹੈਂ। ਉਹ ਦਿਨ ਭੁਲ ਗਏ ਜਦੋਂ ਦਸ ਮਹੀਨੇ ਮਾਤਾ ਦੇ ਗਰਭ ਵਿਚ ਉਲਟਾ ਲਟਕਿਆ ਹੋਇਆ ਸੈਂ। ਜਿਸ ਤਰ੍ਹਾਂ ਸ਼ਹਦ ਦੀ ਮੱਖੀ ਜੋੜ ਜੋੜ ਕੇ ਸ਼ਹਦ ਇਕੱਠਾ ਕਰਦੀ ਹੈ ਇਕੁਰ ਹੀ ਇਸ ਢੀਠ ਨੇ ਰਿਦੇ ਦੇ ਪ੍ਰੇਮ ਨਾਲ ਜੋੜ ਜੋੜ ਕੇ ਧਨ ਇਕੱਠਾ ਕੀਤਾ। ਮਰਨ ਵੇਲੇ ਉਸ ਧਨ ਨੂੰ ਸਭ 'ਲੈ ਲਵੋ' 'ਲੈ ਲਵੋ' ਆਖ ਕੇ ਲੈ ਲੈਂਦੇ ਹਨ ਅਤੇ ਕਹਿੰਦੇ ਹਨ ਪ੍ਰੇਤ ਨੂੰ ਅਜੇ ਤੀਕ ਅੰਦਰ ਕਿਉਂ ਰਖਿਆ ਹੋਇਆ ਹੈ ਛੇਤੀ ਬਾਹਰ ਕੱਢੋ। ਵਿਆਹੁਤਾ ਇਸਤ੍ਰੀ ਦਲੀਜ਼ ਤੀਕ ਨਾਲ ਜਾਂਦੀ ਹੈ ਅਤੇ ਮਸਾਣਾਂ ਤੀਕ ਸਾਰੇ ਮਿਤ੍ਰ ਪਿਆਰੇ ਅਤੇ ਕਬੀਲੇ ਦੇ ਲੋਕ ਗਏ ਪਰ ਜੀਵ ਅੱਗੇ ਇਕੱਲਾ ਹੀ ਟੁਰਿਆ। ਕਬੀਰ ਜੀ ਕਹਿੰਦੇ ਹਨ ਹੇ ਪ੍ਰਾਣੀਓ ! ਸੁਣੋਂ ਸਭ ਅਸੀਂ ਕਾਲ ਦੇ ਗ੍ਰਸੇ ਖੂਹ ਵਿਚ ਪਏ ਹੋਏ ਹਾਂ। ਜਿਸ ਤਰ੍ਹਾਂ ਤੋਤਾ ਭਰਮ ਕਰ ਕੇ ਨਲਿਨੀ (ਤੋਤੇ ਨੂੰ ਫੜਨ ਦਾ ਇਕ ਜੰਤਰ ਇਕ ਬਾਂਸ ਦੀ ਖੋਖਲੀ ਨਲਕੀ ਇਕ ਸਰੀ ਵਿਚ ਪਰੋ ਕੇ ਪਾਣੀ ਦੇ ਕੂੰਡੇ ਪੁਰ ਰਖ ਦਿੱਤੀ ਜਾਂਦੀ ਹੈ। ਤੋਤਾ ਉਪਰ ਆ ਕੇ ਬੈਠਦਾ ਹੈ ਤਾਂ ਨਲਕੀ ਫਿਰ ਜਾਂਦੀ ਹੈ ਅਤੇ ਤੋਤਾ ਸਿਰ ਪਰਨੇ ਪਾਣੀ ਉਪਰ ਲਟਕ ਜਾਂਦਾ ਹੈ। ਡੁਬਣ ਦੇ ਭੈ ਕਰ ਕੇ ਤੋਤਾ ਨਲਿਨੀ ਨਹੀਂ ਛਡਦਾ ਅਤੇ ਪਕੜਿਆ ਜਾਂਦਾ ਹੈ) ਨਹੀਂ ਛਡਦਾ ਤੇ ਫੜਿਆ ਜਾਂਦਾ ਹੈ, ਇਸੇ ਤਰ੍ਹਾਂ ਅਸਾਂ ਆਪਣੇ ਆਪ ਨੂੰ ਝੂਠੀ ਮਾਇਆ ਨਾਲ ਬੰਨ੍ਹਿਆ

ਹੋਇਆ ਹੈ ।

ਦਿਨ ਤੇ ਪਹਰ ਪਹਰ ਤੇ ਘਰੀਆਂ ਆਵ ਘਟੈ ਤਨੁ ਛੀਜੈ । ੧ ।
ਕਾਲੁ ਅਹੇਰੀ ਫਿਰੈ ਬਧਿਕ ਜਿਉ ਕਹਹੁ ਕਵਨ ਬਿਧਿ ਕੀਜੈ ।
ਸੋ ਦਿਨੁ ਆਵਨ ਲਾਗਾ ।
ਮਾਤ ਪਿਤਾ ਭਾਈ ਸੁਤ ਬਨਿਤਾ ਕਹਹੁ ਕੋਊ ਹੈ ਕਾ ਕਾ । ੧ । ਰਹਾਉ ।
ਜਬ ਲਗੁ ਜੋਤਿ ਕਾਇਆ ਮਹਿ ਬਰਤੈ ਆਪਾ ਪਸੂ ਨ ਬੂਝੈ ।
ਲਾਲਚ ਕਰੈ ਜੀਵਨ ਪਦ ਕਾਰਨ ਲੋਚਨ ਕਛੂ ਨ ਸੂਝੈ । ੨ ।
ਕਹਤ ਕਬੀਰ ਸੁਨਹੁ ਰੇ ਪ੍ਰਾਨੀ ਛੋਡਹੁ ਮਨ ਕੇ ਭਰਮਾ ।
ਕੇਵਲ ਨਾਮੁ ਜਪਹੁ ਰੇ ਪ੍ਰਾਨੀ ਪਰਹੁ ਏਕ ਕੀ ਸਰਨਾ । ੩ । ੨ ।

(ਧਨਾਸਰੀ)

ਦਿਨ ਦਿਨ, ਪਹਰ ਪਹਰ ਅਤੇ ਘੜੀ ਘੜੀ ਕਰ ਕੇ ਉਮਰ ਘਟ ਰਹੀ ਹੈ ਅਤੇ ਸਰੀਰ ਨਿਰਬਲ ਹੋ ਰਹਿਆ ਹੈ । ਕਾਲ ਰੂਪ ਸ਼ਿਕਾਰੀ ਜੱਲਾਦ ਵਾਂਗ ਫਿਰ ਰਹਿਆ ਹੈ । ਦਸੋ ਕੀ ਉਪਾ (ਉਸ ਤੋਂ ਬੱਚਣ ਦਾ) ਕਰੀਏ । ਉਹ ਦਿਨ ਆਉਣ ਲਗਿਆ ਹੈ ਜਿਸ ਦਿਨ ਮਾਤਾ, ਪਿਤਾ, ਭਰਾ, ਪੁੱਤਰ ਅਤੇ ਇਸਤ੍ਰੀ ਕੋਈ ਵੀ ਮਨੁੱਖ ਦਾ ਨਹੀਂ ਰਹਿੰਦਾ ਭਾਵ ਮਰਨ ਤੇ ਸਾਰੇ ਸੰਬੰਧ ਟੁਟ ਜਾਂਦੇ ਹਨ । ਜਦ ਤੀਕ ਆਤਮਾ ਸਰੀਰ ਵਿਚ ਹੈ ਪਸ਼ੂ ਆਪਾਣਾ ਆਪ ਨਹੀਂ ਪਛਾਣਦਾ । ਇਹ ਹੋਰ ਜੀਵਣ ਦਾ ਹੀ ਲਾਲਚ ਕਰਦਾ ਰਹਿੰਦਾ ਹੈ । ਪਰ ਇਸ ਨੂੰ ਅੱਖਾਂ ਨਾਲ (ਕਾਲ) ਨਹੀਂ ਦਿਸਦਾ । ਕਬੀਰ ਜੀ ਆਖਦੇ ਹਨ, ਹੇ ਪ੍ਰਾਣੀ ਮਨ ਦੇ ਭਰਮ ਤਿਆਰ ਦਿਓ । ਇਕ ਪਰਮਾਤਮਾ ਦੀ ਸਰਣੀ ਪੈ ਕੇ ਕੇਵਲ ਨਾਮ ਦਾ ਜਾਪ ਕਰੋ (ਤਾਂ ਜੁ ਆਵਾਗਵਨ ਤੋਂ ਛੁਟਕਾਰਾ ਮਿਲੇ) ।

ਨਰੂ ਮਰੈ ਨਰੁ ਕਾਮਿ ਨ ਆਵੈ । ਪਸੂ ਮਰੈ ਦਸ ਕਾਜ ਸਵਾਰੈ । ੧ ।
ਅਪਨੇ ਕਰਮ ਕੀ ਗਤਿ ਮੈ ਕਿਆ ਜਾਨਉ ।
ਮੈਂ ਕਿਆ ਜਾਨਉ ਬਾਬ ਰੇ । ੧ । ਰਹਾਉ ।
ਹਾਡ ਜਲੇ ਜੈਸੇ ਲਕਰੀ ਦਾ ਤੂਲਾ ।
ਕੇਸ ਜਲੇ ਜੈਸੇ ਘਾਸ ਕਾ ਪੂਲਾ । ੨ ।
ਕਹੁ ਕਬੀਰ ਤਬ ਹੀ ਨਰ ਜਾਗੈ । ਜਮ ਕਾ ਡੰਡੁ ਮੂੰਡ ਮਹਿ ਲਾਗੈ ।੩ ।੨।

(ਗੌਂਡ)

ਜਦ ਤੀਕ ਮਨੁੱਖ ਜੀਂਦਾ ਹੈ ਗਫ਼ਲਤ ਦੀ ਨੀਂਦ ਸੁਤਾ ਰਹਿੰਦਾ ਹੈ । ਸਰੀਰ ਦੀਆਂ ਲੋੜਾਂ ਪੂਰੀਆਂ ਕਰਨ ਦੇ ਆਹਰ ਵਿਚ ਹੀ ਉਮਰ ਮੁਕ ਜਾਂਦੀ ਹੈ । ਫਿਰ ਉਸ ਨੂੰ ਜਾਗ ਆਉਂਦੀ ਹੈ ਅਤੇ ਉਸ ਨੂੰ ਪਤਾ ਲਗਦਾ ਹੈ, ਓਹੋ, ਮੈਂ ਤਾਂ ਇਕ ਨਾਸ ਹੋ ਜਾਣ ਵਾਲੇ ਸਰੀਰ ਨੂੰ ਹੀ ਪਾਲਦਾ ਪੋਸਦਾ ਰਹਿਆ । ਇਸ ਲਈ ਮੇਰੇ ਜਤਨ ਅਜਾਈਂ ਗਏ ।

ਮਨੁੱਖ ਮਰ ਜਾਏ, ਉਸ ਦਾ ਮੁਰਦਾ ਸਰੀਰ ਲੋਕਾਂ ਦੇ ਕਿਸੇ ਕੰਮ ਨਹੀਂ ਆਉਂਦਾ । ਪਸ਼ੂ ਮਰ ਜਾਏ ਤਾਂ ਉਹ ਦਸ ਕੰਮ ਸਵਾਰ ਦਿੰਦਾ ਹੈ । ਹੇ ਬਾਬਾ ! ਮੈਂ ਆਪਣੇ ਕਰਮਾਂ ਦਾ ਫਲ ਕੀ ਜਾਣਾਂ । ਮੈਂ ਕੁਝ ਨਹੀਂ ਜਾਣ ਸਕਦਾ ਕਿ ਮੇਰਾ ਕੀ ਹਾਲ ਹੋਵੇਗਾ । ਹੱਡੀਆਂ

ਇਸ ਤਰ੍ਹਾਂ ਸੜਨਗੀਆਂ ਜਿਸ ਤਰ੍ਹਾਂ ਲੱਕੜਾਂ ਦਾ ਗੱਡਾ। ਕੇਸ ਇਕ ਘਾਹ ਦੇ ਪੂਲੇ ਵਾਂਗ ਸੜ ਜਾਣਗੇ। ਕਬੀਰ ਕਹਿੰਦਾ ਹੈ ਮਨੁੱਖ ਨੂੰ ਤਦੋਂ ਹੀ ਆਪਣੇ ਜੀਵਨ ਦੇ ਅਜਾਈਂ ਜਾਣ ਦੀ ਸੁਰਤ ਅਉਂਦੀ ਹੈ ਜਦੋਂ ਮੌਤ ਦਾ ਡੰਡਾ ਉਸ ਦੇ ਸਿਰ ਵਿਚ ਵਜਦਾ ਹੈ।

ਨਾਂਗੇ ਆਵਨੁ ਨਾਂਗੇ ਜਾਨਾ। ਕੋਇ ਨ ਰਹਿਹੈ ਰਾਜਾ ਰਾਨਾ। ੧।
ਰਾਮੁ ਰਾਜਾ ਨਉਨਿਧਿ ਮੇਰੈ। ਸੰਪੈ ਹੇਤੁ ਕਲਤੁ ਧਨੁ ਤੇਰੈ। ੧। ਰਹਾਉ।
ਆਵਤ ਸੰਗ ਨ ਜਾਤ ਸੰਗਾਤੀ। ਕਹਾ ਭਇਓ ਦਰਿ ਬਾਂਧੇ ਹਾਥੀ। ੨।
ਲੰਕਾ ਗਢੁ ਸੋਨੇ ਕਾ ਭਇਆ। ਮੂਰਖੁ ਰਾਵਨੁ ਕਿਆ ਲੇ ਗਇਆ। ੩।
ਕਹਿ ਕਬੀਰ ਕਿਛੁ ਗੁਨੁ ਬੀਚਾਰਿ। ਚਲੇ ਜੁਆਰੀ ਦੁਇ ਹਥ ਝਾਰਿ।੧੪।੨।
(ਭੈਰਉ)

ਇਸ ਦੁਨੀਆਂ ਵਿਚ ਨੰਗੇ ਹੀ ਆਏ ਸਾਂ ਅਤੇ ਨੰਗੇ ਹੀ ਜਾਵਾਂਗੇ। ਰਾਜੇ ਅਤੇ ਰਾਣ ਕੋਈ ਵੀ ਸਦਾ ਲਈ ਇਥੇ ਨ ਰਹੇ। ਮੇਰੇ ਪਾਸ ਤੇ ਪਰਕਾਸ਼ ਰੂਪ ਰਾਮ ਦੇ ਨਾਮ ਦੇ ਨੌਂ ਖਜ਼ਾਨੇ ਹਨ।

ਤੇਰੇ ਪਾਸ ਐਸ਼ਵਰਜ, ਇਸਤ੍ਰੀ ਅਤੇ ਧਨ ਦਾ ਪਿਆਰ ਹੈ। ਨਾ ਆਵਣ ਵੇਲੇ ਕੋਈ ਸਾਥੀ ਸੀ ਨਾ ਜਾਣ ਵੇਲੇ ਹੋਵੇਗਾ। ਕੀ ਹੋਇਆ ਜੋ ਦਰਵਾਜ਼ੇ ਤੇ ਹਾਥੀ ਬੱਝੇ ਹੋਏ ਹਨ। ਲੰਕਾ ਦਾ ਕਿਲ੍ਹਾ ਸੋਨੇ ਦਾ ਸੀ। ਮੂਰਖ ਰਾਵਣ ਉਸ ਵਿਚੋਂ ਕੀ ਨਾਲ ਲੈ ਗਇਆ। ਕਬੀਰ ਜੀ ਕਹਿੰਦੇ ਹਨ ਈਸ਼ਵਰ ਦੇ ਗੁਣਾਂ ਦਾ ਵਿਚਾਰ ਕਰ ਲੈ, ਨਹੀਂ ਤਾਂ ਵੇਖ ਜਵਾਰੀ ਜੂਏ ਤੋਂ ਦੋਵੇਂ ਹੱਥ ਝਾੜ ਕੇ ਖਾਲੀ ਹੀ ਉਠਦਾ ਹੈ। (ਤੂੰ ਵੀ ਇਸ ਸੰਸਾਰ ਤੋਂ ਖਾਲੀ ਹੱਥ ਹੀ ਜਾਏਂਗਾ।)

ਇਹ ਦਰਸਾ ਕੇ ਕਿ ਸੰਸਾਰਿਕ ਵਸਤਾਂ ਜਿਨ੍ਹਾਂ ਨਾਲ ਤੂੰ ਪਿਆਰ ਕਰ ਰਹਿਆ ਹੈਂ ਅੰਤ ਤੇਰੇ ਨਾਲ ਨਹੀਂ ਜਾਣਗੀਆਂ, ਇਸ ਲਈ ਨਾਮ ਨੂੰ ਆਪਣੇ ਹਿਰਦੇ ਵਿਚ ਵਸਾ ਜੋ ਹਰ ਥਾਂ ਤੇਰਾ ਸਹਾਈ ਹੋਵੇਗਾ, ਕਬੀਰ ਜੀ ਉਨ੍ਹਾਂ ਸਾਧਨਾਂ ਪੁਰ ਰੋਸ਼ਨੀ ਪਾਉਂਦੇ ਹਨ ਜਿਨ੍ਹਾਂ ਰਾਹੀਂ ਹਿਰਦਾ ਨਾਮ ਵਲ ਝੁਕਦਾ ਹੈ ਅਤੇ ਜਿਨ੍ਹਾਂ ਰਾਹੀਂ ਰਾਮ ਨਾਮ ਨਾਲ ਪਿਆਰ ਵਧਦਾ ਤੇ ਪੱਕਾ ਹੁੰਦਾ ਹੈ। ਸਤਸੰਗ, ਸਾਧਸੰਗ ਇਹ ਪਰਮੁਖ ਸਾਧਨ ਹੈ।

ਜੋ ਜਨੁ ਪਰਮਿਤਿ ਪਰਮ ਨ ਜਾਨਾ। ਬਾਤਨ ਹੀ ਬੈਕੁੰਠ ਸਮਾਨਾ। ੧।
ਨਾ ਜਾਨਾ ਬੈਕੁੰਠ ਕਹਾ ਹੀ। ਜਾਨੁ ਜਾਨੁ ਸਭਿ ਕਹਹਿ ਤਹਾ ਹੀ। ੧।
ਰਹਾਉ

ਕਹਨ ਕਹਾਵਨ ਨਹੀਂ ਪਤੀਆਈ ਹੈ।
ਤਉ ਮਨੁ ਮਾਨੈ ਜਾਤੇ ਹਉਮੈ ਜਈ ਹੈ। ੨।
ਜਬ ਲਗੁ ਮਨਿ ਬੈਕੁੰਠ ਕੀ ਆਸ। ਤਬ ਲਗੁ ਹੋਇ ਨਹੀਂ ਚਰਨ ਨਿਵਾਸੁ
। ੩।
ਕਹੁ ਕਬੀਰ ਇਹ ਕਹੀਐ ਕਾਹਿ। ਸਾਧ ਸੰਗਤਿ ਬੈਕੁੰਠੈ ਆਹਿ। ੪। ੧੦।
(ਗਉੜੀ)

ਜਿਸ ਪੁਰਸ਼ ਨੇ ਯਥਾਰਥ ਗਿਆਨ ਪਰਮ (ਪਰਮੇਸ਼ਰ) ਦਾ ਪ੍ਰਾਪਤ ਨਹੀਂ ਕੀਤਾ

ਅਤੇ ਗੱਲਾਂ ਨਾਲ ਹੀ ਬੈਕੁੰਠ ਵਿਚ ਪੁਜਿਆ ਹੋਇਆ ਹੈ ਮੈਂ ਨਹੀਂ ਜਾਣਦਾ ਉਸ ਦਾ ਬੈਕੁੰਠ ਕਿੱਥੇ ਹੈ ਜਿੱਥੇ ਸਾਰੇ ਲੋਕ ਜਾਣਾ ਲੋਚਦੇ ਹਨ। ਗੱਲਾਂ ਬਾਤਾਂ ਨਾਲ ਮਨ ਨਹੀਂ ਪਤੀਜਦਾ। ਜਦੋਂ ਹਉਮੈਂ ਨਾਸ ਹੋ ਜਾਏ ਤਾਂ ਹੀ ਮਨ ਮੰਨਦਾ ਹੈ। (ਅਰਥਾਤ ਹਉਮੈ ਦਾ ਪੜਦਾ ਹਟਣ ਪੁਰ ਪਰਮ ਤੱਤ ਦਾ ਅਨੁਭਵ ਹੋ ਜਾਂਦਾ ਹੈ ਅਤੇ ਮਨ ਨੂੰ ਨਿਸ਼ਚਾ ਆ ਜਾਂਦਾ ਹੈ।) ਜਦ ਤੋੜੀ ਮਨ ਵਿਚ ਬੈਕੁੰਠ ਦੀ ਆਸ ਹੈ ਅਰਥਾਤ ਜਦ ਤੋੜੀ ਮਨ ਵਿਚ ਬੈਕੁੰਠ ਦੇ ਸੁੱਖਾਂ ਦਾ ਲਾਲਚ ਹੈ ਤਦ ਤੀਕ ਉਸ ਦੇ ਚਰਨਾਂ ਵਿਚ ਨਿਵਾਸ ਨਹੀਂ ਹੋਣਾ। ਕਬੀਰ ਜੀ ਕਹਿੰਦੇ ਹਨ ਕਿ ਇਹ ਗੱਲ ਕਿਸ ਤਰ੍ਹਾਂ ਦਸੀਏ ਕਿ ਸਾਧ ਸੰਗਤ ਵਿਚ ਹੀ ਬੈਕੁੰਠ ਹੈ। (ਜਿਨ੍ਹਾਂ ਦੇ ਮਨ ਸ਼ਾਂਤ ਅਤੇ ਲਿਵਲੀਨ ਹਨ ਉਹ ਬੈਕੁੰਠ ਵਾਸੀ ਹਨ।) ਸਤਸੰਗੀ ਪੁਰਸ਼ ਇਸ ਅਵਸਥਾ ਨੂੰ ਪੁਜੇ ਹੋਏ ਹਨ ਇਸ ਲਈ ਸਾਧ ਸੰਗਤ ਬੈਕੁੰਠ ਹੈ ਪਰ ਦੂਜਿਆਂ ਨੂੰ ਕਿਸ ਤਰ੍ਹਾਂ ਸਮਝਾਈਏ। ਜੇਹੀ ਸੰਗਤ ਉਵੇਹੀ ਰੰਗਤ। ਆਮ ਅਖਾਣ ਹੈ, ਖਰਬੂਜੇ ਨੂੰ ਵੇਖ ਕੇ ਖਰਬੂਜਾ ਰੰਗ ਫੜਦਾ ਹੈ।

ਕਬੀਰ ਮਨ ਪੰਖੀ ਭਇਓ ਉਡਿ ਉਡਿ ਦਹਦਿਸਿ ਜਾਇ।
ਜੋ ਜੈਸੀ ਸੰਗਤਿ ਮਿਲੈ ਸੋ ਤੈਸੋ ਫਲੁ ਖਾਇ। ੮੬। (ਸਲੋਕ)

ਇਸ ਲਈ ਆਪ ਉਨ੍ਹਾਂ ਦਾ ਸੰਗ ਕਰਨ ਲਈ ਉੱਦਮ ਵਿੰਦੇ ਹਨ ਜੋ ਨਾਮ ਵਿਚ ਲੀਨ ਹਨ।

ਜੋ ਜਨ ਲੇਹਿ ਖਸਮ ਕਾ ਨਾਉ। ਤਿਨਕੈ ਸਦ ਬਲਿਹਾਰੈ ਜਾਉ। ੧।
ਸੋ ਨਿਰਮਲੁ ਨਿਰਮਲ ਹਰਿ ਗੁਨ ਗਾਵੈ।
ਸੋ ਭਾਈ ਮੇਰੇ ਮਨਿ ਭਾਵੈ। ੧। ਰਹਾਉ।
ਜਿਹ ਘਟ ਰਾਮੁ ਰਹਿਆ ਭਰਪੂਰਿ। ਤਿਨਕੀ ਪਗ ਪੰਕਜ ਹਮ ਧੂਰਿ। ੨।
ਜਾਤਿ ਜੁਲਾਹਾ ਮਤਿ ਕਾ ਧੀਰੁ। ਸਹਜਿ ਸਹਜਿ ਗੁਣ ਰਮੈ ਕਬੀਰੁ।
। ੩। ੨੬। (ਗਉੜੀ)

ਮੈਂ ਉਨ੍ਹਾਂ ਤੋਂ ਸੌ ਵੇਰੀ ਕੁਰਬਾਨ ਜਾਂਦਾ ਹਾਂ ਜੋ ਆਪਣੇ ਮਾਲਿਕ ਦਾ ਨਾਮ ਲੈਂਦੇ ਹਨ। ਉਹ ਨਿਰਮਲ ਹੋ ਜਾਂਦਾ ਹੈ ਜੋ ਹਰੀ ਦੇ ਉੱਜਲ ਗੁਣ ਗਾਂਦਾ ਹੈ। ਉਹ ਰਾਮ ਜਨ ਮੇਰੇ ਮਨ ਨੂੰ ਚੰਗਾ ਲਗਦਾ ਹੈ, ਜਿਨ੍ਹਾਂ ਦੇ ਰਿਦੇ ਵਿਚ ਰਾਮ ਭਰਪੂਰ ਹੈ ਭਾਵ ਜੋ ਨਾਮ ਵਿਚ ਅਜੇਹੇ ਮਗਨ ਹਨ ਕਿ ਉਨ੍ਹਾਂ ਦਾ ਮਨ ਹੋਰ ਕਿਤੇ ਨਹੀਂ ਜਾਂਦਾ, ਉਨ੍ਹਾਂ ਦੇ ਚਰਨ ਕਮਲਾਂ ਦੀ ਅਸੀਂ ਧੂੜ ਹਾਂ। ਮੇਰੀ ਜਾਤ ਤਾਂ ਜੁਲਾਹਾ ਹੈ ਪਰ ਅਕਲੋਂ ਸਿਆਣਾ ਹਾਂ। ਹੁਣ ਹੌਲੀ ਹੌਲੀ ਕਬੀਰ ਰਾਮ ਦੇ ਗੁਣਾਂ ਵਿਚ ਰਮ ਰਹਿਆ ਹੈ।

ਸੰਗਤ ਵਿਚ ਸੁਭਾ ਬਦਲ ਜਾਂਦਾ ਹੈ। ਔਗੁਣ ਕਟੇ ਜਾਂਦੇ ਹਨ ਤੇ ਸ਼ੁਭ ਗੁਣ ਆ ਜਾਂਦੇ ਹਨ।

ਗੰਗਾ ਕੈ ਸੰਗਿ ਸਲਿਤਾ ਬਿਗਰੀ। ਸੋ ਸਲਿਤਾ ਗੰਗਾ ਹੋਇ ਨਿਬਰੀ। ੧।
ਬਿਗਰਿਓ ਕਬੀਰਾ ਰਾਮ ਦੁਹਾਈ।
ਸਾਚੁ ਭਇਓ ਅਨ ਕਤਹਿ ਨਾ ਜਾਈ। ੧। ਰਹਾਉ।
ਚੰਦਨ ਕੈ ਸੰਗਿ ਤਰਵਰ ਬਿਗਰਿਓ। ਸੋ ਤਰਵਰੁ ਚੰਦਨੁ ਹੋਇ ਨਿਬਰਿਓ।੨।

ਪਾਰਸ ਕੈ ਸੰਗਿ ਤਾਂਬਾ ਬਿਗਰਿਓ । ਸ ਤਾਂਬਾ ਕੰਚਨੁ ਹੋਇ ਨਿਬਰਿਓ ।੩।
ਸੰਤਨ ਸੰਗਿ ਕਬੀਰਾ ਬਿਗਰਿਓ । ਸੋ ਕਬੀਰੁ ਰਾਮੈ ਹੋਇ ਨਿਬਰਿਓ ।੪।੫।
(ਭੈਰਉ)

ਰਾਮ ਦੀ ਦੁਹਾਈ ਜੇ, ਕਬੀਰ ਵਿਗੜ ਗਇਆ ਹੈ। ਉਹ ਸੱਚ ਦਾ ਰੂਪ ਹੋ ਗਇਆ ਹੈ। ਹੁਣ ਹੋਰ ਕਿਸੇ ਪਾਸੇ ਨਹੀਂ ਜਾਂਦਾ। ਜਿਸ ਤਰ੍ਹਾਂ ਗੰਗਾ ਦੀ ਸੰਗਤ ਵਿਚ ਨਦੀ ਵਿਗੜੀ ਅਤੇ ਅੰਤ ਗੰਗਾ ਹੀ ਬਣ ਗਈ। ਚੰਦਨ ਦੀ ਸੰਗਤ ਵਿਚ ਬਿਰਛ ਵਿਗੜਿਆ ਪਰ ਉਹ ਚੰਦਨ ਹੀ ਬਣ ਗਇਆ। ਪਾਰਸ ਨਾਲ ਲਗ ਕੇ ਤਾਂਬਾ ਵਿਗੜ ਗਇਆ ਭਾਵ ਉਸ ਦਾ ਪਹਿਲਾ ਅਸਲਾ ਨ ਰਹਿਆ ਪਰ ਅੰਤ ਉਹ ਤਾਂਬਾ ਸੋਨਾ ਬਣ ਗਇਆ। ਸੰਤਾਂ ਦੀ ਸੰਗਤ ਵਿਚ ਕਬੀਰ ਵੀ ਤੁਸਾਡੇ ਕਹੇ ਮੁਜਬ ਖਰਾਬ ਹੋ ਗਇਆ ਹੈ ਪਰੰਤੂ ਅੰਤ ਉਹ ਕਬੀਰ ਰਾਮ ਦਾ ਹੋ ਗਇਆ ਹੈ।

ਪਰ ਖਸਲਤ ਉਨ੍ਹਾਂ ਦੀ ਬਦਲਦੀ ਹੈ ਜੋ ਅਪਣਤ ਤਿਆਗ ਦਿੰਦੇ ਹਨ।

ਕਬੀਰ ਚੰਦਨ ਦਾ ਬਿਰਵਾ ਭਲਾ ਬੇੜਿਓ ਢਾਕ ਪਲਾਸ।
ਓਇ ਭੀ ਚੰਦਨੁ ਹੋਇ ਰਹੇ ਬਸੇ ਜੁ ਚੰਦਨ ਪਾਸਿ। ੧੧।
(ਸਲੋਕ)

ਭਾਵੇਂ ਢਾਕ ਅਤੇ ਛਿਛਰੇ ਰੁਖ ਉਸ ਦੇ ਉਦਾਲੇ ਹਨ ਤਾਂ ਵੀ ਚੰਦਨ ਦਾ ਰੁਖ ਚੰਗਾ ਹੈ। ਕਿਉਂਜੁ ਜੋ ਰੁਖ ਉਸ ਦੇ ਨਾਲ ਉਗੇ ਹੋਏ ਹਨ ਉਹ ਵੀ ਚੰਦਨ ਹੋ ਜਾਣਗੇ।

ਕਬੀਰ ਬਾਂਸੁ ਬਡਾਈ ਬੂਡਿਆ ਇਉ ਮਤ ਡੂਬਹੁ ਕੋਇ।
ਚੰਦਨ ਕੈ ਨਿਕਟੇ ਬਸੈ ਬਾਂਸੁ ਸੁਗੰਧੁ ਨ ਹੋਇ। ੧੨।
(ਸਲੋਕ)

ਪਰ ਬਾਂਸ ਨੇ ਅਪਣਤ ਨਾ ਛਡੀ ਉਹ ਆਪਣੀ ਵਡਿਆਈ ਵਿਚ ਹੀ ਮਸਤ ਰਹਿਆ। ਭਾਈ ਤੁਸੀਂ ਇਸ ਤਰ੍ਹਾਂ ਅਹੰਕਾਰ ਵਿਚ ਨਾ ਡੁਬੇ ਰਹਣਾ। ਉਹ ਚੰਦਨ ਦੇ ਨੇੜੇ ਉਗਿਆ ਹੋਇਆ ਵੀ ਉਸ ਦੀ ਸੁਗੰਧ ਤੋਂ ਲਾਭ ਨਹੀਂ ਉਠਾਂਦਾ।

ਕਬੀਰ ਜੀ ਸੰਤਾਂ ਦੀ ਝੁਗੀ ਨੂੰ ਇਕ ਕੁਸਤੀ ਪੁਰਸ਼ ਦੇ ਗਰਾਂ ਨਾਲੋਂ ਚੰਗਾ ਸਮਝਦੇ ਹਨ।

ਕਬੀਰ ਸੰਤਨ ਕੀ ਝੁੰਗੀਆ ਭਲੀ ਭਠਿ ਕੁਸਤੀ ਗਾਉ।
ਆਗਿ ਲਗੈ ਤਿਹ ਧਉਲਹਰਿ ਜਿਹ ਨਾਹੀ ਹਰਿ ਕੋ ਨਾਉ। ੧੫।
(ਸਲੋਕ)

ਸੰਤਾਂ ਦੀ ਝੁੱਗੀ ਚੰਗੀ, ਕੂੜਿਆਰ ਦਾ ਗਰਾਂ (ਬਲਦੇ) ਭੱਠ ਵਰਦਾ ਹੈ। ਉਹ ਮਾੜੀਆਂ ਸੜ ਹੀ ਜਾਣ ਜਿਥੇ ਪਰਮਾਤਮਾ ਦਾ ਨਾਮ ਨਹੀਂ ਜਪਿਆ ਜਾਂਦਾ।

ਰੁਖਾ ਸੁਖਾ ਖਾਣ ਨੂੰ ਨਾ ਮਿਲੇ ਤਾਂ ਵੀ ਸੰਤਾਂ ਦੀ ਸੰਗਤ ਵਿਚ ਰਹੋ।

ਕਬੀਰ ਸਾਧੂ ਕੀ ਸੰਗਤਿ ਰਹਉ ਜਉ ਕੀ ਭੂਸੀ ਖਾਉ।
ਹੋਨਹਾਰੁ ਸੋ ਹੋਇ ਹੈ ਸਾਕਤ ਸੰਗਿ ਨ ਜਾਉ। ੯੯।
(ਸਲੋਕ)

ਸੰਤਾਂ ਦੀ ਸੰਗਤ ਵਿਚ ਰਹੇ ਭਾਵੇਂ ਖਾਣ ਨੂੰ ਜਵਾਂ ਦੇ ਛਿੱਲੜ ਹੀ ਮਿਲਣ। ਜੋ ਹੋਣਾ ਹੈ ਉਹ ਤਾਂ ਹੋ ਹੀ ਜਾਏਗਾ ਪਾਪੀਆਂ ਦੀ ਸੰਗਤ ਵਿਚ ਕਦੇ ਨਾ ਜਾਉ। ਕਿਉਂਕਿ :

ਕਬੀਰ ਸੰਗਤਿ ਸਾਧ ਕੀ ਦਿਨ ਦਿਨ ਦੂਨਾ ਹੇਤੁ।
ਸਾਕਤ ਕਾਰੀ ਕਾਂਬਰੀ ਧੋਇ ਹੋਇ ਨਾ ਸੇਤੁ। ੧੦੦।

(ਸਲੋਕ)

ਸਾਧ ਦੀ ਸੰਗਤ ਵਿਚ ਦਿਨੋ ਦਿਨ ਪਿਆਰ ਵਧ ਵਧ ਦੂਣਾ ਹੋਈ ਜਾਂਦਾ ਹੈ। ਪਰ ਪਾਪੀ ਤਾਂ ਕਾਲੀ ਕੰਬਲੀ ਵਾਂਗ ਹੈ ਜੋ ਧੋਤਿਆਂ ਚਿਟੀ ਨਹੀਂ ਹੁੰਦੀ।

ਕਬੀਰ ਜੀ ਮਨਮੁਖਾਂ ਦੀ ਸੰਗਤ ਤੋਂ ਹੋੜਦੇ ਵੀ ਹਨ।
ਕਬੀਰ ਸਾਕਤੁ ਐਸਾ ਹੈ ਜੈਸੇ ਲਸਨ ਕੀ ਖਾਨਿ।
ਕੋਨੇ ਬੈਠੇ ਖਾਈਐ ਪਰਗਟ ਹੋਇ ਨਿਦਾਨ। ੧੭।

(ਸਲੋਕ)

ਮਨੁਖ ਅਜੇਹਾ ਹੈ ਜਿਸ ਤਰ੍ਹਾਂ ਥੋਮ ਦਾ ਖਾਣਾ। ਕਿਸੇ ਗੁਠੇ ਬੈਠ ਕੇ ਪਏ ਖਾਈਏ ਅੰਤ ਉਸ ਦੀ ਬੂ ਦਸ ਦਿੰਦੀ ਹੈ ਕਿ ਇਸ ਨੇ ਥੋਮ ਖਾਧਾ ਹੈ। ਇਸੇ ਤਰ੍ਹਾਂ ਸਾਕਤਾਂ ਤੋਂ ਲਏ ਭੈੜੇ ਖਿਆਲ ਅੰਤ ਨਸ਼ਰ ਕਰ ਦਿੰਦੇ ਹਨ।

ਕਬੀਰ ਬੈਸਨਉ ਕੀ ਕੂਕਰਿ ਭਲੀ ਸਾਕਤ ਕੀ ਬੁਰੀ ਮਾਇ।
ਓਹੁ ਨਿਤ ਸੁਨੈ ਹਰਿ ਨਾਮੁ ਜਸੁ ਉਹ ਪਾਪ ਬਿਸਾਹਨ ਜਾਇ। ੫੨।

(ਸਲੋਕ)

ਭਗਤਾਂ ਦੀ ਕੁੱਤੀ ਚੰਗੀ ਪਰੰਤੂ ਪਾਪੀ ਮਾਂ ਵੀ ਭੈੜੀ। ਉਹ ਕੁੱਤੀ ਤਾਂ ਰੋਜ਼ ਹਰੀ ਦਾ ਜਸ ਸੁਣਦੀ ਹੈ ਪਰ ਜਾਂ ਰੋਜ਼ ਪਾਪ ਵਿਹਾਝਣ ਜਾਂਦੀ ਹੈ।

ਕਬੀਰ ਪਾਰ ਭਗਤਿ ਨ ਭਾਵਈ ਹਰਿ ਪੂਜਾ ਨ ਸੁਹਾਇ।
ਮਾਖੀ ਚੰਦਨੁ ਪਰਹਰੈ ਜਿਹ ਬਿਗੰਧ ਤਹ ਜਾਇ। ੬੮।

(ਸਲੋਕ)

ਮੱਖੀ ਨੂੰ ਚੰਦਨ ਦੀ ਸੁਗੰਧ ਨਹੀਂ ਸੁਖਾਂਦੀ ਜਿਥੇ ਗੰਦੀ ਬੋ ਹੋਵੇ ਉਥੇ ਹੀ ਜਾਂਦੀ ਹੈ। ਇਸੇ ਤਰ੍ਹਾਂ ਹੇ ਕਬੀਰ ਪਾਪੀ ਨੂੰ ਨਾ ਹੀ ਭਗਤੀ ਚੰਗੀ ਲਗਦੀ ਹੈ ਨਾ ਹਰੀ ਦੀ ਪੂਜਾ।

ਕਬੀਰ ਮਾਰੀ ਮਰਉ ਕੁਸੰਗ ਦੀ ਕੇਲੇ ਨਿਕਟਿ ਜੁ ਬੇਰਿ।
ਉਹ ਝੂਲੇ ਉਹ ਚੀਰੀਐ ਸਾਕਤ ਸੰਗੁ ਨ ਹੇਰਿ। ੮੮।

(ਸਲੋਕ)

ਮਨਮੁਖ ਭੈੜੀਆਂ ਗੱਲਾਂ ਕਰ ਕੇ ਪ੍ਰਸੰਨ ਹੁੰਦੇ ਹਨ। ਇਸ ਤਰ੍ਹਾਂ ਬੇਰੀ ਝੁਲਦੀ ਹੈ ਅਤੇ ਨਿਕਟ ਵਰਤੀ ਕੇਲੇ ਦੇ ਪੱਤਰ ਚੀਰੇ ਜਾਂਦੇ ਹਨ ਜਿਸ ਤਰ੍ਹਾਂ ਪਾਪੀਆਂ ਦੀਆਂ ਗੱਲਾਂ ਜਿਗਿਅਸੂਆਂ ਦੇ ਮਨਾਂ ਨੂੰ ਚੀਰਦੀਆਂ ਭਾਵ ਭੈੜਾ ਅਸਰ ਪਾ ਕੇ ਬੁਰਾਈ ਵਲ ਲੈ ਜਾਂਦੀਆਂ ਹਨ। ਕਬੀਰ ਜੀ ਕਹਿੰਦੇ ਹਨ ਕੁਸੰਗਤ ਵਿਚ ਬੈਠਣ ਵਾਲੇ ਇਸੇ ਤਰ੍ਹਾਂ ਹੀ ਮਾਰੇ ਜਾਂਦੇ ਹਨ।

ਕਬੀਰ ਸੰਗਤਿ ਕਰੀਐ ਸਾਧ ਕੀ ਅੰਤਿ ਕਰੈ ਨਿਰਬਾਹੁ ।
ਸਾਕਤ ਸੰਗ ਨ ਕੀਜੀਐ ਜਾਤੇ ਹੋਇ ਬਿਨਾਹੁ । ੯੩ ।

(ਸਲੋਕ)

ਸਾਧੂ ਦੀ ਸੰਗਤ ਕਰੋ । ਓਹ ਅੰਤ ਤੀਕ ਨਿਭਦੀ ਹੈ । ਮਨਮੁਖ ਦਾ ਸੰਗ ਨ ਕਰੋ ਜਿਸ ਰਾਹੀਂ ਨਾਸ ਹੁੰਦਾ ਹੈ ।

ਕਬੀਰ ਸਾਕਤ ਸੰਗੁ ਨ ਕੀਜੀਐ ਦੂਰਹੁ ਜਾਈਐ ਭਾਗਿ ।
ਬਾਸਨੁ ਕਾਰੋ ਪਰਸੀਐ ਤਉ ਕਛੁ ਲਾਗੈ ਦਾਗੁ । ੧੩੧ ।

(ਸਲੋਕ)

ਕਬੀਰ ਜੀ ਉਪਦੇਸ਼ ਕਰਦੇ ਹਨ ਭਾਈ ਮਨਮੁਖਾਂ ਦਾ ਸੰਗ ਨਹੀਂ ਕਰਨਾ ਚਾਹੀਦਾ । ਦੂਰੋਂ ਹੀ ਨੱਠ ਜਾਣਾ ਉਚਿਤ ਹੈ । ਕਾਲੇ ਭਾਂਡੇ ਨੂੰ ਛੋਹਿਆਂ ਥੋੜਾ ਬਹੁਤ ਤਾਂ ਦਾਗ ਲਗ ਹੀ ਜਾਂਦਾ ਹੈ ।

ਪਰ ਇਹ ਸਾਧੂ ਦਾ ਸੰਗ ਭਾਗਾਂ ਨਾਲ ਪ੍ਰਾਪਤ ਹੁੰਦਾ ਹੈ ।

ਕਬੀਰ ਸਾਧੂ ਸੰਗੁ ਪਰਾਪਤੀ ਲਿਖਿਆ ਹੋਇ ਲਿਲਾਟ ।
ਮੁਕਤਿ ਪਦਾਰਥੁ ਪਾਈਐ ਠਾਕ ਨ ਅਵਘਟ ਘਾਟਿ । ੨੩੧ ।

ਜੇ ਮੱਥੇ ਤੇ ਲੇਖ ਲਿਖੇ ਹੋਣ ਤਾਂ ਸਾਧੂ ਦੇ ਸੰਗ ਦੀ ਪ੍ਰਾਪਤੀ ਹੁੰਦੀ ਹੈ । ਫਿਰ ਮੁਕਤ ਰੂਪ ਪਦਾਰਥ ਮਿਲ ਜਾਂਦਾ ਹੈ ਅਤੇ ਔਖੇ ਰਸਤੇ ਵਿਚ ਕੋਈ ਰੋਕ ਨਹੀਂ ਰਹਿੰਦੀ ।

ਕਬੀਰ ਏਕ ਘੜੀ ਆਧੀ ਘੜੀ ਆਧੀ ਹੂੰ ਤੇ ਆਧ ।
ਭਗਤਨ ਸੇਤੀ ਗੋਸਟੇ ਜੋ ਕੀਨੇ ਸੋ ਲਾਧ । ੨੩੨ ।

(ਸਲੋਕ)

ਕਬੀਰ ਜੀ ਆਖਦੇ ਹਨ ਭਗਤਾਂ ਨਾਲ ਗੱਲ ਬਾਤ ਭਾਵੇਂ ਇਕ ਘੜੀ ਲਈ ਹੋਵੇ । ਭਾਵੇਂ ਅੱਧੀ ਘੜੀ ਲਈ ਨਹੀਂ ਅੱਧੀ ਤੋਂ ਅੱਧੀ ਲਈ ਵੀ ਹੋਵੇ ਜਿਤਨਾ ਚਿਰ ਵੀ ਹੋਵੇ ਉਹ ਲਾਭ ਹੀ ਲਾਭ ਹੈ ।

ਉਹ ਪੁਰਸ਼ ਜੋ ਆਪ ਭੈੜੇ ਪਾਸੇ ਪਏ ਹੋਏ ਹਨ ਉਹ ਦੂਜਿਆਂ ਨੂੰ ਨਾਲ ਹੀ ਗਾਲਦੇ ਹਨ । ਉਨ੍ਹਾਂ ਤੋਂ ਡਰਦੇ ਹੀ ਰਹਿਣਾ ਚਾਹੀਦਾ ਹੈ ।

ਹਰਿ ਜਸੁ ਸੁਨਹਿ ਨ ਹਰਿ ਗੁਨ ਗਾਵਹਿ ।
ਬਾਤਨ ਹੀ ਅਸਮਾਨ ਗਿਰਾਵਹਿ । ੧ ।
ਐਸੇ ਲੋਗਨ ਸਿਉ ਕਿਆ ਕਹੀਐ ।
ਜੋ ਪ੍ਰਭੁ ਕੀਏ ਭਗਤ ਤੇ ਬਾਹਜ ਤਿਨਤੇ ਸਦਾ ਡਰਾਨੇ ਰਹੀਐ ।੧। ਰਹਾਉ ।
ਆਪ ਨ ਦੇਹਿ ਚੁਰੂ ਭਰਿ ਪਾਨੀ । ਤਿਹ ਨਿੰਦਹਿ ਜਹ ਗੰਗਾ ਆਨੀ । ੨ ।
ਬੈਠਤ ਉਠਤ ਕੁਟਲਤਾ ਚਾਲਹਿ । ਆਪ ਗਏ ਅਉਰਨ ਹੂ ਘਾਲਹਿ । ੩ ।
ਛਾਡਿ ਕੁਚਰਚਾ ਆਨ ਨ ਜਾਨਹਿ । ਬ੍ਰਹਮਾ ਹੂੰ ਕੋ ਕਹਿਓ ਨ ਮਾਨਹਿ । ੪ ।
ਆਪੁ ਗਏ ਅਉਰਨ ਹੂ ਖੋਵਹਿ । ਆਗਿ ਲਗਾਇ ਮੰਦਰ ਮੈ ਸੋਵਹਿ । ੫ ।
ਅਵਰਨ ਹਸਤ ਆਪਿ ਹਹਿ ਕਾਨੇ ।

ਤਿਨ ਕਉ ਦੇਖਿ ਕਬੀਰ ਲਜਾਨੇ । ੬ । ੧ । ੪੪ ।

(ਗਉੜੀ ਚੇਤੀ)

ਨਾ ਹਰੀ ਦਾ ਜਸ ਸੁਣਦੇ ਹਨ, ਨਾ ਹਰੀ ਦੇ ਗੁਣ ਗਾਉਂਦੇ ਹਨ। ਗੱਲਾਂ ਨਾਲ ਹੀ ਆਕਾਸ਼ ਨੂੰ ਡੇਗਦੇ ਹਨ। ਅਜੇਹੇ ਲੋਕਾਂ ਨੂੰ ਕੀ ਆਖੀਏ । ਜਿਨ੍ਹਾਂ ਨੂੰ ਹਰੀ ਨੇ ਭਗਤੀ ਤੋਂ ਵਿਰਵਾ ਰਖਿਆ ਹੈ ਉਨ੍ਹਾਂ ਤੋਂ ਸਦਾ ਡਰਦੇ ਰਹਿਣਾ ਚਾਹੀਦਾ ਹੈ। ਆਪ ਤਾਂ ਕਿਸੇ ਨੂੰ ਚੁਲੀ ਭਰ ਪਾਣੀ ਵੀ ਨਹੀਂ ਦਿੰਦੇ । ਨਿੰਦਾ ਉਸ ਦੀ ਕਰਦੇ ਹਨ ਜਿਸ (ਭਗੀਰਥ) ਨੇ ਗੰਗਾ (ਸਵਰਗ) ਤੋਂ ਲਿਆਂਦੀ। ਉਠਦੇ ਬੈਠਦੇ ਟੇਢੀਆਂ ਚਾਲਾਂ ਹੀ ਚਲਦੇ ਹਨ। ਆਪ ਤਾਂ ਗਏ ਗੁਜ਼ਰੇ ਹਨ ਹੋਰਨਾਂ ਦਾ ਵੀ ਨਾਸ ਕਰ ਰਹੇ ਹਨ। ਖੋਟੀ ਚਰਚਾ ਤੋਂ ਬਿਨਾਂ ਹੋਰ ਕੁਝ ਵੀ ਨਹੀਂ ਜਾਣਦੇ। ਬ੍ਰਹਮਾ ਦਾ ਵੀ ਆਖਾ ਨਹੀਂ ਮੰਨਦੇ। ਆਪ ਤਾਂ ਚੌੜ ਹੋਏ ਹਰ ਹੋਰਨਾਂ ਨੂੰ ਵੀ ਖਰਾਬ ਕਰਦੇ ਹਨ। ਘਰ ਨੂੰ ਅੱਗ ਲਾ ਕੇ ਉਸ ਵਿਚ ਸੌਂਦੇ ਹਨ। ਹੋਰਨਾਂ ਨਾਲ ਠੱਠੇ ਕਰਦੇ ਹਨ ਪਰ ਆਪ ਕਾਣੇ ਹਨ। ਅਜੇਹੇ ਮਨਮੁਖਾਂ ਨੂੰ ਵੇਖ ਕੇ ਕਬੀਰ ਨੂੰ ਸ਼ਰਮ ਆ ਗਈ ।

ਅੱਗੇ ਤੁਰਨ ਤੋਂ ਪਹਿਲੋਂ ਕੁਝ ਤੱਥ ਕਬੀਰ ਦੇ ਮੱਤ ਸੰਬੰਧੀ ਜੋ ਨਵੀਂ ਖੋਜ ਨੇ ਦ੍ਰਿਸ਼ਟੀ ਗੋਚਰ ਕੀਤੇ ਹਨ ਉਨ੍ਹਾਂ ਪੁਰ ਵਿਚਾਰ ਕਰਨੀ ਆਵੱਸ਼ਕ ਹੈ। ਪ੍ਰੋਫ਼ੈਸਰ ਦ੍ਵਿਵੇਦੀ ਦੇ ਕਥਨ ਅਨੁਸਾਰ ਕਬੀਰ ਜੀ ਪੁਰ ਪਹਿਲਾ ਅਸਰ ਨਾਥ ਪੰਥ ਦਾ ਪਾਇਆ ਹੈ। ਪ੍ਰੋਫ਼ੈਸਰ ਸਾਹਿਬ ਆਪਣੀ ਪੁਸਤਕ 'ਕਬੀਰ' ਦੇ ਪੰਨਾ 151 ਪੁਰ ਲਿਖਦੇ ਹਨ। 'ਕਬੀਰ ਦਾਸ ਯੋਗ ਮਾਰਗ ਵਲ ਝੁਕੇ ਹੋਏ ਸਨ। ਮਗਰੋਂ ਉਨ੍ਹਾਂ ਦਾ ਸਮਾਗਮ ਰਾਮਾਨੰਦ ਨਾਲ ਹੋਇਆ। ਇਹ ਗੱਲ ਕੋਈ ਅਸੰਭਵ ਨਹੀਂ ਕਿ ਰਾਮਾਨੰਦ ਦੇ ਪ੍ਰਭਾਵ ਵਿਚ ਆਉਣ ਤੋਂ ਪਹਿਲੇ ਅਜੇਹੇ ਬਹੁਤ ਸਾਰੇ ਪਦ ਲਿਖੇ ਜਿਨ੍ਹਾਂ ਵਿਚ ਯੋਗ ਸੰਪ੍ਰਦਾ ਤੋਂ ਪਰੰਪਰਾ-ਪ੍ਰਾਪਤ ਅੱਖੜਤਾ ਹੋਵੇ। ਕਬੀਰ ਵਰਗਾ ਫੱਕੜ ਜਿਸ ਚੀਜ਼ ਨੂੰ ਗਲਤ ਸਮਝੇਗਾ ਉਸ ਨਾਲ ਇਸ ਲਈ ਅਨੰਤ ਸਮੇਂ ਤੀਕ ਨਹੀਂ ਚਮੜਿਆ ਰਹੇਗਾ ਕਿ ਉਹ ਕੁਲ-ਪਰੰਪਰਾ ਤੋਂ ਆਈ ਹੈ।...ਸੋ ਜਿਸ ਦਿਨ ਤੋਂ ਮਹਾ ਗੁਰੂ ਰਾਮਾਨੰਦ ਨੇ ਕਬੀਰ ਨੂੰ ਭਗਤੀ ਰੂਪੀ ਰਸਾਇਣ ਦਿੱਤੀ ਉਸ ਦਿਨ ਤੋਂ ਉਨ੍ਹਾਂ ਸਹਜ ਸਮਾਧੀ ਦਾ ਉਪਦੇਸ਼ ਲਇਆ ਅਤੇ ਅੱਖਾਂ ਮੀਟਣ ਅਤੇ ਕੰਨ ਬੰਦ ਕਰਨ ਦੇ ਟੰਟੇ ਨੂੰ ਨਮਸਕਾਰ ਕਰ ਦਿੱਤੀ ਅਤੇ ਮੁਦ੍ਰਾ ਅਤੇ ਆਸਨ ਦੀ ਗੁਲਾਮੀ ਨੂੰ ਸਲਾਮ ਕਰ ਦਿੱਤਾ। ਉਨ੍ਹਾਂ ਦਾ ਤੁਰਨਾ ਹੀ ਪਰਿਕਰਮਾ ਹੋ ਗਇਆ, ਕੰਮ ਕਾਜ ਹੀ ਸੇਵਾ ਹੋ ਗਏ, ਬੋਲਣਾ ਹੀ ਨਾਮ-ਜਪ ਹੋ ਗਇਆ। ਸੌਣਾ ਹੀ ਪ੍ਰਣਾਮ ਬਣ ਗਇਆ ਅਤੇ ਖਾਣ ਪੀਣ ਨੇ ਹੀ ਪੂਜਾ ਦੀ ਥਾਂ ਲੈ ਲਈ। ਹਠ ਯੋਗ ਦੇ ਟੰਟੇ ਦੂਰ ਹੋ ਗਏ। ਖੁਲ੍ਹੀਆਂ ਅੱਖਾਂ ਨਾਲ ਹੀ ਉਨ੍ਹਾਂ ਭਗਵਾਨ ਦੇ ਮਿੱਠੇ ਨਸ਼ਿਆਣ ਵਾਲੇ ਰੂਪ ਨੂੰ ਵੇਖਿਆ। ਖੁਲ੍ਹੇ ਕੰਨਾ ਦੁਆਰਾ ਹੀ ਅਨਹਦ ਨਾਦ ਸੁਣਿਆ। ਉਠਦੇ ਬੈਠਦੇ ਹਰ ਸਮੇਂ ਸਮਾਧੀ ਦਾ ਅਨੰਦ ਪ੍ਰਾਪਤ ਕੀਤਾ ਅਤੇ ਅਤਿਅੰਤ ਹੁਲਾਸ ਦੇ ਜੋਸ਼ ਵਿਚ ਫਰਮਾਇਆ :

ਸਾਧੋ ਸਹਜ ਸਮਾਧਿ ਭਲੀ ।
ਗੁਰੁ-ਪ੍ਰਤਾਪ ਜਾ ਦਿਨ ਤੇ ਉਪਜੀ, ਦਿਨ ਦਿਨ ਅਧਿਕ ਚਲੀ ।
ਜਹੰ ਜਹੰ ਡੋਲੋਂ ਸੋਈ ਪਰਿਕਰਮਾ, ਜੋ ਕੁਝ ਕਰੋ ਸੋ ਸੇਵਾ ।

ਜਬ ਸੋਵੋਂ ਤਬ ਕਰੋਂ ਦੰਡਵਤ, ਪੂਜੋ ਔਰ ਨ ਦੇਵਾ ।
ਕਹੋ ਸੋ ਨਾਮ ਸੁਨੋ ਸੁਮਿਗ ਖਾਂਵ-ਪਿਯੋ ਸੋ ਪੂਜਾ ।
ਗਿਰਹ-ਉਜਾੜ ਏਕ-ਸਮ ਲੇਖੋਂ ਭਾਵ ਨ ਰਾਖੋਂ ਦੂਜਾ ।
ਆਖ ਨ ਮੂੰਦੋਂ ਕਾਨ ਨ ਰੂੰਧੋਂ, ਤਨਕ ਕਸ਼ਟ ਨਹਿੰ ਧਾਰੋ ।
ਖੁਲੇ ਨੈਨ ਪਹਿਚਾਨੋਂ ਹੰਸਿ ਹੰਸਿ ਸੁੰਦਰ ਰੂਪ ਨਿਹਾਰੋ ।
ਸਬਦ ਨਿਰੰਤਰ ਸੇ ਮਨ ਲਾਗਾ ਮਲਿਨ ਵਾਸਨਾ ਤਯਾਗੀ ।
ਉਠਤ-ਬੈਠਤ ਕਬਹੂੰ ਨ ਛੂਟੇ, ਐਸੀ ਤਾਰੀ ਲਾਗੀ ।
ਕਹ ਕਬੀਰ ਯਹ ਉਨਮਨਿ-ਰਹਨੀ ਸੋ ਪਰਗਟ ਕਰ ਭਾਈ ।
ਦੁਖ-ਸੁਖ ਸੇ ਕੋਈ ਪਰੇ ਪਰਮਪਦ, ਤੇਹਿ ਪਦ ਰਹਾ ਸਮਾਈ ।

(ਸ਼ਬਦਾ, ਸ਼ਬਦ ੩੦)

ਧੰਨ ਹੈ ਉਹ ਗੁਰੂ, ਉਹ ਸਚ ਮੁਚ ਉਸ ਭ੍ਰਿੰਗੀ ਵਰਗੇ ਹਨ ਜੋ ਲਗਾਤਾਰ ਧਿਆਨ ਦਾ ਅਭਿਆਸ ਕਰਾਕੇ ਕੀੜੀ ਨੂੰ ਵੀ ਭ੍ਰਿੰਗੀ ਬਣਾ ਦਿੰਦੀ ਹੈ। ਕੀੜਾ ਭ੍ਰਿੰਗੀ ਬਣ ਗਇਆ । ਨਵੇਂ ਪਰ ਫੁਟ ਪਏ, ਨਵੇਂ ਰੰਗ ਵਿਚ ਰੰਗਿਆ ਗਇਆ, ਨਵੀਂ ਸ਼ਕਤੀ ਆ ਫੁਰੀ। ਉਨ੍ਹਾਂ ਜਾਤੀ ਨਹੀਂ ਦੇਖੀ ਕੁਝ ਨਹੀਂ ਵਿਚਾਰੀ । ਆਪਣੇ ਆਪ ਵਿਚ ਮਿਲਾ ਲਇਆ । ਨਾਲੇ ਦਾ ਪਾਣੀ ਗੰਗਾ ਵਿਚ ਜਾ ਕੇ ਗੰਗਾ ਹੋ ਜਾਂਦਾ ਹੈ। ਕਬੀਰ ਗੁਰੂ ਨਾਲ ਮਿਲਕੇ ਤਦ ਰੂਪ ਹੋ ਗਏ। ਧੰਨ ਹੋ ਗੁਰੂ ਜੀ, ਤੁਸਾਂ ਚੰਚਲ ਮਨ ਨੂੰ ਪਿੰਗਲਾ ਬਣਾ ਦਿੱਤਾ। ਤੱਤ੍ਰ ਵਿਚ ਤਤ੍ਰਾਤੀਤ ਨੂੰ ਵਿਖਾ ਦਿੱਤਾ। ਬੰਧਨ ਖੋਲ੍ਹ ਦਿੱਤੇ। ਅਗੰਮ ਤੀਕ ਪੁਚਾ ਦਿੱਤਾ। ਕੇਵਲ ਇਕੋ ਹੀ ਪ੍ਰੇਮ ਦਾ ਪ੍ਰਸੰਗ ਤੁਸਾਂ ਸਿਖਾਇਆ। ਪਰ ਕੇਹਾ ਅਚਰਜ ਹੈ ਕਿ ਇਸ ਪ੍ਰੇਮ-ਮੇਘ ਦੀ ਬਰਖਾ ਨਾਲ ਇਹ ਸਾਰਾ ਸਰੀਰ ਭਿਜ ਗਇਆ। ਰਸ ਭਿੰਨੀ ਆਤਮਾ ਵਿਚ ਭਗਤੀ ਦਾ ਅੰਗੂਰ ਲਹ ਲਹ ਕਰਨ ਲਗ ਪਇਆ ।

ਕਬੀਰ ਬਾਦਲ ਪ੍ਰੇਮ ਕਾ, ਹਮ ਪਰਿ ਬਰਸਯਾ ਆਇ ।
ਅੰਤਰਿ ਭੀਗੀ ਆਤਮਾ ਹਰੀ ਭਈ ਬਨਰਾਇ ।
ਪੂਰੇ ਸੂੰ ਪਰਚਾ ਭਯਾ, ਸਬ ਦੁਖ ਮੇਲਯਾ ਦੂਰਿ ।
ਨਿਰਮਲ ਕੀਨ੍ਹੀ ਆਤਮਾ, ਤਾਥੈ ਸਦਾ ਹਜੂਰਿ ।

(ਕ. ਗ੍ਰੰਥ. ਪਦ ੪)

ਅਸੀਂ ਅੱਗੇ ਲਿਖ ਚੁਕੇ ਹਾਂ ਕਿ ਭਗਤੀ ਉਪਦੇਸ਼ ਭਾਵੇਂ ਕਬੀਰ ਜੀ ਨੇ ਰਾਮਾਨੰਦ ਜੀ ਤੋਂ ਲਇਆ ਹੋਵੇ ਗੁਰੂ ਧਾਰਕੇ ਜਾਂ ਉਨ੍ਹਾਂ ਦੇ ਉਪਦੇਸ਼ਾਂ ਨੂੰ ਵਿਚਾਰ ਕੇ ਉਹ ਇਧਰ ਆਏ ਜਾਂ ਜਿਸ ਤਰ੍ਹਾਂ ਡਾ. ਮੋਹਨ ਸਿੰਘ ਨੇ ਲਿਖਿਆ ਹੈ ਉਨ੍ਹਾਂ ਦੇ ਵਿਚਾਰ ਸੁਤੰਤ੍ਰ ਸਨ, ਇਹ ਸਪੱਸ਼ਟ ਹੈ ਕਿ ਕਬੀਰ ਜੀ ਦਾ ਮਿਸ਼ਨ ਰਾਮਾਨੰਦ ਜੀ ਤੋਂ ਬਹੁਤ ਭਿੰਨ ਸੀ। ਬਹੁਤੇ ਦ੍ਰਿਸ਼ਟੀਕੋਣਾਂ ਦੀ ਨੀਂਹ ਨਾਥ ਪੰਥੀ ਪਰਚਾਰ ਸੀ। ਰਾਮਾਨੰਦ ਜੀ ਤਾਂ ਮੁਸਲਮਾਨ ਦਾ ਦਰਸ਼ਨ ਕਰਨਾ ਵੀ ਠੀਕ ਨਹੀਂ ਸਨ ਸਮਝਦੇ ਪਰੰਤੂ ਕਬੀਰ ਜੀ ਨਾਥ ਪੰਥੀਆਂ ਵਾਂਗ ਹਿੰਦੂ ਮੁਸਲਮਾਨ ਦੋਹਾਂ ਨੂੰ ਆਪਣੇ ਸ਼ਿਸ਼ ਬਣਾਂਦੇ ਸਨ ਅਤੇ ਹੁਣ ਤੀਕ ਕਬੀਰ ਪੰਥੀਆਂ ਵਿਚ ਇਹ ਪਰੰਪਰਾ ਜਾਰੀ ਹੈ। ਪ੍ਰੋਫੈਸਰ ਦ੍ਵਿਵੇਦੀ ਆਪਣੀ ਪੁਸਤਕ 'ਕਬੀਰ ਦੇ ਪੰਨਾ

30 ਤੋਂ 34 ਤੀਕ ਲਿਖਦੇ ਹਨ :

"ਹੁਣ ਵੇਖਣਾ ਚਾਹੀਦਾ ਹੈ ਕਿ ਇਸ ਨਾਥ ਪੰਥੀ ਅਵਧੂਤ ਦਾ ਮਤ ਕੀ ਸੀ ਅਤੇ ਕਬੀਰ ਦਾਸ ਪੁਰ ਉਸ ਦਾ ਕੁਝ ਪ੍ਰਭਾਵ ਪਇਆ ਸੀ ਕਿ ਨਹੀਂ ।"

ਗੋਰਖ ਨਾਥ ਦੇ ਯੋਗ ਮਾਰਗ ਵਿਚ ਗੁਰੂ ਦੀ ਮਹਿਮਾ ਬਹੁਤ ਗਾਵੀਂ ਗਈ ਹੈ । ਗੁਰੂ ਹੀ ਸਾਰੇ ਕਲਿਆਨਕਾਰੀ ਉਪਾਵਾਂ ਦਾ ਮੂਲ ਹੈ ਅਤੇ ਨਿਰਾ ਅਵਧੂਤ ਹੀ ਗੁਰੂ ਪਦ ਦਾ ਅਧਿਕਾਰੀ ਹੋ ਸਕਦਾ ਹੈ । ਉਹ ਅਵਧੂਤ ਜਿਸ ਦੇ ਵਾਕ ਵਾਕ ਵਿਚ ਵੇਦ ਨਿਵਾਸ ਕਰਦੇ ਹਨ, ਕਦਮ ਕਦਮ ਵਿਚ ਤੀਰਥ ਵਸਦੇ ਹਨ । ਹਰ ਇਕ ਦ੍ਰਿਸ਼ਟੀ ਵਿਚ ਕੈਵਲਯ ਜਾਂ ਮੋਖ ਵਿਰਾਜਮਾਨ ਹੁੰਦਾ ਹੈ । ਜਿਸ ਦੇ ਇਕ ਹੱਥ ਵਿਚ ਤਿਆਗ ਹੈ ਅਤੇ ਦੂਜੇ ਵਿਚ ਭੋਗ ਅਤੇ ਫਿਰ ਵੀ ਜੋ ਤਿਆਗ ਅਤੇ ਭੋਗ ਦੋਹਾਂ ਤੋਂ ਅਲੇਪ ਹੈ ਅਤੇ ਜਿਸ ਤਰ੍ਹਾਂ ਸੂਤ ਸੰਹਤਾਂ ਵਿਚ ਕਹਿਆ ਗਇਆ ਉਹ ਵਰਣ ਆਸ਼੍ਰਮ ਤੋਂ ਪਰੇ ਹੈ ਅਤੇ ਸਾਰੇ ਗੁਰੂਆਂ ਦਾ ਸਾਖਿਆਤ ਗੁਰੂ ਹੈ, ਨਾ ਉਸ ਕੋਲੋਂ ਕੋਈ ਵੱਡਾ ਹੈ ਨਾ ਉਸ ਦੇ ਬਰਾਬਰ । ਇਸ ਪ੍ਰਕਾਰ ਦੇ ਪਖਪਾਤ ਤੋਂ ਮੁਕਤ ਯੋਗੇਸ਼ਵਰ ਨੂੰ ਹੀ 'ਨਾਥ ਪਦ' ਦੀ ਪ੍ਰਾਪਤੀ ਹੁੰਦੀ ਹੈ ।

ਪਖਪਾਤ ਰਹਿਤ ਤੋਂ ਮਤਲਬ ਬ੍ਰਾਹਮਣੀ ਮਤ ਦੇ ਆਸ਼੍ਰਮ ਅਭਿਮਾਨ ਤੋਂ ਰਹਿਤ ਹੋਣ ਤੋਂ ਹੈ । ਗੀਤਾ ਵਿਚ ਭਗਵਾਨ ਨੇ ਆਖਿਆ ਹੈ ਕਿ ਮੈਂ ਗੁਣ ਕਰਮ ਵਿਭਾਗ ਤੋਂ ਵਰਣ ਸਾਜੇ ਹਨ । ਇਸ ਪੁਰ ਗੋਰਖ ਪੰਥੀਆਂ ਦਾ ਕਥਨ ਹੈ ਕਿ ਸਭੀ ਵਰਣ ਗੁਣ ਮੂਲਕ ਹੋਏ ਅਤੇ ਅਭਿਮਾਨ ਦੇ ਰਹਿੰਦਿਆਂ ਹੋਇਆਂ ਬ੍ਰਹਮ ਪ੍ਰਾਪਤੀ ਅਸੰਭਵ ਹੈ । ਆਸ਼੍ਰਮਾਂ ਨੂੰ ਵੀ ਇਹ ਲੋਕ ਗੁਣ ਮੂਲਕ ਹੀ ਮੰਨਦੇ ਹਨ । ਇਸ ਲਈ ਆਸ਼੍ਰਮ ਅਭਿਮਾਨ ਨੂੰ ਵੀ ਮੁਕਤੀ ਵਿਚ ਰੋਕ ਪਾਊ ਮੰਨਦੇ ਹਨ । ਇਸ ਪ੍ਰਕਾਰ ਗੁਣਮਯ ਵਰਣ ਅਤੇ ਗੁਣਮਯ ਆਸ਼੍ਰਮ ਦਾ ਅਭਿਮਾਨ ਰਖਣ ਵਾਲੇ ਨੂੰ ਵੀ ਗੁਰੂ ਨਹੀਂ ਬਣਾਇਆ ਜਾ ਸਕਦਾ । ਅਜੇਹੇ ਨਾਲ ਗੁਰੂ-ਸ਼ਿਸ਼ ਸੰਬੰਧ ਇਸੇ ਤਰ੍ਹਾਂ ਦਾ ਹੈ ਜਿਸ ਤਰ੍ਹਾਂ ਦੋ ਇਸਤ੍ਰੀਆਂ ਦੇ ਸੰਬੰਧ ਤੋਂ ਪੁੱਤਰ ਪ੍ਰਾਪਤੀ ਦਾ ਆਸ (ਗੋ. ਸਿ. ਪੰਨਾ 2-3) । ਇਸ ਅਵਧੂਤ ਦਾ ਪਰਮ ਪੁਰਸ਼ਾਰਥ ਮੁਕਤੀ ਹੀ ਹੈ । ਪਰ ਇਹ ਦ੍ਵੈਤ ਅਤੇ ਅਦ੍ਵੈਤ ਦੇ ਦ੍ਵੰਦ ਤੋਂ ਅਤੀਤ ਹੈ । ਅਵਧੂਤ ਗੀਤਾ ਵਿਚ ਕਹਿਆ ਗਇਆ ਹੈ ਕਿ ਕੁਝ ਲੋਕ ਅਦ੍ਵੈਤ ਨੂੰ ਚਾਹੁੰਦੇ ਹਨ ਅਤੇ ਕੁਝ ਦ੍ਵੈਵ ਨੂੰ-ਪਰ ਇਨ੍ਹਾਂ ਦੋਨਾਂ ਤੋਂ ਪਰ੍ਹੇ-ਦ੍ਵੈਤਾ ਦ੍ਵੈਤ-ਵਿਲਖੱਦ ਤੱਤ੍ਵ ਨੂੰ ਕੋਈ ਨਹੀਂ ਜਾਣਦਾ ਇਹ ਸਮ-ਤਤ੍ਵ ਅਖਵਾਂਦਾ ਹੈ ਜੇਕਰ ਸਰਵਗਤ ਦੇਵ ਥਿਰ, ਪੂਰਣ ਅਤੇ ਨਿਰੰਤਰ ਹੈ ਤਾਂ ਇਹ ਦ੍ਵੈਤਾਦ੍ਵੈਤ ਕਲਪਨਾ ਮਹਾਂ ਮੋਹ ਨਹੀਂ ਹੈ ? ਕਬੀਰ ਦਾਸ ਨੇ ਕੁਝ ਇਸੇ ਨਾਲ ਮਿਲਦਾ ਜੁਲਦਾ ਪਦ ਕਹਿਆ ਹੈ :

ਗੋਰਖ-ਰਾਮ ਏਕੋ ਨਹਿੰ ਉਹਵਾਂ ਨ ਵਹਿੰ ਵੇਦ ਵਿਚਾਰਾ ।
ਹਰਿਹਰ ਬ੍ਰਹਮਾ ਨਾ ਸ਼ਿਵ-ਸ਼ਕਤੀ ਨਾ ਵਹਿੰ ਤਿਰਥ-ਅਚਾਰਾ ।
ਮਾਯ-ਬਾਪ-ਗੁਰੁ ਜਾਕੇ ਨਾਹੀ ਸੋ ਧੌ ਦੂਜਾ ਕਿ ਅਕੇਲਾ ।
ਕਹਹਿੰ ਕਬੀਰ ਜੋ ਅਬਕੀ ਬੂਝੈ ਸੋਇ ਗੁਰੂ ਹਮ ਚੇਲਾ ।

(ਬੀਜਕ ਸ਼ਬਦ ੪੩)

ਪ੍ਰਸਿੱਧ ਹੈ ਕਿ ਇਕ ਵਾਰ ਕਾਸ਼ੀ ਦੇ ਪੰਡਿਤਾਂ ਵਿਚ ਦ੍ਵੈਤ ਅਤੇ ਅਦ੍ਵੈਤ ਤਤਵ ਦਾ ਵਿਚਾਰ

ਬਹੁਤ ਦਿਨ ਤੀਕ ਚਲਦਾ ਰਹਿਆ। ਜਦੋਂ ਕਿਸੇ ਸ਼ਿਸ਼ ਨੇ ਕਬੀਰ ਸਾਹਿਬ ਦਾ ਮਤ ਪੁਛਿਆ ਉਨ੍ਹਾਂ ਜਵਾਬ ਵਿਚ ਸ਼ਿਸ਼ ਪੁਰ ਹੀ ਕਈ ਸਵਾਲ ਕੀਤੇ। ਸ਼ਿਸ਼ ਨੇ ਜੋ ਕੁਝ ਉੱਤਰ ਦਿੱਤਾ ਉਸ ਦਾ ਸਾਰ ਇਹ ਸੀ ਕਿ ਇਖਤਿਲਾਫ਼ ਰਖਦੇ ਹੋਏ ਪੰਡਿਤਾਂ ਵਿਚ ਇਸ ਵਿਸ਼ੇ ਵਿਚ ਕੋਈ ਮਤਭੇਦ ਨਹੀਂ ਹੈ ਕਿ ਭਗਵਾਨ ਰੂਪ, ਰੰਗ, ਰਸ, ਗੰਧ ਅਤੇ ਸਪਰਸ਼ ਤੋਂ ਪਰੇ ਹੈ। ਗੁਣਾਂ ਅਤੇ ਕ੍ਰਿਆਵਾਂ ਤੋਂ ਅਤੀਤ ਹੈ। ਬਾਣੀ ਅਤੇ ਮਨ ਦੇ ਅਗੋਚਰ ਹੈ। ਕਬੀਰ ਦਾਸ ਨੇ ਹੱਸ ਕੇ ਉੱਤਰ ਦਿੱਤਾ ਕਿ ਭਲਾ ਉਨ੍ਹਾਂ ਝਗੜਨ ਵਾਲੇ ਪੰਡਿਤਾਂ ਤੋਂ ਪੁਛੋ ਕਿ ਭਗਵਾਨ ਰੂਪ ਵਿਚੋਂ ਨਿਕਲ ਗਇਆ, ਰਸ ਤੋਂ ਅਤੀਤ ਹੋ ਗਇਆ, ਗੁਣਾਂ ਦੇ ਉੱਪਰ ਉਠ ਗਇਆ, ਕ੍ਰਿਆਵਾਂ ਦੀ ਪਹੁੰਚ ਤੋਂ ਬਾਹਰ ਹੋ ਗਇਆ ਕੀ ਉਹ ਅੰਤ ਵਿਚ ਸੰਖਿਆ ਵਿਚ ਅਟਕ ਜਾਏਗਾ। ਜੋ ਸਭ ਤੋਂ ਪਰੇ ਹੈ ਉਹ ਕੀ ਸੰਖਿਆ ਤੋਂ ਪਰੇ ਨਹੀਂ ਹੋ ਸਕਦਾ। ਇਹ ਕਬੀਰ ਦਾ ਦ੍ਵੈਤਾਦ੍ਵੈਤ-ਵਿਲੱਖਣ ਸਮਤੱਤ੍ਵਵਾਦ ਹੈ। ਨਾਥ ਪੰਥੀ ਲੋਕ ਜ਼ੋਰ ਦੇ ਕੇ ਇਸ ਵਾਦ ਦੀ ਪੁਸ਼ਟੀ ਕਰਦੇ ਹਨ। ਇਸ ਵਿਸ਼ੇ ਵਿਚ ਕਬੀਰ ਦਾਸ ਦਾ ਉਨ੍ਹਾਂ ਨਾਲ ਸਿੱਧਾ ਸੰਬੰਧ ਹੈ। ਜਿਸ ਸੱਚਿਦਾਨੰਦ ਮੂਰਤੀ ਦੀ ਉਪਾਸਨਾ ਇਹ ਯੋਗੇਸ਼ਵਰ ਲੋਕ ਕਰਦੇ ਹਨ ਉਹ ਬ੍ਰਹਮਾ ਵੀ ਨਹੀਂ ਹੈ, ਵਿਸ਼ਣੂ ਵੀ ਨਹੀਂ ਹੈ, ਇੰਦ੍ਰ ਵੀ ਨਹੀਂ ਹੈ ਅਤੇ ਪ੍ਰਿਥਵੀ-ਜਲ-ਵਾਯੂ-ਅਗਨਿ-ਆਕਾਸ਼ ਵੀ ਨਹੀਂ ਹੈ। ਉਹ ਵੇਦ ਅਤੇ ਯਗ ਵੀ ਨਹੀਂ, ਸੂਰਜ ਅਤੇ ਚੰਨ ਵੀ ਨਹੀਂ, ਵਿਧਿ ਅਤੇ ਕਲਪ ਵੀ ਨਹੀਂ-ਉਹ ਇਨ੍ਹਾਂ ਸਾਰਿਆਂ ਤੋਂ ਵਿਲੱਖਣ ਸਵਯੰ ਜੋਤਿ ਸਤਯ ਰੂਪ ਹੈ। ਉਹ ਕਬੀਰ ਦਾਸ ਦੇ ਰਾਮ ਵਾਂਗ ਸਭ ਤੋਂ ਨਿਆਰਾ ਨਿਰੰਜਨ ਹੈ। ਬ੍ਰਹਮਾ ਵੀ ਅੰਜਨ ਹੈ। ਵਿਸ਼ਣੂ ਵੀ ਅੰਜਨ ਹੈ, ਸ਼ਿਵ ਵੀ, ਗੋਪੀ ਵੀ, ਪੁਰਾਣ ਵੀ, ਵਿਦਿਆ ਵੀ, ਪੂਜਾ ਵੀ, ਦੇਵਤਾ ਵੀ, ਵੇਸ਼ ਵੀ: ਦਾਨ ਵੀ, ਪੁੰਨ ਵੀ, ਤਪ ਵੀ, ਤੀਰਥ ਵੀ। ਇਕੱਲਾ ਨਿਰੰਜਨ ਰਾਮ ਹੈ ਜੋ ਸਭ ਤੋਂ ਵਿਲੱਖਣ ਹੈ, ਸਭ ਤੋਂ ਪਰੇ।

ਰਾਮ ਨਿਰੰਜਨ ਨਯਾਰੇ ਰੇ, ਅੰਜਨ ਸਕਲ ਪਸਾਰਾ ਰੇ।
ਅੰਜਨ ਉਤਪਤਿ ਓਂਕਾਰ। ਅੰਜਨ ਮਾਂਡਯਾ ਸਬ ਵਿਸਤਾਰ।
ਅਜਨ ਬ੍ਰਹਮਾ-ਸੰਕਰ-ਇੰਦ੍ਰ, ਅੰਜਨ ਗੋਪੀ-ਸੰਗ-ਗੋਵਿੰਦ।
ਅੰਜਨ ਬਾਨੀ ਅੰਜਨ ਵੇਦ। ਅੰਜਨ ਕੀਯਾ ਨਾਨਾ ਭੇਦ।
ਅੰਜਨ ਵਿਦਿਆ ਪਾਠ ਪੁਰਾਣ। ਅੰਜਨ ਫੋਕਟ ਕਥਹਿ ਗਿਯਾਨ।
ਅੰਜਨ ਪਾਤੀ ਅੰਜਨ ਦੇਵ। ਅੰਜਨ ਕੀ ਕਰੈ ਅੰਜਨ ਸੇਵ।
ਅੰਜਨ ਨਚੈ ਅੰਜਨ ਗਾਵੈ। ਅੰਜਨ ਭੇਖ ਅਨੰਤ ਦਿਖਾਵੈ।
ਅੰਜਨ ਕਹਾਂ ਕਹਾਂ ਲਗ ਕੇਤਾ। ਦਾਨ-ਪੁੰਨਿ-ਤਪ-ਤੀਰਥ ਜੇਤਾ।
ਕਹੈ ਕਬੀਰ ਕੋਈ ਵਿਰਲਾ ਜਾਗੈ। ਅੰਜਨ ਛਾਡਿ ਨਿਰੰਜਨ ਲਾਗੈ।

(ਕ. ਗ੍ਰੰਥ. ਪਦ ੩੩੬)

ਉਹ ਮਤ (ਨਾਥ ਮਤ) ਵੇਦਾਂਤੀਆਂ, ਸਾਂਖਿਆਂ, ਮੀਮਾਂਸਕਾਂ, ਬੋਧਾਂ ਅਤੇ ਜੈਨਾਂ ਦੇ ਮਤ ਤੋਂ ਆਪਣੀ ਵਿਸ਼ੇਸ਼ਤਾ ਪ੍ਰਤਿਪਾਦਿਤ ਕਰਦਾ ਹੈ। ਇਹ ਲੋਕ ਸੁਰਤੀ ਨੂੰ ਸਾਧਿਕਾ ਨਹੀਂ ਮੰਨਦੇ। ਇਨ੍ਹਾਂ ਦੇ ਮਤ ਵਿਚ ਵੇਦ ਦੋ ਪ੍ਰਕਾਰ ਦੇ ਹਨ, ਅਸਥੂਲ ਤੇ ਸੂਖਮ। ਅਸਥੂਲ ਵੇਦ ਯਗ-ਯਾਗ ਦਾ ਵਿਧਾਨ ਕਰਦੇ ਹਨ। ਯੋਗੀਆਂ ਨੂੰ ਇਸ ਨਾਲ ਕੋਈ ਵਾਸਤਾ ਨਹੀਂ।

ਉਨ੍ਹਾਂ ਦਾ ਮਤਲਬ ਸਾਰੇ ਵੇਦਾਂ ਦੇ ਮੂਲ ਨਿਰੇ ਓਅੰਕਾਰ ਨਾਲ ਹੈ। ਕਿਉਂ ਜੁ ਓਅੰਕਾਰ ਹੀ ਵੇਦ ਦਾ ਹੈ।' ਕਬੀਰ ਜੀ ਇਸ ਮਤ ਨਾਲ ਸਹਿਮਤ ਹਨ। ਆਪ ਨੇ ਕਹਿਆ ਹੈ :

ਓਅੰਕਾਰ ਆਦਿ ਮੈ ਜਾਨਾ। ਲਿਖਿ ਅਰੁ ਮੇਟੈ ਤਾਹਿਨ ਮਾਨਾ।
ਓਅੰਕਾਰ ਲਖੈ ਜਉ ਕੋਈ। ਸੋਈ ਲਖਿ ਮੇਟਣਾ ਨ ਹੋਈ। ੬।

(ਬਾਵਨ ਅੱਖਰੀ)

'ਗੋਰਖ-ਸਿਧਾਂਤ-ਸੰਗ੍ਰਹ ਵਿਚ ਪਸਤਕੀ ਵਿਦਿਆ ਦੀ ਬਹੁਤ ਖਿੱਲੀ ਉਡਾਈ ਗਈ ਹੈ। ਦੁਰਵਾਸਾ ਮੁਨੀ ਸਭ ਸ਼ਾਸਤ੍ਰ ਪੜ੍ਹ ਕੇ ਮਹਾਦੇਵ ਦੀ ਸਭਾ ਵਿਚ ਗਏ। ਉਥੇ ਉਨ੍ਹਾਂ ਦੇ ਅਧਿਆਤਮ ਗਿਆਨ ਦੇ ਅਭਾਵ ਨੂੰ ਵੇਖ ਕੇ ਨਾਰਦ ਨੂੰ ਉਸ ਨੂੰ 'ਭਾਰਵਾਹੀ ਗੱਧਾ' ਆਖਿਆ। ਰਿਖੀ ਦੁਰਵਾਸਾ ਨੇ ਸਾਰੀਆਂ ਪੁਸਤਕਾਂ ਸਮੁੰਦ੍ਰ ਵਿਚ ਸੁਟ ਦਿੱਤੀਆਂ ਅਤੇ ਸ਼ਿਵ ਤੋਂ ਅਧਿਆਤਮ ਗਿਆਨ ਦੀ ਭਿਛਿਆ ਮੰਗੀ। ਕਬੀਰ ਦਾਸ ਨੇ ਪੋਥੀ ਪੜ੍ਹ ਪੜ੍ਹ ਕੇ ਮਰਨ ਵਾਲੇ ਅਤੇ ਫਿਰ ਵੀ ਰਾਮ ਨੂੰ ਨ ਜਾਣ ਸਕਣ ਵਾਲੇ ਅਗਿਆਨੀਆਂ ਦੀ ਕੁਝ ਅਜੇਹੀ ਹੀ ਖਿੱਲੀ ਉਡਾਈ ਹੈ' :

ਪੰਡੀਆ ਕਵਨ ਕੁਮਤਿ ਤੁਮ ਲਾਗੇ।
ਬੂਡਹੁਗੇ ਪਰਵਾਰ ਸਕਲ ਸਿਉ ਰਾਮ ਨ ਜਪਹੁ ਅਭਾਗੇ। ੧। ਰਹਾਉ।
ਬੇਦ ਪੁਰਾਨ ਪੜੇ ਕਾ ਕਿਆ ਗੁਨੁ ਖਰ ਚੰਦਨ ਜਸ ਭਾਰਾ।
ਰਾਮ ਨਾਮ ਕੀ ਗਤਿ ਨਹੀ ਜਾਨੀ ਕੈਸੇ ਉਤਰਸਿ ਪਾਰਾ। ੨।
ਜੀਅ ਬਧਹੁ ਸੁ ਧਰਮੁ ਕਰਿ ਥਾਪਹੁ ਅਧਰਮੁ ਕਹਹੁ ਕਤਭਾਈ।
ਆਪਸ ਕਉ ਮੁਨਿਵਰ ਕਰਿ ਥਾਪਹੁ ਕਾਕਉ ਕਹਹੁ ਕਸਾਈ। ੩।
ਮਨ ਕੇ ਅੰਧੇ ਆਪਿ ਨ ਬੂਝਹੁ ਕਾਹਿ ਬੁਝਾਵਹੁ ਭਾਈ।
ਮਾਇਆ ਕਰਨ ਬਿਦਿਆ ਬੇਚਹੁ ਜਨਮੁ ਅਬਿਰਥਾ ਜਾਈ। ੪।
ਨਾਰਦ ਬਚਨ ਬਿਆਸ ਕਹਤ ਹੈ ਸੁਕ ਕਉ ਪੂਛਹੁ ਜਾਈ।
ਕਹਿ ਕਬੀਰ ਰਾਮੈ ਰਮਿ ਛੂਟਹੁ ਨਾਹਿ ਤ ਬੂਡੇ ਭਾਈ। ੫। ੧।

(ਮਾਰੂ)

ਹੇ ਪਾਂਡੇ ! ਤੂੰ ਕਿਹੜੀ ਕੁਮਤੇ ਲਗਿਆ ਪਇਆ ਹੈਂ। ਹੇ ਮੰਦ ਭਾਗ, ਤੂੰ ਰਾਮ ਨਹੀਂ ਜਪਦਾ, ਸਣੇ ਟੱਬਰ ਡੁਬੇਂਗਾ। ਬੇਦ ਤੇ ਪੁਰਾਨ ਦਾ ਕੀ ਲਾਭ ? ਇਹ ਤਾਂ ਖੋਤੇ ਉਤੇ ਚੰਦਨ ਦਾ ਭਾਰ ਲੱਦਣ ਵਾਂਗ ਹੈ। ਜਦ ਤੱਕੜੀ ਤੂੰ ਰਾਮ ਨਾਮ ਦੀ ਗਤੀ ਨੂੰ ਨਹੀਂ ਸਮਝਿਆ ਤੂੰ ਪਾਰ ਕਿਸ ਤਰ੍ਹਾਂ ਪਹੁੰਚੇਂਗਾ। (ਯਗਾਂ ਵਿਚ) ਜੀਵਾਂ ਨੂੰ ਮਾਰਦੇ ਹੋ ਅਤੇ ਇਸ ਨੂੰ ਧਰਮ ਗਿਣਦੇ ਹੋ ਫਿਰ ਭਾਈ ਪਾਪ ਕੀ ਹੋਇਆ ਇਹ ਦਸੋ। ਜੀਵਾਂ ਨੂੰ ਮਾਰਦੇ ਹੋਏ ਵੀ ਤੁਸੀਂ ਆਪਣੇ ਆਪ ਨੂੰ ਸ੍ਰੇਸ਼ਟ ਮੁਨੀ ਦੀ ਪਦਵੀ ਦਿੰਦੇ ਹੋ, ਫਿਰ ਦਸੋ ਕਸਾਈ ਕਿਸ ਨੂੰ ਆਖੋਗੇ। ਤੁਸਾਡਾ ਮਨ ਅੰਨ੍ਹਾਂ ਹੈ। ਆਪ ਤਾਂ ਤੁਸਾਨੂੰ ਕੋਈ ਸਮਝ ਨਹੀਂ ਪਰ ਲੋਕਾਂ ਨੂੰ ਕਿਉਂ ਰਾਹ ਦਸਦੇ ਹੋ। ਆਪਣੀ ਵਿਦਿਆ ਤੁਸੀਂ ਮਾਇਆ ਬਦਲੇ ਵੇਖਦੇ ਹੋ। ਤੁਸਾਡਾ ਜਨਮ ਅੰਜਾਈਂ ਜਾ ਰਹਿਆ ਹੈ। ਨਾਰਦ ਅਤੇ ਵਿਆਸ ਵੀ ਈਹੋ ਆਖਦੇ ਹਨ ਸੁਕਦੇਵ ਨੂੰ ਜਾ ਕੇ ਪੁਛ ਲਵੋ। ਰਾਮ ਵਿਚ ਪ੍ਰੀਤ ਲਾ ਕੇ ਛੁਟੋਗੇ ਨਹੀਂ ਤਾਂ ਡੁਬ ਜਾਓਗੇ, ਕਬੀਰ ਇਹ

ਆਖਦਾ ਹੈ।

ਕਬੀਰ ਜੀ ਇਸੇ ਖਿਆਲ ਪੁਰ ਜ਼ੋਰ ਦਿੰਦੇ ਹੋਏ ਲਿਖਦੇ ਹਨ :

ਬਿਦਿਆ ਨ ਪਰਉ ਬਾਦ ਨਹੀਂ ਜਾਨਉ।
ਹਰਿ ਗੁਨ ਕਥਤ ਸੁਨਤ ਬਉਰਾਨੋ।੧।
ਮੇਰੇ ਬਾਬਾ ਮੈ ਬਉਰਾ ਸਭ ਖਲਕ ਸੈਆਨੀ ਮੈ ਬਉਰਾ।
ਮੈਂ ਬਿਗਰਿਓ ਬਿਗਰੈ ਮਤਿ ਅਉਰਾ।੧। ਰਹਾਉ।
ਆਪਿ ਨ ਬਉਰਾ ਰਾਮ ਕੀਓ ਬਉਰਾ।
ਸਤਿਗੁਰੂ ਜਾਰਿ ਗਇਓ ਭ੍ਰਮ ਮੇਰਾ।੨।
ਮੈ ਬਿਗਰੇ ਅਪਨੀ ਮਤ ਖੋਈ। ਮੇਰੇ ਭਰਮ ਭੂਲਉ ਮਤਿ ਕੋਈ।੩।
ਸੋ ਬਉਰਾ ਜੋ ਆਪੁ ਨ ਪਛਾਨੈ ਆਪੁ ਪਛਾਨੈ ਤ ਏਕੈ ਜਾਨੈ।੪।
ਅਬਹਿ ਨ ਮਾਤਾ ਸੁ ਕਬਹੂ ਨ ਮਾਤਾ।
ਕਹਿ ਕਬੀਰ ਰਾਮੈ ਰੰਗਿ ਰਾਤਾ।੫।੨।

(ਬਿਲਾਵਲ)

ਮੈਂ ਨਾ ਵਿਦਿਆ ਪੜ੍ਹਦਾ ਹਾਂ, ਨਾ ਬਹਸਾਂ ਕਰਨੀਆਂ ਜਾਣਦਾ ਹਾਂ। ਮੈਂ ਤਾਂ ਹਰੀ ਦੇ ਕਹਿੰਦਾ ਅਤੇ ਸੁਣਦਾ ਹੀ ਬਉਲਾ ਹੋ ਗਇਆ ਹਾਂ, ਬਾਬਾ! ਮੈਂ ਬੌਰਾ ਹਾਂ ਸਾਰੀ ਖਲਕਤ ਸਿਆਣੀ ਹੈ। ਮੈ ਬੌਰਾ ਹਾਂ। ਮੈ ਵਿਗੜਿਆ ਹਾਂ ਹੋਰ ਨਾ ਕੋਈ ਵਿਗੜੇ। ਮੈਂ ਆਪ ਝੱਲਾ ਨਹੀਂ ਹੋਇਆ ਮੈਨੂੰ ਰਾਮ ਨੇ ਝੱਲਾ ਕਰ ਦਿੱਤਾ ਹੈ। ਸਤਿਗੁਰੂ ਨੇ ਮੇਰਾ ਭਰਮ ਸਾੜ ਦਿੱਤਾ ਹੈ। ਜੇ ਮੈਂ ਵਿਗੜ ਕੇ ਆਪਣੀ ਮਤ ਗੰਵਾ ਹੀ ਲਈ ਤਾਂ ਮੇਰੇ ਵਹਿਮ ਵਿਚ ਹੋਰ ਕੋਈ ਵੀ ਨਾ ਪਵੇ। ਪਾਗਲ ਤਾਂ ਉਹ ਹੈ ਜੋ ਆਪਣੇ ਆਪ ਨੂੰ ਨਹੀਂ ਪਛਾਣਦਾ। ਜੋ ਆਪਣਾ ਅਸਲਾ ਜਾਣ ਲੈਂਦਾ ਹੈ ਉਹ ਸਭ ਵਿਚ ਇਕੋ ਨੂੰ ਵਿਆਪਕ ਵੇਖਦਾ ਹੈ। ਕਬੀਰ ਕਹਿੰਦਾ ਹੈ ਜੋ ਰਾਮ ਦੇ ਪ੍ਰੇਮ ਵਿਚ ਰੰਗਿਆ ਹੁਣ ਮਸਤ ਨਹੀਂ ਹੋਇਆ ਉਸ ਕਦੇ ਵੀ ਮਸਤ ਨਹੀਂ ਹੋਣਾ।

ਕਬੀਰ ਜੀ ਨਾਥ ਪੰਥੀਆਂ ਅਤੇ ਹੋਰ ਭਗਤਾਂ ਵਾਂਗ ਅਨੁਭਵ ਤੇ ਜ਼ੋਰ ਦਿੰਦੇ ਹਨ।

ਕਿਆ ਪੜੀਐ ਕਿਆ ਗੁਨੀਐ। ਕਿਆ ਬੇਦ ਪੁਰਾਨਾ ਸੁਨੀਐ।
ਪੜੇ ਸੁਨੇ ਕਿਆ ਹੋਈ। ਜਉ ਸਹਜ ਨ ਮਿਲਿਓ ਸੋਈ।੧।
ਹਰਿ ਕਾ ਨਾਮੁ ਨ ਜਪਸਿ ਗਵਾਰਾ।
ਕਿਆ ਸੋਚਹ ਬਾਰੰਬਾਰਾ।੧। ਰਹਾਉ।
ਅੰਧਿਆਰੇ ਦੀਪਕੁ ਚਹੀਐ। ਇਕ ਬਸਤੁ ਅਗੋਚਰ ਲਹੀਐ।
ਬਸਤੁ ਅਗੋਚਰ ਪਾਈ। ਘਟਿ ਦੀਪਕੁ ਰਹਿਆ ਸਮਾਈ।੨।
ਕਹਿ ਕਬੀਰ ਅਬ ਜਾਨਿਆ। ਜਬ ਜਾਨਿਆ ਤਉ ਮਨੁ ਮਾਨਿਆ।
ਮਨ ਮਾਨੇ ਲੋਗੁ ਨ ਪਤੀਜੈ। ਨ ਪਤੀਜੈ ਤਉ ਕਿਆ ਕੀਜੈ।੩।੭।

(ਸੋਰਠਿ)

ਪੁਸਤਕਾਂ ਪੜ੍ਹਨ ਤੇ ਵਿਚਾਰਨ ਦਾ ਕੀ ਲਾਭ? ਬੇਦ ਪੁਰਾਣਾਂ ਦੀ ਕਥਾ ਸੁਣਨ ਦਾ

ਕੀ ਫਾਇਦਾ ? ਪੜ੍ਹਨ ਸੁਣਨ ਨਾਲ ਕੀ ਹੁੰਦਾ ਹੈ ਜੇ ਸੁਭਾਵਿਕ ਹੀ ਪਰਮਾਤਮਾ ਦਾ ਮੇਲ ਨ ਹੋਵੇ। ਹੇ ਮੂਰਖ ਤੂੰ ਬਾਰ ਬਾਰ ਕੀ ਸੋਚ ਰਹਿਆ ਹੈਂ ? ਤੂੰ ਹਰੀ ਦਾ ਨਾਮ ਕਿਉਂ ਨਹੀਂ ਜਪਦਾ। ਅਨ੍ਹੇਰੇ ਵਿਚ ਦੀਵਾ ਚਾਹੀਦਾ ਹੈ ਤਾਂ ਜੋ ਉਹ ਵਸਤੂ ਜੋ ਇੰਦ੍ਰੀਆਂ ਦਾ ਵਿਸ਼ਾ ਨਹੀਂ ਲਭ ਪਵੇ। ਜਦੋਂ ਉਹ ਅਗੋਚਰ ਵਸਤੂ ਮਿਲ ਗਈ ਫਿਰ ਦੀਵਾ ਸਾਰੇ ਅੰਤਹਕਰਣ ਵਿਚ ਵਿਆਪ ਜਾਂਦਾ ਹੈ। ਭਾਵ ਅਨੁਭਵ ਹੋ ਜਾਵੇ ਤਾਂ ਅੰਦਰ ਚਾਨਣ ਹੋ ਜਾਂਦਾ ਹੈ। ਕਬੀਰ ਜੀ ਕਹਿੰਦੇ ਹਨ ਹੁਣ ਅਸਾਂ ਜਾਣ ਲਇਆ ਹੈ। ਇਸ ਜਾਣਨ ਤੇ ਮਨ ਸੰਤੁਸ਼ਟ ਹੋ ਗਇਆ ਹੈ ਮੇਰਾ ਮਨ ਸੰਤੁਸ਼ਟ ਹੋ ਜਾਏ ਪਰ ਲੋਕਾਂ ਨੂੰ ਨਿਸਚਾ ਨ ਆਵੇ ਤਾਂ। ਲੋਕ ਨਾ ਮੰਨਣ ਤਾਂ ਅਸੀਂ ਕੀ ਕਰ ਸਕਦੇ ਹਾਂ। (ਅਨੁਭਵ ਤਾਂ ਵਿਅਕਤੀਗਤ ਵਸਤੂ ਹੈ।)

ਸਿਮ੍ਰਿਤੀਆਂ ਦੇ ਦਸੇ ਆਚਾਰ ਵੀ ਨਾਥ ਪੰਥੀ ਖੰਡਨ ਕਰਦੇ ਸਨ ਅਤੇ ਕਬੀਰ ਜੀ ਉਨ੍ਹਾਂ ਨਾਲ ਸਹਿਮਤ ਹਨ। ਪ੍ਰੋਫੈਸਰ ਦ੍ਵਿਵੇਦੀ ਆਪਣੀ ਪੁਸਤਕ ਦੇ ਪੰਨਾ 40 ਪੁਰ ਲਿਖਦੇ ਹਨ। "ਲੋਕ ਆਚਾਰ ਆਚਾਰ ਆਖਿਆ ਕਰਦੇ ਹਨ। ਭਲਾ ਇਹ ਆਚਾਰ ਅਤ੍ਯਾਚਾਰ ਹੋ ਕੇ ਕਿਸ ਤਰ੍ਹਾਂ ਨਿਭਾਂਦਾ ਹੈ। ਭੋਜਨ ਵਿਚ ਜੋ ਘਿਉ ਵਰਤਦੇ ਹਨ ਉਹ ਵੀ ਤਾਂ ਚੰਮ ਦੇ ਪਾਤਰ ਵਿਚੋਂ ਹੀ ਅਉਂਦਾ ਹੈ। ਤੁਰਨ ਵੇਲੇ ਜੋ ਪੈਰਾਂ ਵਿਚ ਜੁਤੀ ਪਾਂਦੇ ਹੋ ਉਹ ਵੀ ਤਾਂ ਚਮੜੇ ਦੀ ਹੈ।......ਸੂਰਜ ਆਦਿ ਗ੍ਰਹਣ ਦੇ ਮੌਕੇ ਮਿਟੀ ਦੇ ਭਾਂਡਿਆਂ ਅਤੇ ਪਾਣੀ ਨੂੰ ਅਪਵਿਤ੍ਰ ਸਮਝਕੇ ਛਡ ਦਿੰਦੇ ਹੋ, ਪਰ ਧਾਈਂ ਤੇ ਘਿਉ ਆਦਿਕ ਕਿਉਂ ਨਹੀਂ ਸੁਟ ਦਿੰਦੇ। ਗੱਲ ਇਹ ਹੈ ਕਿ ਪਾਣੀ ਤਾਂ ਬਹੁਤ ਮਿਲ ਜਾਂਦਾ ਹੈ ਅਤੇ ਕੁਮ੍ਹਾਰਾਂ ਦੇ ਘਰੋਂ ਮਿੱਟੀ ਦੇ ਭਾਂਡੇ ਵੀ ਥੋੜੇ ਪੈਸਿਆਂ ਵਿਚ ਮਿਲ ਜਾਂਦੇ ਹਨ ਤਾਂ ਫਿਰ ਕਿਉਂ ਨਾ ਇਨ੍ਹਾਂ ਨੂੰ ਅਪਵਿਤ੍ਰ ਮੰਨ ਕੇ ਆਚਾਰਵਾਨ ਬਣ ਲਇਆ ਜਾਏ। ਪਰ ਘਿਉ ਅਤੇ ਧਾਈਂ ਖਰੀਦਨ ਪੁਰ ਬਹੁਤ ਪੈਸੇ ਲਗਦੇ ਹਨ ਫਿਰ ਉਨ੍ਹਾਂ ਨੂੰ ਕਿਸ ਤਰ੍ਹਾਂ ਅਪਵਿਤ੍ਰ ਮੰਨਦੇ। ਕਿਥੋਂ ਤੀਕ ਇਹ ਗੱਲਾਂ ਲਿਖੀ ਜਾਈਏ ਸੱਚੀ ਗੱਲ ਤਾਂ ਇਹ ਹੈ ਕਿ ਆਚਾਰ ਵਸਤੂ ਹੀ ਕਲਪਤਿ ਹੈ। ਬੁਧੀਮਾਨ ਲੋਕ ਇਸ ਨੂੰ ਬਿਲਕੁਲ ਨਹੀਂ ਮੰਨਦੇ। ਪਰ ਇਹ ਨਹੀਂ ਸਮਝਣ ਚਾਹੀਦਾ ਕਿ ਸਾਡੇ ਮਤ ਵਿਚ ਆਚਾਰ ਬਿਲਕੁਲ ਹੀ ਨਹੀਂ ਹੈ, ਹੈ ਪਰੰਤੂ ਵਿਚਾਰ-ਪੂਰਵਕ। ਹੋਰ ਲੋਕ ਜਿਸ ਤਰ੍ਹਾਂ ਦਾ ਆਚਾਰ ਪਾਲਨ ਕਰਦੇ ਹਨ, ਉਹੋ ਜੇਹਾ ਤਾਂ ਅਸੀਂ ਕਰਦੇ ਨਹੀਂ ਪਰ ਜੋ ਕੁਝ ਕਰਦੇ ਹਾਂ ਉਹ ਗੌਣ ਮੰਨ ਕੇ। ਉਸੇ ਨੂੰ ਮੁੱਖ ਮੰਨ ਕੇ ਨਹੀਂ (ਗੋਰਖ ਸਿੱਧਾਂਤ ਪੰਨਾ 60-61)। ਕੀ ਇਹ ਯੁਕਤੀਆਂ ਕਬੀਰ ਦਾਸ ਦੀਆਂ ਯੁਕਤੀਆਂ ਵਾਂਗ ਚਕਨਾਚੂਰ ਕਰ ਦੇਣ ਵਾਲੀਆਂ ਨਹੀਂ। ਫਿਰ ਵੱਡੇ ਮਸ਼ਹੂਰ ਪੰਡਿਤ ਕਿਸ ਮੂੰਹ ਨਾਲ ਆਖਦੇ ਹਨ ਕਿ ਭਾਰਤ ਵਰਸ਼ ਵਿਚ ਅਜੇਹਾਂਆਂ ਯੁਕਤੀਆਂ ਨਹੀਂ ਸਨ ਮਿਲਦੀਆਂ ਅਤੇ ਕਬੀਰ ਦਾਸ ਵਿਚ ਜੋ ਯੁਕਤੀਆਂ ਮਿਲਦੀਆਂ ਹਨ ਉਨ੍ਹਾਂ ਦਾ ਕਾਰਨ ਬਦੇਸ਼ੀ ਪ੍ਰਭਾਵ ਹੈ।' ਸਿਮ੍ਰਿਤੀਆਂ ਉਕਤ ਆਚਾਰ ਬਾਬਤ ਕਬੀਰ ਜੀ ਕਹਿੰਦੇ ਹਨ :

ਬੇਦ ਕੀ ਪੁਤ੍ਰੀ ਸਿਮ੍ਰਿਤ ਭਾਈ। ਸਾਂਕਲ ਜੇਵਰੀ ਲੈ ਹੈ ਆਈ। ੧।
ਆਪਨ ਨਗਰੁ ਆਪ ਤੇ ਬਾਂਧਿਆ।
ਮੋਹ ਕੈ ਫਾਧਿ ਕਾਲ ਸਰੁ ਸਾਂਧਿਆ। ੧। ਰਹਾਉ।
ਕਟੀ ਨ ਕਟੈ ਤੂਟਿ ਨਹ ਜਾਈ। ਸਾ ਸਾਪਨ ਹੋਇ ਜਗ ਕਉ ਖਾਈ। ੨।

ਹਮ ਦੇਖਤ ਜਿਨਿ ਸਭੁ ਜਗੁ ਲੂਟਿਆ।
ਕਹੁ ਕਬਿਰ ਮੈ ਰਾਮ ਕਹਿ ਛੂਟਿਆ । ੩ । ੩੦।

(ਗਉੜੀ)

ਵੇਦਾਂ ਦੇ ਆਧਾਰ ਤੇ ਬਣੀ ਹੋਈ ਸਿਮ੍ਰਿਤੀ, ਹੇ ਭਾਈ ਆਪਣੇ ਨਾਲ (ਵਰਨਾਸ਼੍ਰਮ) ਦੇ ਸੰਗਲ ਅਤੇ (ਕਰਮ ਕਾਂਡ) ਦੀਆਂ ਰਸੀਆਂ ਲੈ ਕੇ ਆਈ ਹੈ। ਉਸ ਨੇ ਆਪਣੇ ਨਗਰ ਵਾਸੀਆਂ (ਮੰਨਣ ਵਾਲਿਆਂ) ਨੂੰ ਆਪੇ ਹੀ ਬੰਨ੍ਹਿਆ ਹੋਇਆ ਹੈ। (ਸਵਰਗ ਦਾ ਲਾਲਚ ਦੇ) ਮੋਹ ਦੁਆਰਾ ਫਸਾ ਕੇ ਹੁਣ ਇਸ ਨੇ ਮੌਤ ਦੀ ਤੀਰ ਖਿਚਿਆ ਹੋਇਆ ਹੈ। ਭਾਵ ਹੁਣ ਸਜ਼ਾ ਦੇ ਡਰ ਤੋਂ ਜੋ ਮੌਤ ਤੀਕ ਹੋ ਸਕਦੀ ਹੈ ਉਸ ਫਾਹੀ ਵਿਚੋਂ ਨਿਕਲ ਨਹੀਂ ਸਕਦੇ। ਇਹ ਫਾਹੀ ਕਟੀ ਨਹੀਂ ਜਾ ਸਕਦੀ ਨਾ (ਪੁਰਾਣੀ ਹੋ ਕੇ) ਆਪੇ ਟੁਟ ਜਾਂਦੀ ਹੈ। ਇਹ ਸੱਪਣੀ ਹੋ ਕੇ ਜਗਤੇ ਨੂੰ ਖਾ ਰਹੀ ਹੈ। ਮੇਰੇ ਵੇਖਦਿਆਂ ਵੇਖਦਿਆਂ ਸਾਰਾ ਜਗਤ ਲੁਟਿਆ ਜਾ ਰਹਿਆ ਹੈ। ਕਬੀਰ ਕਹਿੰਦਾ ਹੈ ਮੈਂ ਰਾਮ ਦਾ ਨਾਮ ਜਪ ਕੇ ਇਸ ਫਾਹੀ (ਵਰਨਾਸ਼੍ਰਮਾਂ ਦੇ ਟੰਟਿਆਂ ਅਤੇ ਕਰਮ ਕਾਂਡ) ਤੋਂ ਛੁਟ ਗਇਆ ਹਾਂ।

ਪ੍ਰੋਫੈਸਰ ਦ੍ਵਿਵੇਦੀ ਦੇ ਲਿਖਣ ਅਨੁਸਾਰ ਵੇਦ-ਸਿਮ੍ਰਿਤੀ ਕਥਿਤ ਆਚਾਰ ਦਾ ਵਿਰੋਧ, ਪੁਸਤਕੀ ਵਿਦਿਆ ਦੀ ਅਨੁਭਵ ਤੋਂ ਬਿਨਾਂ ਨਿਸਫਲਤਾ ਆਦਿ ਵਿਚਾਰ ਇਹ ਕਬੀਰ ਦੇ ਉਪਦੇਸ਼ ਵਿਚ ਨਾਥ ਪੰਥ ਦੇ ਅਸਰ ਦਾ ਫਲ ਹਨ।

ਭਕ੍ਤੀ ਦ੍ਰਾਵਿੜ ਊਪਜੀ ਲਾਯੇ ਰਾਮਾਨੰਦ।
ਪਰਗਟ ਕਿਯਾ ਕਬੀਰ ਨੇ ਸਪ੍ਤ ਦ੍ਵੀਪ ਨਵਖੰਡ।

(ਸ. ਕ. ਸ.)

ਭਗਤੀ ਦ੍ਰਾਵਿੜ ਵਿਚ ਉਪਜੀ। ਉੱਤਰ ਵਿਚ ਰਾਮਾਨੰਦ ਲਿਆਏ। ਇਸ ਭਗਤੀ ਨੂੰ ਕਬੀਰ ਨੇ ਸਾਰੇ ਸੰਸਾਰ ਵਿਚ ਪ੍ਰਗਟ ਕੀਤਾ। ਇਹ ਭਗਤੀ ਕੀ ਹੈ। ਇਸ ਪੁਰ ਪ੍ਰੋਫ਼ੈਸਰ ਦ੍ਵਿਵੇਦੀ ਨੇ ਸਵਿਸਤਾਰ ਵਿਚਾਰ ਕੀਤਾ ਹੈ ਜੋ ਅਸੀਂ ਪਾਠਕਾਂ ਦੇ ਗਿਆਤ ਲਈ ਹੇਠਾਂ ਦਿੰਦੇ ਹਾਂ। ਆਪ ਆਪਣੀ ਪੁਸਤਕ ਦੇ ਪੰਨਾ 142 ਪੁਰ ਲਿਖਦੇ ਹਨ 'ਇਹ ਭਗਤੀ ਕੀ ਹੈ? ਕਬੀਰ ਦਾਸ ਦੀ ਇਸ ਭਗਤੀ ਦੀ ਵਿਆਖਿਆ ਕਰਨ ਦਾ ਜਤਨ ਬਹੁਤ ਸਜਣਾਂ ਨੇ ਕੀਤਾ ਹੈ। ਪਰ ਜਾਂ ਤਾਂ ਕਬੀਰ ਨੂੰ ਅਨਪੜ੍ਹ ਗੰਵਾਰ ਸਮਝ ਕੇ ਇਸ ਪ੍ਰਕਾਰ ਸਮਾਧਾਨ ਕਰ ਲਇਆ ਗਇਆ ਹੈ ਕਿ ਉਸ ਨੂੰ ਨਿਰਗੁਣ-ਸਗੁਣ ਅਤੇ ਦ੍ਵੈਤ-ਅਦ੍ਵੈਤ ਆਦਿ ਕਿਸੇ ਵੀ ਵਿਸ਼ੇ ਦਾ ਠੀਕ ਠੀਕ ਗਿਆਨ ਨਹੀਂ ਸੀ। ਜਾਂ ਫਿਰ ਉਸ ਨੂੰ ਸਰਵੱਗ ਅਤੇ ਸਭ ਦਾ ਸ਼ਾਸਿਕ ਸਮਝ ਕੇ ਉਨ੍ਹਾਂ ਦੇ ਨਾਮ ਪੁਰ ਅਜੀਬ ਗੱਲਾਂ ਦਾ ਇਕ ਭੰਡਾਰ ਬਣਾ ਦਿੱਤਾ ਗਇਆ ਹੈ ਅਤੇ ਮਨਮੰਨੀਆਂ ਕਥਾਵਾਂ ਤਿਆਰ ਕਰ ਕੇ ਸੰਪ੍ਰਦਾ ਨੇ ਲੋਕਾਂ ਨੂੰ ਭੁਲਾਵਾ ਦੇਣ ਜਾ ਜਤਨ ਕੀਤਾ ਗਇਆ ਹੈ ਦੋਵੇਂ ਹੀ ਰਾਹ ਗਲਤ ਹਨ। ਪਹਿਲਾ ਪੱਖ ਇਹ ਨਹੀਂ ਸਮਝ ਸਕਦਾ ਕਿ ਨਿਰਗੁਣ ਅਦ੍ਵੈਤ ਦੇ ਨਾਲ ਭਗਤੀ ਕਿਸ ਤਰ੍ਹਾਂ ਸੰਬੰਧਿਤ ਹੋ ਸਕਦੀ ਹੈ? ਪਾਠਕਾਂ ਨੇ ਹੁਣ ਤੀਕ ਵੇਖ ਲਇਆ ਹੋਵੇਗਾ ਕਿ ਕਬੀਰ ਤਾਤਵਿਕ ਦ੍ਰਿਸ਼ਟੀ ਤੋਂ ਅਦ੍ਵੈਤਵਾਦੀ ਨਹੀਂ ਸੀ। ਅਤੇ ਉਨ੍ਹਾਂ ਦੇ ਦਸੇ 'ਨਿਰਗੁਣ ਰਾਮ' ਅਤੇ ਵੇਦਾਂਤੀਆਂ ਦੇ ਦਸੇ 'ਨਿਰਗੁਣ ਬ੍ਰਹਮ' ਵਿਚ ਮੌਲਿਕ ਭੇਦ ਹੈ। ਫਿਰ ਵੀ ਇਸ ਵਿਚ ਤਾਂ ਕੋਈ ਸ਼ੱਕ ਨਹੀਂ ਕਿ ਕਬੀਰ ਦਾਸ ਰਾਮ

ਨੂੰ ਰੂਪ-ਰੇਖਾ, ਆਕਾਰ-ਪ੍ਰਕਾਰ, ਦ੍ਵੈਤ-ਅਦ੍ਵੈਤ ਭਾਵ-ਅਭਾਵ ਤੋਂ ਪਰੇ ਮੰਨਦੇ ਸਨ। ਸਵਾਲ ਇਹ ਹੈ ਕਿ ਕੀ ਅਜੇਹਾ ਰੂਪ ਅਤੀਤ ਭਗਵਾਨ ਭਗਤੀ ਦਾ ਵਿਸ਼ਾ ਹੋ ਸਕਦਾ ਹੈ ?

ਇਸ ਸਵਾਲ ਦਾ ਜਵਾਬ ਬਹੁਤ ਔਖਾ ਨਹੀਂ। ਸਾਰੇ ਵਾਦ ਕਰਨ ਵਾਲਿਆਂ ਦੀ ਇਸ ਮਤ ਪੁਰ ਸੰਮਤੀ ਹੈ ਕਿ ਭਗਤੀ ਭਗਵਾਨ ਨਾਲ ਪ੍ਰੇਮ ਨੂੰ ਹੀ ਕਹਿੰਦੇ ਹਨ। (ਨਾਰਦ ਭਕ੍ਤੀ ਸੂਤ੍ਰ 1-2)। ਭਕ੍ਤੀ ਰਸਾਮ੍ਰਿਤ ਸਿੰਧੂ ਵਿਚ ਇਸੇ ਗੱਲ ਨੂੰ ਇਸ ਤਰ੍ਹਾਂ ਬਿਆਨ ਕੀਤਾ ਗਇਆ ਹੈ ਕਿ ਅਨੁਕੂਲ ਭਾਵ ਨਾਲ ਭਗਵਾਨ ਨਾਲ ਲਿਵ ਲਾਣ ਦਾ ਅਟੁਟ ਜਤਨ ਹੀ ਭਗਤੀ ਹੈ। ਇਹ ਅਟੁਟ ਜਤਨ ਗਿਆਨ ਅਤੇ ਕਰਮ ਨਾਲ ਕਜਿਆ ਨਹੀਂ ਹੋਣਾ ਚਾਹੀਦਾ ਅਤੇ ਨਾ ਅਜੇਹਾ ਜਤਨ ਕਰਨ ਵਾਲੇ ਦੇ ਹਿਰਦੇ ਵਿਚ ਭਗਵਾਨ ਦੀ ਭਗਤੀ ਤੋਂ ਬਿਨਾਂ ਕੋਈ ਹੋਰ ਆਸ਼ਾ ਹੋਣੀ ਚਾਹੀਦੀ ਹੈ। ਭਗਵਾਨ ਵਿਚ ਜੋ ਬਿਨਾਂ ਹੇਤੂ ਜਾਂ ਕਾਰਣ ਰਹਿਤ ਪ੍ਰੇਮ ਹੈ ਉਹ ਨਾ ਤਾਂ ਅਰੂਪ ਸਰੂਪ ਲਈ ਅਸੰਭਵ ਹੈ ਅਤੇ ਨਾ ਅਦ੍ਵੈਤ ਭਾਵਨਾ ਦੇ ਵਿਰੁਧ। ਨਾਰਦ-ਪੰਚਰਾਤ੍ਰ ਵਿਚ ਸਪੱਸ਼ਟ ਰੂਪ ਵਿਚ ਕਹਿਆ ਗਇਆ ਹੈ ਕਿ ਭਗਵਾਨ ਦੇ ਸਰਬ-ਉਪਾਧਿਰਹਿਤ ਸਰੂਪ ਨੂੰ ਤਤਪਰ ਹੋ ਕੇ (ਅਰਥਾਤ ਅਨੰਨ-ਭਾਵ ਨਾਲ) ਸਾਰੀਆਂ ਇੰਦ੍ਰੀਆਂ ਅਤੇ ਮਨ ਦੁਆਰਾ ਸੇਵਨ ਕਰਨਾ ਹੀ ਭਗਤੀ ਹੈ। ਅਦ੍ਵੈਤ ਭਾਵਨਾ ਭਗਤੀ ਦੇ ਰਾਹ ਵਿਚ ਰੋਕ ਪਾਣ ਵਾਲੀ ਨਹੀਂ, ਇਸ ਦੇ ਪ੍ਰਮਾਣ ਹਨ, ਤੁਲਸੀ ਦਾਸ, ਸ਼ੰਕ੍ਰਾਚਾਰਜ ਅਤੇ ਹੋਰ ਬਹੁਤੇਰੇ ਸ਼ੈਵ ਅਤੇ ਤਾਂਤ੍ਰਿਕ ਸਾਧਕ। ਇਸ ਭਾਵਨਾ ਦੇ ਅਨੁਸਾਰ ਜੀਵ ਅਸਲ ਵਿਚ ਭਗਵਾਨ ਦਾ ਹੀ ਰੂਪ ਹੈ ਜੋ ਭਰਮ ਦੇ ਵਸ ਵਿਚ ਆਪਣੇ ਆਪ ਨੂੰ ਅਡਰਾ ਸਮਝ ਰਹਿਆ ਹੈ। ਇਸ ਅੰਸ਼ ਦੀ ਆਪਣੇ ਸੁਭਾਵਿਕ ਰੂਪ ਫਿਰ ਜਾਣ ਦੀ ਜੋ ਚੇਸ਼ਟਾ ਹੈ ਉਹ ਅਭੇਦ ਮੂਲਕ ਖਿੱਚ ਹੈ। ਨਦੀ ਦੇ ਪਰਵਾਹ ਦੀ ਹਰ ਇਕ ਬੂੰਦ ਜੋ ਸਮੁੰਦ੍ਰ ਦੀ ਮਹਾਨ ਸੱਤਾ ਵਿਚ ਲੀਨ ਹੋਣ ਲਈ ਦੌੜ ਰਹੀ ਹੈ ਉਹ ਇਸੇ ਅਭੇਦ-ਪ੍ਰਤੀਤੀ ਤੋਂ ਉਪਜੇ ਹੋਏ ਪ੍ਰੇਮ ਦੇ ਕਾਰਣ।

ਦਰਿਯਾ ਕੀ ਲਹਰ ਬਰਿਯਾਵ ਹੈ ਜੀ, ਦਰਿਯਾਵ ਔ ਲਹਰ ਭਿੰਨ ਕੋਯਮ।
ਉਠੇ ਤੋਂ ਨੀਰ ਹੈ, ਬੈਠਤਾ ਨੀਰ ਹੈ, ਕਹੋ ਕਿਸ ਤਰਹ ਦੂਸਰਾ ਹੋਯਸ।
ਉਸੀ ਕੇ ਨਾਮ ਕੋ ਫੇਰ ਕੇ ਲਹਰ ਧਰਾ, ਲਹਰ ਕੇ ਕਹੇ ਕਯਾ ਨੀਰ ਖੋਯਸ।
ਜਕ੍ਤ ਹੀ ਫੇਰ ਸਬ ਜਕ੍ਤ ਹੈ ਬ੍ਰਹਮ ਮੇਂ,
ਗਯਾਨ ਕਰਿ ਦੇਖ ਕਬੀਰ ਗੋਯਮ।

(ਕ. ਵ. ਪਦ ੮੦)

ਦਰਿਆ ਦੀ ਲਹਿਰ ਦਰਿਆ ਹੀ ਹੈ, ਦਰਿਆ ਅਤੇ ਲਹਿਰ ਕੋਈ ਭਿੰਨ ਨਹੀਂ। ਜਦੋਂ ਲਹਿਰ ਉਠਦੀ ਹੈ ਤਾਂ ਪਾਣੀ ਹੀ ਹੈ, ਬੈਠਦੀ ਹੈ ਤਾਂ ਵੀ ਪਾਣੀ। ਦਸੋ ਉਹ ਕਿਸ ਤਰ੍ਹਾਂ ਉਸ ਤੋਂ ਅੱਡ (ਦੂਜੀ) ਹੋ ਸਕਦੀ ਹੈ। ਉਸ ਦੇ ਨਾਂ ਨੂੰ ਵਟਾ ਕੇ ਲਹਿਰ ਧਰ ਦਿੱਤਾ, ਲਹਿਰ ਆਖਣ ਨਾਲ ਕੀ ਉਹ ਪਾਣੀ ਤੋਂ ਵਾਂਜੀ ਹੋ ਜਾਂਦੀ ਹੈ। ਇਸ ਤਰ੍ਹਾਂ ਸਾਰਾ ਜਗਤ ਬ੍ਰਹਮ ਵਿਚ ਇਸਥਿਤ ਹੈ, ਉਸ ਨੂੰ ਅਸੀਂ ਜਗਤ ਆਖਦੇ ਹਾਂ। ਕਬੀਰ ਕਹਿੰਦਾ ਹੈ ਇਸ ਨੂੰ ਗਿਆਨ ਦੀਆਂ ਅੱਖਾਂ ਨਾਲ ਵੇਖ।

'ਭਗਤੀ ਦੇ ਆਚਾਰਜ ਮੰਨਦੇ ਹਨ ਕਿ ਭਗਵਾਨ ਦਾ ਰੂਪ ਮਨੁਖੀ ਚਿੰਤਨ-ਸ਼ਕਤੀ ਦੇ ਵਸ ਵਿਚ ਨਹੀਂ। ਉਹ ਅਚਿੰਤ ਹੈ। ਅਨੰਤ ਹੈ ਉਸ ਦੀ ਸ਼ਕਤੀ ਅਤੇ ਅਗੰਮ ਹੈ

ਉਸ ਦੀ ਮੂਰਤੀ। ਕਬੀਰ ਦਾਸ ਨੇ ਇਸੇ ਗੱਲ ਨੂੰ ਸਮਝਾਣ ਲਈ ਭਗਵਾਨ ਨੂੰ ਅਵਿਗਤ-ਅਕਲ-ਅਨੁਪਮ ਕਹਿਆ ਹੈ। (ਕ. ਗ੍ਰੰਥ: ਪਦ 6), ਅਚਿਤ ਅਤੇ ਅਕੱਥ ਦਸਿਆ ਹੈ। (ਪਦ 32) ਗੁੰਗੇ ਦਾ ਗੁੜ (ਪਦ 68) ਅਤੇ ਖੰਡ ਕਹਿਆ ਹੈ (ਪਦ 156)। ਭਗਤ ਲੋਕ ਮੰਨਦੇ ਹਨ ਕਿ ਇਸ ਅਚਿੰਤ ਅਨੰਤ ਭਗਵਾਨ ਨੂੰ ਸੱਚਿਦਾਨੰਦ ਆਖਕੇ ਵਿਧਿ ਰੂਪ ਨਾਲ ਕੁਝ ਕੁਝ ਸਮਝਾਇਆ ਜਾ ਸਕਦਾ ਹੈ। (ਕਿਉਂਕਿ ਸ੍ਰੁਤੀਆਂ ਵਿਚ 'ਨੇਤਿ', 'ਨੇਤਿ', ਆਖ ਆਖ ਕੇ ਉਸ ਨੂੰ ਨਿਖੇਧ ਰੂਪ ਵਿਚ ਸਮਝਾਇਆ ਗਇਆ ਹੈ, ਕੇਵਲ 'ਸਤ੍-ਚਿਤ੍-ਆਨੰਦ' ਆਖਕੇ ਹੀ ਉਸ ਦੇ ਵਿਧੀ ਰੂਪ ਵਲ ਇਸ਼ਾਰਾ ਕੀਤਾ ਗਇਆ ਹੈ) ਫਿਰ ਵੀ ਅਸੀਂ ਨਹੀਂ ਜਾਣਦੇ ਕਿ ਸੱਤ (ਸਤ੍), ਚੈਤਨ੍ਯ (ਚਿਤ੍) ਅਤੇ ਆਨੰਦ ਦੇ ਸਿਵਾ ਉਸ ਵਿਚ ਹੋਰ ਕੀ ਹੈ। ਕਿਤਨੇ ਹੀ ਭਗਤ ਹੁੰਦੇ ਹਨ ਜੋ ਉਸ ਦੇ ਅੰਸ਼-ਵਿਸ਼ੇਸ਼ ਦੇ ਨਾਲ ਹੀ ਆਪਣੀ ਅਭਿੰਨਤਾ ਅਨੁਭਵ ਕਰਕੇ ਆਤਮਾਗਮ ਹੋ ਰਹਿੰਦੇ ਹਨ। ਉਹ ਭਗਵਾਨ ਦੇ ਕੇਵਲ ਚੈਤਨ੍ਯ ਅੰਸ਼ ਦੇ ਨਾਲ ਆਪਣੇ ਚਿਤ ਸਰੂਪ ਨੂੰ ਅਭਿੰਨ ਸਮਝ ਲੈਂਦੇ ਹਨ। ਅਜੇਹੇ ਹੀ ਭਗਤ ਅਦ੍ਵੈਤ ਵੇਦਾਨਤੀ ਹਨ। ਭਾਵੇਂ ਉਹ ਆਪਣੇ ਆਪ ਨੂੰ ਗਿਆਨ ਮਾਰਗੀ ਆਖਦੇ ਹਨ ਤਾਂ ਵੀ ਉਹ ਅਸਲ ਵਿਚ ਉਸ ਭਗਵਾਨ ਦੇ ਪਰਮ ਪ੍ਰੇਮ ਦੇ ਹੀ ਸਾਧਕ ਹਨ। ਇਕ ਹੋਰ ਪ੍ਰਕਾਰ ਦੇ ਸਾਧਕ ਹਨ ਜੋ ਮਾਇਆ ਅਤੇ ਪ੍ਰਮਪੁਰਖ ਨੂੰ ਅੱਡ ਅੱਡ ਕਰਕੇ ਸ਼ਕਤੀ ਅਤੇ ਸ਼ਕਤੀਮਾਨ ਦੇ ਭੇਦ ਨੂੰ ਕਦੀ ਭੁਲਦੇ ਹੀ ਨਹੀਂ। ਉਹ ਐਸ਼ਵਰਯ ਦੇ ਉਪਾਸ਼ਕ ਵੀ ਦਰਅਸਲ ਭਗਵਾਨ ਦੇ ਪਰਮ ਪ੍ਰੇਮ ਦੇ ਉਪਾਸ਼ਕ ਹਨ। ਭਗਵਾਨ ਦਾ ਪ੍ਰੇਮ ਇਕ ਪਾਸੇ ਅਖੰਡ ਹੈ। ਉਸ ਦੇ ਅੰਸ਼ ਵਿਸ਼ੇਸ਼ ਲਗਾਉ ਪਰਗਟ ਕਰਨ ਨਾਲ ਉਸ ਦੀ ਅਖੰਡਤਾ ਖੰਡਿਤ ਨਹੀਂ ਹੁੰਦੀ। ਭਗਤੀ ਨਾਲ ਇਨ੍ਹਾਂ ਸਾਧਨ ਮਾਰਗਾਂ ਦਾ ਕੋਈ ਵਿਰੋਧ ਤਾਂ ਕੀ ਹੋਵੇਗਾ, ਉਹ ਅਸਲ ਵਿਚ ਭਗਤੀ ਦੇ ਹੀ ਪ੍ਰਕਾਰ ਹਨ।......ਜੋ ਲੋਕ ਭਗਤੀ-ਮੂਲਕ ਬਾਣੀਆਂ ਨੂੰ ਉਪਰੋਂ ਉਪਰੋਂ ਹੀ ਖੁਰਚ ਖੁਰਚ ਕੇ ਰੱਸ ਕੱਢਣਾ ਚਾਹੁੰਦੇ ਹਨ ਉਨ੍ਹਾਂ ਨੂੰ ਉਸ ਰਸ ਦਾ ਸਾਖਿਆਤਕਾਰ ਨਹੀਂ ਹੋ ਸਕਦਾ। ਭਗਤੀ ਭਾਗ ਦੀ ਚੀਜ਼ ਹੈ, ਪ੍ਰੇਮ-ਪ੍ਰੀਤੀ ਦਾ ਵਿਸ਼ਾ ਹੈ ਉਹ ਉਸ ਨੂੰ ਨਹੀਂ ਲਭ ਸਕਦੇ।

ਭਾਗ ਬਿਨਾ ਨਹਿੰ ਪਾਇਯੇ ਪ੍ਰੇਮ ਪ੍ਰੀਤਿ ਕੀ ਭਕ੍ਤਿ।
ਬਿਨਾ ਪ੍ਰੇਮ ਨਹਿ ਭਕ੍ਤਿ ਕਛੁ, ਭਕ੍ਤਿ ਪਰਯੋ ਸਭ ਜਕ੍ਤ।

ਸ. ਕ. ਸ. ੧੫/੧੧

ਭਗਤੀ ਦਾ ਸਾਹਿਤ ਵੀ ਪ੍ਰੇਮ ਵਲ ਅੱਖ ਰਖਦਾ ਹੈ। ਭਗਤਾਂ ਦਾ ਇਹ ਵੀ ਦਾਵਾ ਹੈ ਕਿ ਵੇਦਾਂਤ ਵਿਚ ਜਿਸ ਨੂੰ 'ਬ੍ਰਹਮ-ਜਿਗਿਆਸਾ' ਜਾਂ ਬ੍ਰਹਮ ਦੀ ਜਾਣਕਾਰੀ ਦੀ ਇਛਿਆ ਆਖਿਆ ਗਇਆ ਹੈ ਉਹ ਦਰਅਸਲ ਭਗਤੀ ਹੀ ਹੈ। ਕਿਉਂਕਿ ਕਠੋਪਨਿਸ਼ਦ ਵਿਚ (2/22) ਸਾਫ਼ ਸਾਫ਼ ਆਖਿਆ ਗਇਆ ਹੈ ਕਿ ਪਰਮਾਤਮਾ ਵਿਚ ਜਿਸ ਦੀ ਭਗਤੀ-ਸ਼ਰਧਾ ਹੈ ਉਸੇ ਨਾਲ ਪਰਮਾਤਮਾ ਪ੍ਰਸੰਨ ਹੁੰਦਾ ਹੈ ਅਤੇ ਜਿਸ ਨਾਲ ਪ੍ਰਸੰਨ ਹੁੰਦਾ ਹੈ ਉਹ ਜਿਗਿਆਸਾ ਆਦਿ ਦੇ ਦੁਆਰਾ ਉਸ ਨੂੰ ਪ੍ਰਾਪਤ ਕਰਦਾ ਹੈ। ਫਿਰ ਇਹ ਬਹੁਤ ਹੀ ਮੋਟੀ ਜੇਹੀ ਗੱਲ ਹੈ ਕਿ ਜਦ ਤੋੜੀ ਸ਼ਰਧਾ ਅਤੇ ਪ੍ਰੇਮ ਅਧਿਕ ਨਹੀਂ ਹੋ ਜਾਂਦੇ ਤਦ ਤੀਕ ਜਾਣਨ ਦੀ ਇਛਿਆ (ਜਗਿਆਸਾ) ਵੀ ਨਹੀਂ ਜਾਗਦੀ। ਇਸੇ ਵਾਸਤੇ ਮਾਨੋ ਵੇਦਾਂਤ ਦਰਸ਼ਨ

ਦੇ ਪਹਿਲੇ ਸੂਤ੍ਰ 'ਅਥਾਤੋਂ ਬ੍ਰਹਮ ਜਿਗਿਆਸਾ' ਦਾ ਘਾਟਾ ਪੂਰਾ ਕਰਨ ਲਈ ਹੀ ਭਗਤੀ ਸੂਤ੍ਰ-ਕਾਰ ਨੇ ਆਖਿਆ 'ਅਥਾਤੋ ਬਹਮ ਜਿਗਿਆਸਾ, ਸਾ ਪਰਾਨੁਰਕ੍ਤਿਰੀਸ਼੍ਵਰੇ' (ਅਰਥਾਤ ਬ੍ਰਹਮ ਜਿਗਿਆਸਾ ਹੋਰ ਕੁਝ ਨਹੀਂ, ਈਸ਼ਵਰ ਵਿਖੇ ਪਰਮ ਪ੍ਰੇਮ ਹੀ ਹੈ)। 'ਬੋਧਸਾਰ' ਵਿਚ ਆਚਾਰਯ ਨਰਹਰਿਪਾਦ ਨੇ ਵੀ ਆਖਿਆ ਹੈ ਕਿ ਜਿਸ ਨੂੰ ਵੇਦਾਂਤ ਵਿਚ ਅਪ੍ਰੋਖ ਅਨੁਭੂਤੀ ਆਖਦੇ ਹਨ ਉਹ ਦਰਅਸਲ ਪ੍ਰੇਮ-ਲਖਣਾ ਭਗਤੀ ਦਾ ਹੀ ਪਰਿਣਾਮ ਹੈ ਅਤੇ ਭਗਵਾਨ ਵਿਚ ਹੇਤੂ-ਰਹਿਤ ਅਤੇ ਨਿਸ਼ਕਾਮ ਭਗਤੀ ਦਾ ਫਲ ਵੈਰਾਗ ਅਤੇ ਗਿਆਨ ਹੀ ਦਸਿਆ ਗਇਆ ਹੈ, ਜੋ ਵੇਦਾਂਤ ਦਾ ਵੀ ਨਿਸ਼ਾਨਾ ਹੈ।

ਹੁਣ ਇਹ ਮੰਨੀ ਹੋਈ ਗੱਲ ਹੈ ਕਿ ਪ੍ਰੇਮ ਆਸਰੇ-ਭੇਦ ਤੋਂ ਭਿੰਨ ਹੋ ਜਾਂਦਾ ਹੈ। ਰੂਪਸ੍ਵਾਮੀਪਾਦ ਨੇ ਕਹਿਆ ਵੀ ਹੈ ਕਿ ਸੁਭਾਵ, ਸੰਸਕਾਰ ਅਤੇ ਰੁਚੀ ਅਨੁਸਾਰ ਭਗਤ ਲਖਾਂ ਭਾਂਤ ਦੇ ਹੋ ਸਕਦੇ ਹਨ। ਇਸੇ ਵਾਸਤੇ ਭਗਤੀ ਦੇ ਅੰਗ ਅਤੇ ਭੇਦ ਵੀ ਅਨੰਤ ਪ੍ਰਕਾਰ ਦੇ ਕਲਪਨਾ ਕੀਤੇ ਜਾ ਸਕਦੇ ਹਨ ਜਾਂ ਫਿਰ ਇਕੋ ਹੀ ਭੇਦ ਜਾਣਿਆ ਜਾ ਸਕਦਾ ਹੈ। ਉਹ ਇਸ ਪ੍ਰਕਾਰ ਕਿ ਭਗਤੀ ਇਕੋ ਹੀ ਹੈ, ਨਿਰਾ ਆਸਰੇ-ਭੇਦ ਨਾਲ ਅਨੇਕ ਪ੍ਰਕਾਰ ਦੀ ਦਿਸਦੀ ਹੈ (ਤ. ਰ. ਸਿ. 1/42-43)। ਭਗਤੀ ਸ਼ਾਸਤ੍ਰੀ ਗ੍ਰੰਥਾਂ ਵਿਚ ਜੋ ਭੇਦ ਦਸੇ ਗਏ ਹਨ ਉਹ ਉਪ-ਲੱਖਣ ਮਾਤ੍ਰ ਹਨ। ਅਸਲ ਵਿਚ ਜਿਸ ਤਰ੍ਹਾਂ ਗੋਸ੍ਵਾਮੀ ਤੁਲਸੀ ਦਾਸ ਜੀ ਨੇ ਕਹਿਆ ਹੈ, ਹਰੀ ਵੀ ਅਨੰਤ ਹੈ, ਉਸ ਦੀ ਕਥਾ ਵੀ ਅਨੰਤ ਹੈ ਅਤੇ ਸ਼੍ਰੁਤੀ ਅਤੇ ਸੰਤ ਉਸ ਦਾ ਅਨੰਤ ਭਾਂਤ ਨਾਲ ਭਜਨ ਵੀ ਕਰਦੇ ਹਨ :

ਹਰਿ ਅਨੰਤ ਹਰਿ ਕਥਾ ਅਨੰਤਾ। ਬਹੁ ਪ੍ਰਕਾਰ ਗਾਵਹਿ ਸ਼ੁਰਤਿ-ਸੰਤਾ।

ਸੋ ਗੁਰੂ ਪਦ ਆਸਰੇ ਤੋਂ ਆਰੰਭ ਕਰਕੇ ਜੋ ਭੇਦ ਭਗਤੀ-ਸ਼ਾਸਤ੍ਰਾਂ ਵਿਚ ਦਸੇ ਗਏ ਹਨ ਉਹ ਅੰਤਿਮ ਅਤੇ ਪੂਰਣ ਨਹੀਂ। ਸ੍ਰਵਣ, ਕੀਰਤਨ ਆਦਿ ਪ੍ਰਕਾਰ ਵੀ ਉਪਲੱਖਣ ਹੀ ਹਨ। ਭਗਤੀ ਲਈ ਨਿਰੀ ਇਕੋ ਹੀ ਗੱਲ ਆਵੱਸ਼ਕ ਹੈ—ਅਨੰਨ ਭਾਵ ਨਾਲ ਭਗਵਾਨ ਦੀ ਸ਼ਰਣ ਲੈਣੀ, ਹੇਤੂ ਰਹਿਤ ਪ੍ਰੇਮ, ਬਿਨਾ ਸ਼ਰਤ ਆਤਮ-ਸਮਰਪਣ। ਕਬੀਰ ਦਾਸ ਵਿਚ ਇਨ੍ਹਾਂ ਗੱਲਾਂ ਦਾ ਅੰਤਿਮ ਵਿਕਾਸ ਹੋਇਆ ਹੈ। ਉਹ ਗੋਵਿੰਦ ਨੂੰ ਬਾਰ ਬਾਰ ਪੁਕਾਰ ਕੇ ਆਖਦੇ ਹਨ :

ਗੋਵਯੰਦੇ ਤੁਮ੍ਹ ਥੈ ਡਰਪੌ ਭਾਰੀ।
ਸਰਣਾਈ ਆਯੌ ਕਯੂ ਗਹਿਯੇ, ਯਹ ਕੌਨ ਬਾਤ ਤੁਮ੍ਹਾਰੀ।
ਧੂਮ-ਦਾਝ ਤੇ ਛਾਂਹ ਤਕਾਈ, ਮਤਿ ਤਰਵਰ ਸਚ ਪਾਊਂ।
ਤਰਵਰ ਮਾਹੇ ਜ੍ਵਾਲਾ ਨਿਕਸੈ, ਤੌ ਕਹਾ ਲੇਇ ਬੁਝਾਊਂ।
ਬਜੇ ਬਨ ਜਲੈ ਤਾਂ ਜਲ ਕੂੰ ਧਾਵੈ, ਮਤਿ ਜਲ ਸੀਤਲ ਹੋਈ।
ਜਲ ਹੀ ਮਾਂਹਿ ਅਗਿਨਿ ਜੇ ਨਿਕਸੈ, ਔਰ ਨ ਦੂਜਾ ਕੋਈ।
ਤਾਰਣ-ਤਿਰਣ ਤਿਰਣ ਤੂੰ ਤਾਰਣ, ਔਰ ਨ ਦੂਜਾ ਜਾਨੌਂ।
ਕਹੈ ਕਬੀਰ ਸਰਣਾਈ ਆਯੌ, ਆਨ ਦੇਵ ਨ ਮਾਨੌਂ।

(ਕ. ਗ੍ਰੰਥ. ਪਦ- ੧੧੨।)

ਹੇ ਗੋਬਿੰਦਾ, ਮੈਂ ਤੁਸਾਡੀ ਸ਼ਰਣ ਆਇਆ ਹਾਂ। ਕਿਉਂ ਨਹੀਂ ਮੈਨੂੰ ਬਚਾ ਲੈਂਦੇ।

ਬਿਰਖ ਦੇ ਹੇਠਾਂ ਪੁਰਸ਼ ਛਾਂ ਲਈ ਜਾਂਦਾ ਹੈ ਜੇ ਉਥੋਂ ਵੀ ਅੱਗ ਨਿਕਲਣ ਲਗ ਪਏ ਤਾਂ ਹੋਰ ਉਪਾਇ ਕੀ ਰਹਿ ਜਾਏਗਾ ? ਆਦਮੀ ਪਾਣੀ ਪੀ ਕੇ ਸੀਤਲ ਹੋਣ ਲਈ ਤਲਾ ਨੂੰ ਜਾਂਦਾ ਹੈ। ਪਰ ਜੇ ਉਥੋਂ ਅੱਗ ਦੇ ਲੰਬੇ ਨਿਕਲਣ ਲਗ ਪੈਣ ਤਾਂ ਫਿਰ ਕੀ ਕੀਤਾ ਜਾ ਸਕਦਾ ਹੈ। ਹੇ ਨਾਥ ਕਬੀਰ ਨਿਰਾ ਤੁਸਾਨੂੰ ਹੀ ਜਾਣਦਾ ਹੈ ਉਹ ਤੁਸਾਡੀ ਹੀ ਸ਼ਰਨ ਆਇਆ ਹੈ। ਪਰ ਕੇਹੀ ਅਜੀਬ ਗੱਲ ਹੈ ਕਿ ਤੁਸੀਂ ਹੀ ਉਸ ਨੂੰ ਸਾੜ ਰਹੇ ਹੋ। ਹੇ ਗੋਵਿੰਦ ਸਚਮੁਚ ਹੀ ਤੁਸੀਂ ਇਕ ਡਰਨ ਦੀ ਚੀਜ਼ ਬਣ ਗਏ ਹੋ। ਕਿਥੇ ਤਾਂ ਤੁਸਾਂ ਆਪਣੇ ਪ੍ਰੇਮ-ਅੰਮ੍ਰਿਤ ਨਾਲ ਸਰਣਾਗਤ ਦੀ ਰਖਿਆ ਕਰਨੀ ਸੀ, ਉਹ ਤਾਂ ਤੁਸਾਂ ਕੀਤੀ ਨਾਂਹ, ਉਲਟਾ ਵਿਛੋੜੇ ਦੀ ਅੱਗ ਵਿਚ ਝੁਲਸਾਣ ਲਗ ਪਏ ਹੋ।

ਮੈਂ ਗੁਲਾਮ ਮੋਹਿ ਬੇਚਿ ਗੁਸਾਂਈ। ਤਨ ਮਨ ਧਨ ਮੇਰਾ ਰਾਮ ਜੀ ਕੇ ਤਾਈਂ।
ਆਨਿ ਕਬੀਰਾ ਹਾਟ ਉਤਾਰਾ। ਸੋਈ ਗਾਹਕ ਸੋਈ ਬੇਚਨਹਾਰਾ।
ਬੇਚੈ ਰਾਮ ਤੋਂ ਰਾਖੈ ਕੌਨ। ਰਾਖੈ ਰਾਮ ਤੋ ਬੇਚੈ ਕੌਨ।
ਕਹੈ ਕਬੀਰ ਮੈ ਤਨ ਮਨ ਜਾਰ੍ਯਾ। ਸਾਹਿਬ ਅਪਨਾ ਛਿਨ ਨ ਵਿਸਾਰ੍ਯਾ।
ਰਾਮ (ਕ. ਗ੍ਰ. ਪਦ ੧੧੩)

ਅਜੀ ਹੋ ਗੁਸਾਈਂ ਮੈਂ ਗੁਲਾਮ ਹਾਂ ਮੈਨੂੰ ਵੇਚ ਦਿਓ। ਇਹ ਸਾਰਾ ਤਨ-ਮਨ-ਧਨ ਤੇਰਾ ਹੈ ਅਤੇ ਤੇਰੇ ਹੀ ਵਾਸਤੇ ਹੈ। ਰਾਮ ਹੀ ਗਾਹਕ ਹੈ, ਹੀ ਸੁਦਾਗਰ। ਕਬੀਰ ਨੂੰ ਲਿਆ ਕੇ ਮੰਡੀ ਵਿਚ ਰਖ ਦਿੱਤਾ, ਜੇ ਰਾਮ ਵੇਚੇ ਤਾਂ ਰਖ ਕੌਣ ਸਕਦਾ ਹੈ। ਜੇ ਰਾਮ ਰਖ ਲਵੇ ਤਾਂ ਵੇਚ ਕੌਣ ਸਕਦਾ ਹੈ। ਕਬੀਰ ਨੇ ਆਪਣਾ ਤਨ ਅਤੇ ਮਨ ਕੁਰਬਾਨ ਕਰ ਦਿੱਤਾ। ਆਪਣੇ ਮਾਲਿਕ ਨੂੰ ਇਕ ਮਿੰਟ ਵੀ ਨਹੀਂ ਵਿਸਾਰਿਆ।

ਤਲਫੈ ਬਿਨ ਬਾਲਮ ਮੋਰ ਜੀਆ।
ਦਿਨ ਨਹਿੰ ਚੈਨ ਰਾਤ ਨਹਿੰ ਨਿੰਦਿਯਾ, ਤਲਫ ਤਲਫ ਕੇ ਭੋਰ ਕਿਯਾ।
ਤਨ ਮਨ ਮੋਰ ਰਹੱਟ-ਅਸ ਡੋਲੈ, ਸੂਨ ਸੇਜ ਪਰ ਜਨਮ ਛਿਯਾ।
ਨੈਨ ਥਕਿਤ ਭਏ ਪੰਥ ਨ ਸੂਝੈ, ਸਾਂਈ ਬੇਦਰਦੀ ਸੁਧ ਨ ਲਿਯਾ।
ਕਹਤ ਕਬੀਰ ਸੁਨੋ ਭਾਈ ਸਾਧੋ ਹਰੋ ਪੀਰ ਦੁਖ ਜੋਰ ਕਿਯਾ।
(ਕ. ਵ. ਪੰ. ੧੪੧)

ਪਿਆਰੇ ਦੇ ਬਿਨਾਂ ਕਬੀਰ ਦਾਸ ਦੀ ਆਤਮਾ ਤੜਫ ਰਹੀ ਹੈ। ਦਿਨ ਨੂੰ ਚੈਨ ਨਹੀਂ ਰਾਤ ਨੂੰ ਨੀਂਦ ਨਹੀਂ। (ਤੜਫ਼ ਤੜਫ਼ ਕੇ ਸਵੇਰ ਹੋ ਗਈ ਹੈ)। ਸੇਜ ਸੁੰਞੀ ਤੇ ਹੀ ਮੇਰਾ ਜਨਮ ਨਾਸ ਹੋ ਗਇਆ। ਸਰੀਰ ਚਰਖਾ ਬਣ ਗਇਆ ਹੈ। ਅੱਖਾਂ ਥਕ ਗਈਆਂ ਹਨ ਰਾਹ ਨਹੀਂ ਦਿਸਦਾ। ਬੇਦਰਦੀ ਪਿਆਰੇ ਨੇ ਸੁਧ ਵੀ ਨਹੀਂ ਲਈ। ਹੇ ਸਾਧੋ! ਹੁਣ ਦੁਖ ਨੇ ਜ਼ੋਰ ਕੀਤਾ ਹੈ ਮੇਰੀ ਪੀੜਾ ਦੂਰ ਕਰੋ।

ਮੈਂ ਅਬਲਾ ਪਿਉ ਪਿਉ ਕਰੂੰ ਨਿਰਗੁਨ ਮੇਰਾ ਪੀਵ।
ਸੂਨ੍ਯ ਸਨੇਹੀ ਰਾਮ ਬਿਨ ਦੇਖੂੰ ਔਰ ਨ ਜੀਵ।
(ਸ. ਕ. ਸ.। ੨੭।)

ਹਾਏ! ਉਹ ਬਿਰਹੁ ਦੀ ਮਾਰੀ ਵਿਯੋਗਨ 'ਪੀਉ ਪੀਉ' ਕਰ ਕੇ ਜਾਨ ਦੇ ਰਹੀ

ਹੈ ਲੇਕਿਨ ਉਹ ਪਿਆਰਾ ਨਿਰਗੁਣ ਹੈ। ਨਿਰਮੋਹੀ ਹੈ ਉਹ ਭਗਵਾਨ। ਸੂਨ੍ਯ ਸਨੇਹੀ ਰਾਮ ਹੀ ਉਸ ਦਾ ਇਕੋ ਇਕ ਅਰਾਧਣ ਜੋਗ ਹੈ। ਹੋਰ ਕੌਣ ਜੋ ਉਸ ਪ੍ਰਾਂਨਪਤੀ ਦੀ ਥਾਂ ਦਰਸ਼ਨ ਜੋਗ ਬਣ ਸਕੇ।

ਵੈ ਦਿਨ ਕਬ ਆਵੈਂਗੇ ਭਾਇ।
ਜਾ ਕਾਰਨਿ ਹਮ ਦੇਹ ਧਰੀ ਹੈ, ਮਿਲਿਬੋ ਅੰਗ ਲਗਾਇ।
ਹੌਂ ਜਾਨੂੰ ਜੋ ਹਿਲਿ-ਮਿਲਿ ਖੇਲੂੰ ਤਨ ਮਨ ਪ੍ਰਾਨ ਸਮਾਇ।
ਯਾ ਕਾਮਨਾਂ ਕਰੌ ਪਰਿਪੂਰਨ, ਸਮਰਥ ਹਾ ਰਾਮਰਾਇ।
ਮੋਹਿ ਉਦਾਸੀ ਮਾਧਵ ਚਾਹੈਂ, ਚਿਤਵਤ ਰੈਨਿ ਵਿਹਾਇ।
ਸੇਜ ਹਮਾਰੀ ਸ੍ਯੰਘ ਭਈ ਹੈ, ਜਬ ਸੋਊਂ ਤਬ ਖਾਇ।
ਬਹੁ ਅਰਦਾਸ ਦਾਸ ਕੀ ਸੁਨਿਯੇ, ਤਨਕੀ ਤਪਤਿ ਬੁਝਾਇ।
ਕਹੈ ਕਬੀਰ ਮਿਲੇ ਜੇ ਸਾਂਈ, ਮਿਲਿ ਕਰਿ ਮੰਗਲ ਗਾਏ।

(ਕ. ਗ੍ਰੰਥ. ਪਦ ੩੦੬)

ਹਾਯ, ਕਬੀਰ ਦਾਸ ਦੇ ਉਹ ਦਿਨ ਕਦੋਂ ਆਉਣਗੇ ਜਦੋਂ ਉਸ ਦਾ ਜੀਵਨ ਸਫ਼ਲ ਹੋਵੇਗਾ। ਦੇਹ ਧਾਰਨ ਦਾ ਫਲ ਪ੍ਰਾਪਤ ਹੋਵੇਗਾ। ਜਦੋਂ ਪਿਆਰੇ ਨਾਲ ਅੰਗ ਵਿਚ ਅੰਗ ਮਿਲਾ ਕੇ ਘੁਟ ਕੇ ਜਫ਼ੀ ਪਾਣ ਦਾ ਮੌਕਾ ਮਿਲੇਗਾ। ਜਦੋਂ ਉਸ ਪਿਆਰੇ ਨਾਲ ਹਿਲ ਮਿਲ ਕੇ ਖੇਡੇਗਾ। ਜਦੋਂ ਉਸ ਦੇ ਸਰੀਰ ਅਤੇ ਇੰਦ੍ਰੇ, ਮਨ ਅਤੇ ਪ੍ਰਾਣ ਪਿਆਰੇ ਨਾਲ ਇਕ ਰੂਪ ਹੋ ਜਾਣਗੇ। ਨਾ ਜਾਣੀਏ ਇਹ ਕਾਮਨਾ ਰਾਮ ਰਾਜਾ ਕਦੋਂ ਪੂਰੀ ਕਰਨਗੇ। (ਮੇਰੇ ਉਦਾਸ ਹੋਏ ਹੋਏ ਨਾਲ ਮਾਧਵ ਪਿਆਰ ਕਰਨ, ਇਹ ਚਿਤਵਦਿਆਂ ਹੀ ਰਾਤ ਗੁਜ਼ਰ ਜਾਂਦੀ ਹੈ। ਸੇਜ ਮੇਰੀ ਸ਼ੇਰ ਹੋ ਗਈ ਹੈ ਜਦੋਂ ਸੌਂਦਾ ਹਾਂ ਖਾਣ ਨੂੰ ਪੈਂਦੀ ਹੈ। ਦਾਸ ਦੀ ਬੇਨਤੀ ਸੁਣੋ ਮੇਰੇ ਸਰੀਰ ਦੀ ਤਪਸ਼ ਬੁਝਾਉ। ਜੇ ਸਾਈਂ ਮਿਲ ਜਾਏ ਤਾਂ ਮਿਲ ਕੇ ਮੰਗਲ ਕਬੀਰ ਗਾਵੇ।)

ਪਿਯਾ—ਮਿਲਨ ਕੀ ਆਸ, ਰਹੌਂ ਕਬਲੌਂ ਖਰੀ।
ਊਂਚੇ ਨਹਿਂ ਚੜ੍ਹਿ ਜਾਯ, ਮਨੇ ਲੱਜਾ ਭਰੀ।
ਪਾਂਵ ਨਹੀਂ ਠਹਰਾਯ, ਚਢੂੰ ਗਿਰ ਗਿਰ ਪਰੂੰ।
ਫਿਰ ਫਿਰ ਚਢਹੂੰ ਸਮ੍ਹਾਰਿ ਚਰਨ ਆਗੇ ਧਰੂੰ।
ਅੰਗ ਅੰਗ ਥਹਰਾਇ, ਤੋ ਬਹੁ ਬਿਧ ਡਰਿ ਰਹੂੰ।
ਕਰਮ ਕਪਟ ਮਗ ਘੇਰਿ, ਤੋਂ ਭ੍ਰਮ ਮੇਂ ਪਰਿ ਰਹੂੰ।
ਬਾਰਿ ਨਿਪਟ ਅਨਾਰਿ, ਯੇ ਤੋ ਝੀਨੀ ਗੈਲ ਹੈ।
ਅਟਪਟ ਚਾਲ ਤੁਮ੍ਹਾਰ, ਮਿਲਨ ਕਸ ਹੋਇ ਹੈ।
ਛੋਰੋ ਕੁਮਤਿ—ਵਿਕਾਰ, ਸੁਮਤਿ ਗਹਿ ਲੀਜਿਯੇ।
ਸਤਗੁਰੁ ਸ਼ਬਦ ਸਮ੍ਹਾਰਿ ਚਰਨ ਚਿਤ ਕੀਜਿਯੇ।
ਅੰਤਰ ਪਟ ਦੇ ਖੋਲ, ਸ਼ਬਦ ਉਰ ਲਾਵਰੀ।
ਦਿਲ ਵਿਚ ਦਾਸ ਕਬੀਰ, ਮਿਲੈਂ ਤੋਹਿਕੋਂ ਬਾਵਰੀ।

ਕ. ਵ. ਪੰਨਾ ੧੪੧-੪੨

ਪਿਆਰੇ ਦੇ ਮਿਲਨ ਦੀ ਆਸ ਵਿਚ ਕਬੀਰ ਦਾਸ ਦੀ ਆਤਮਾ ਕਦੋਂ ਤੀਕ ਖੜੀ ਰਹੇ। ਪਿਆਰੇ ਦਾ ਨਿਵਾਸ ਉਚੇ ਥਾਂ ਪੁਰ ਹੈ। ਉਥੇ ਜਾਣ ਲਈ ਕਿਤਨੀ ਝਿਜਕ ਹੈ; ਕਿਤਨੀ ਲਜਿਆ, ਪੈਰ ਟਿਕਦੇ ਹੀ ਨਹੀਂ, ਚੜ੍ਹਦਿਆਂ ਡਿਗ ਡਿਗ ਪੈਂਦੀ ਹਾਂ। ਸਾਤਵਿਕ ਭਾਵ ਦੀ ਕੰਬਣੀ ਨਾਲ ਸਾਰਾ ਅੰਗ ਸ਼ਿਥਲ ਹੋ ਜਾਂਦਾ ਹੈ। ਪੈਰ ਅੱਗੇ ਪੈਂਦੇ ਹੀ ਨਹੀਂ। (ਤਾਂ ਕਈ ਪ੍ਰਕਾਰ ਦੇ ਡਰ ਉਠ ਖੜੋਂਦੇ ਹਨ।) (ਮੇਰਾ ਰਾਹ ਕਪਟ ਕਰਮਾਂ ਨਾਲ ਘਿਰਿਆ ਹੋਇਆ ਹੈ ਇਸ ਲਈ ਭਰਮ ਵਿਚ ਪੈ ਜਾਂਦੀ ਹਾਂ)। (ਮੈਂ ਇਕ ਨਿਰੀ ਅਨਾੜੀ ਬਾਲੀ ਹਾਂ। ਰਾਹ ਬਹੁਤ ਤੰਗ ਹੈ। ਕਦਮ ਲੜਖੜਾਂਦੇ ਹਨ, ਮੇਲ ਕਿਸ ਤਰ੍ਹਾਂ ਹੋਵੇਗਾ। ਖੋਟੀ ਮਤ ਅਤੇ ਪਾਪ ਛਡ ਕੇ ਅਤੇ ਚੰਗੀ ਮਤ ਨੂੰ ਫੜ ਲੈ। ਸਤਗੁਰ ਦੇ ਸ਼ਬਦ ਨੂੰ ਸੰਭਾਲ ਕੇ ਚਰਨਾਂ ਵਿਚ ਚਿਤ ਲਾਵੇ। ਸ਼ਬਦ ਹਿਰਦੇ ਵਿਚ ਲਿਆ ਕੇ ਅੰਦਰ ਦੇ ਦਰ ਖੋਲ੍ਹ ਦੇ। ਹੇ ਬਾਵਰੀ ਉਹ ਫਿਰ ਤੈਨੂੰ ਤੇਰੇ ਹਿਰਦੇ ਵਿਚ ਹੀ ਮਿਲੇਗਾ।)

ਅਰੇ ਪਰਦੇਸੀ ਪੀਵ ਪਿਛਾਂਨਿ।
ਕਹਾ ਭਯੋ ਤੋਕੋਂ, ਸਮਝਿ ਨ ਪਰਈ ਲਾਗੀ ਕੈਸੀ ਬਾਂਨਿ।
ਭੌਮਿ ਬਿਡਾਰਣੀ ਮੈ ਕਹਾ ਰਾਤੌ ਕਹਾ ਕਿਯੋ ਕਹਿ ਮੋਂਹਿ।
ਲਾਹੇ ਕਾਰਨਿ ਮੂਲ ਗਮਾਵੈ ਸਮਝਾਵਤ ਹੂੰ ਤੋਹਿ।
ਨਿਸ ਦਿਨ੍ਹ ਤੋਹਿ ਕਯੋਂ ਨੀਂਦ ਪਰਤ ਹੈ ਚਿਤਵਤ ਨਾਹੀਂ ਤਾਹਿ।
ਜਮ ਸੇ ਵੈਰੀ ਸਿਰ ਪਰ ਠਾਂਢੇ, ਪਰ ਹਾਥਿ ਕਹਾ ਬਿਕਾਇ।
ਝੂਠੇ ਪਰਪੰਚ ਮੈਂ ਕਹਾ ਲਾਗੋ ਉਠੈ ਨਾਹੀ ਚਾਲਿ।
ਕਹੈ ਕਬੀਰ ਕਛੂ ਬਿਲਮ ਨ ਕੀਜੈ ਕੌਨ ਦੇਖੀ ਕਾਲ੍ਹਿ।

(ਕ. ਗ੍ਰੰਥ. ਪਦ ੩੧੨)

ਅਰੇ ਓ ਪਰਦੇਸੀ, ਪ੍ਰੀਤਮ ਨੂੰ ਪਛਾਣ। ਸਮਝ ਨਹੀਂ ਪੈਂਦੀ ਤੈਨੂੰ ਹੋ ਕੀ ਗਇਆ ਹੈ, ਇਹ ਬੁਰੀ ਆਦਤ ਤੈਨੂੰ ਕਿਥੋਂ ਪੈ ਗਈ। ਦੁਨੀਆਂ ਦੇ ਚੱਕਰ ਵਿਚ ਤੂੰ ਕੀ ਲਗਾ ਹੋਇਆ ਹੈਂ। ਤੂੰ ਕੀ ਖਟਿਆ ਹੈ ਮੈਨੂੰ ਦਸ। ਲਾਹਾ ਖਟਣ ਕਾਰਨ ਮੂਲ ਵੀ ਗੰਵਾ ਰਹਿਆ ਹੈਂ ਮੈਂ ਤੈਨੂੰ ਸਮਝਾਂਦਾ ਹਾਂ। (ਦਿਨ ਰਾਤ ਤੂੰ ਕਿਉਂ ਸੁੱਤਾ ਰਹਿੰਦਾ ਹੈਂ ਅਤੇ ਉਸ ਨੂੰ ਨਹੀਂ ਚਿਤਵਦਾ। ਜਮ ਵਰਗਾ ਵੈਰੀ ਤੇਰੇ ਸਿਰ ਪੁਰ ਖੜੋਤਾ ਹੈ) ਤੂੰ ਦੂਜਿਆਂ ਦੇ ਹਥ ਕਿਉਂ ਵਿਕ ਰਹਿਆ ਹੈਂ। ਝੂਠੇ ਪਰਪੰਚ ਵਿਚ ਕਿਉਂ ਰਚਿਆ ਹੋਇਆ ਹੈਂ (ਉਠ ਕੇ ਚਲਦਾ ਕਿਉਂ ਨਹੀਂ। ਕਬੀਰ ਕਹਿੰਦਾ ਹੈ ਹੁਣ ਕੁਝ ਵੀ ਦੇਰੀ ਨਾ ਕਰ, ਕਲ੍ਹ ਕਿਸ ਨੇ ਵੇਖਿਆ ਹੈ):

ਅਵਿਨਾਸੀ ਕੀ ਸੇਜ ਕਾ ਕੈਸਾ ਹੈ ਉਨਮਾਨ।
ਕਹਿਬੇ ਕੀ ਸੋਭਾ ਨਹੀਂ ਦੇਖੇ ਹੀ ਪਰਮਾਨ।
ਅਵਿਨਾਸੀ ਕੀ ਸੇਜ ਪਰ ਕੇਰੈ ਆਨੰਦ।
ਕਹੈ ਕਬੀਰ ਵਾ ਸੇਜ ਪਰ ਵਿਲਸਤ ਪਰਮਾਨੰਦ।

(ਸ: ਕ: ਸ: ੧੮, ੭੪, ੭੫)

'ਇਹ ਸੋਚਦਾ ਕਿਉਂ ਹੈਂ ਕਿ ਉਸ ਅਵਿਨਾਸ਼ੀ ਦੀ ਸੇਜ ਕੇਹੋ ਜੇਹੀ ਹੋਵੇਗੀ। ਉਸ

ਦੀ ਸ਼ੋਭਾ ਕਹਿਣ ਨਾਲ ਨਹੀਂ ਦਸੀ ਜਾ ਸਕਦੀ। ਉਸ ਨੂੰ ਦੇਖਕੇ ਹੀ (ਮਾਪ ਤੋਲ) ਹੋ ਸਕਦਾ ਹੈ। ਅਵਿਨਾਸ਼ੀ ਦੀ ਸੇਜ ਪੁਰ (ਕੇਲ) ਕ੍ਰੀੜਾ ਦਾ ਆਨੰਦ ਕੇਹੋ ਜੇਹਾ ਹੈ। ਕਬੀਰ ਕਹਿੰਦੇ ਹਨ ਉਸ ਸੇਜ ਪੁਰ ਪਰਮਾਨੰਦ ਵਿਲਾਸ ਕਰਦਾ ਹੈ।

ਹੈ ਕੋਈ ਐਸਾ ਪਰਉਪਕਾਰੀ ਹਰਿ ਸੂੰ ਕਹੈ ਸੁਨਾਇਰੇ।
ਐਸੇ ਹਾਲ ਕਬੀਰ ਭਯੇ ਹੈਂ ਬਿਨ ਦੇਖੇ ਜਿਯ ਜਾਇਰੇ।

(ਕ. ਗ੍ਰੰਥ. ਪਦ ੩੦੭)

ਕੋਈ ਅਜੇਹਾ ਪਰਉਪਕਾਰੀ ਹੈ ਜੋ ਹਰੀ ਨੂੰ ਸੁਣਾ ਕੇ ਆਖੇ ਕਿ ਕਬੀਰ ਦਾ ਇਹ ਹਾਲ ਹੋ ਰਹਿਆ ਹੈ ਕਿ ਬਿਨਾਂ ਤੇਰੇ ਦਰਸ਼ਨ ਉਸ ਦੀ ਜਾਨ ਨਿਕਲ ਰਹੀ ਹੈ। ਈਹੋ ਹੀ ਹੈ ਉਹ ਅਪੂਰਵ ਤਨਮਯਤਾ, ਹੇਤੂ ਰਹਿਤ ਪ੍ਰੇਮ, ਅਨੰਨ ਪੁਰ ਵਿਸ਼ਵਾਸ ਅਤੇ ਏਕਾਂਤ-ਨਿਸ਼ਠਾ ਜੋ ਭਗਤੀ ਦੀ ਨਵੇਕਲੀ ਸ਼ਰਤ ਹੈ। ਕਬੀਰ ਨਿਰਸੰਦੇਹ ਅਜੇਹੇ ਭਗਵਾਨ ਨੂੰ ਮੰਨਦਾ ਸੀ ਜੋ ਦ੍ਵੰਦਾਤੀਤ ਹੈ। ਪੱਖਪਾਤ ਰਹਿਤ ਅਤੇ ਦ੍ਵੈਤਾਦ੍ਵੈਤ ਵਿਲੱਖਣ ਹੈ। ਤਿੰਨ ਗੁਣਾਂ ਤੋਂ ਪਰੇ ਹੈ। 'ਅਪਰੰਪਾਰ ਪਾਰਪੁਰਸ਼ੋਤਮ' ਹੈ, ਅਕੱਥ ਹੈ, ਅਕਲ ਹੈ, ਅਤੀਤ ਹੈ ਪਰ ਕਿਹੜਾ ਭਗਤ ਭਗਵਾਨ ਨੂੰ ਅਜੇਹਾ ਨਹੀਂ ਮੰਨਦਾ। ਜੋ ਲੋਕ ਸ਼ਾਸਤ੍ਰ ਗਿਆਨ ਦਾ ਦਾਵਾ ਕਰਦੇ ਹਨ ਅਤੇ ਫਿਰ ਵੀ ਕਬੀਰ ਦੀ ਭਗਤੀ ਅਤੇ ਅਦ੍ਵੈਤ ਭਾਵਨਾ ਅਤੇ ਨਿਰਗੁਣ ਪ੍ਰੇਮ ਨੂੰ ਪ੍ਰਸਪਰ ਵਿਰੋਧੀ ਸਮਝਦੇ ਹਨ, ਉਨ੍ਹਾਂ ਦਾ ਉਦੇਸ਼ ਕੀ ਹੈ ਇਹ ਉਹੀ ਜਾਣਨ। ਅਸੀਂ ਅਤੀ ਦ੍ਰਿੜ੍ਹਤਾ ਨਾਲ ਆਖਣ ਦਾ ਹੌਂਸਲਾ ਕਰਦੇ ਹਾਂ ਕਿ ਕਬੀਰ ਦੀ ਭਗਤੀ ਅਤੇ ਭਗਵਦਭਾਵਨਾ ਨਾ ਯੁਕਤੀ ਵਿਰੁਧ ਹੈ ਅਤੇ ਨਾ ਸ਼ਾਸਤ੍ਰ-ਵਿਰੁਧ। ਕਿਤੇ ਜੋ ਵਿਰੋਧ ਦਿਸਦਾ ਹੈ ਉਸ ਦਾ ਕਾਰਣ ਇਤਿਹਾਸਿਕ ਹੈ। ਕਬੀਰ ਦਾਸ ਯੋਗ ਮਾਰਗ ਵਲ ਝੁਕੇ ਹੋਏ ਸਨ। ਉਨ੍ਹਾਂ ਦੀ ਕੁਲ ਵਿਚ ਅਤੇ ਕੁਲ-ਗੁਰੂ-ਪਰੰਪਰਾ ਵਿਚ ਇਹ ਮਾਰਗ ਮਕਬੂਲ ਸੀ। ਮਗਰੋਂ ਉਨ੍ਹਾਂ ਦਾ ਮੇਲ ਰਾਮਾਨੰਦ ਨਾਲ ਹੋਇਆ। ਇਹ ਗੱਲ ਕੋਈ ਅਸੰਭਵ ਨਹੀਂ ਕਿ ਰਾਮਾਨੰਦ ਦੇ ਪ੍ਰਭਾਵ ਵਿਚ ਆਉਣ ਤੋਂ ਪਹਿਲੋਂ ਉਨ੍ਹਾਂ ਅਜੇਹੇ ਬਹੁਤ ਸਾਰੇ ਪਦ ਲਿਖੇ ਹੋਣ, ਜਿੰਨ੍ਹਾਂ ਵਿਚ ਯੋਗ-ਸੰਪ੍ਰਦਾਇ ਦੀ ਪਰੰਪਰਾ ਤੋਂ ਪ੍ਰਾਪਤ ਅਖੱੜਤਾ ਹੀ ਦਿਸਦੀ ਹੋਵੇ ਅਤੇ ਭਗਤੀ ਰਸ ਦਾ ਲੇਸ਼ ਵੀ ਨ ਹੋਵੇ। ਕਬੀਰ ਜੇਹਾ ਫੱਕੜ ਜਿਸ ਗੱਲ ਨੂੰ ਗਲਤ ਸਮਝੇਗਾ ਉਸ ਨਾਲ ਇਸ ਕਾਰਣ ਬਹੁਤ ਦੇਰ ਤੀਕ ਚਮੜਿਆ ਨਹੀਂ ਰਹੇਗਾ ਕਿ ਇਹ ਕੁਲ ਪਰੰਪਰਾ ਤੋਂ ਆਈ ਹੈ' 'ਸੋ ਜਿਸ ਦਿਨ ਤੋਂ ਮਹਾਂ ਗੁਰੂ ਰਾਮਾਨੰਦ ਨੇ ਕਬੀਰ ਨੂੰ ਭਗਤੀ ਰੂਪੀ ਰਸਾਇਣ ਦਿੱਤੀ ਉਸ ਦਿਨ ਤੋਂ ਉਨ੍ਹਾਂ ਸਹਿਜ ਸਮਾਧੀ ਦਾ ਉਪਦੇਸ਼ ਲਇਆ' ਉਨ੍ਹਾਂ ਹਠ ਜੋਗ ਦਾ ਅਭਿਆਸ ਛਡ ਦਿੱਤਾ। ਸਹਿਜ ਬਾਬਤ ਇਕ ਸ਼ਬਦ ਉਨ੍ਹਾਂ ਦਾ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਹੈ:

ਤਹ ਪਾਵਸ ਸਿੰਧੁ ਧੂਪ ਨਹੀਂ ਛਹੀਆ ਤਹ ਉਤਪਤਿ ਪਰਲਉ ਨਾਹੀ।
ਜੀਵਨ ਮਿਰਤੁ ਨ ਦੁਖੁ ਸੁਖੁ ਬਿਆਪੈ ਸੁੰਨ ਸਮਾਧਿ ਦੋਊ ਤਹ ਨਾਹੀ। ੧।
ਸਹਜ ਕੀ ਅਕਥ ਕਥਾ ਹੈ ਨਿਰਾਰੀ।
ਤੁਲਿ ਨਹੀਂ ਚਢੈ ਜਾਇ ਨ ਮੁਕਾਤੀ ਹਲੁਕੀ ਲਗੈ ਨ ਭਾਰੀ। ੧। ਰਹਾਉ।
ਅਰਧ ਉਰਧ ਦੋਊ ਤਹ ਨਾਹੀ ਰਾਤਿ ਦਿਨਸੁ ਤਹ ਨਾਹੀ।
ਜਲ ਨਹੀਂ ਪਵਨੁ ਪਾਵਕੁ ਫੁਨਿ ਨਾਹੀ ਸਤਿਗੁਰ ਤਹਾ ਸਮਾਹੀ। ੨।

ਅਗਮ ਅਗੋਚਰੁ ਰਹੈ ਨਿਰੰਤਰਿ ਗੁਰ ਕਿਰਪਾ ਤੇ ਲਹੀਐ ।
ਕਹੁ ਕਬੀਰ ਬਲਿ ਜਾਉ ਗੁਰ ਅਪੁਨੇ,
ਸਤ ਸੰਗਤਿ ਮਿਲਿ ਰਹੀਐ । ੩ । ੪ । ੪੯ ।

(ਗਉੜੀ)

ਸਹਿਜ ਕੀ ਕਥਾ ਅਨੋਖੀ ਹੈ । ਬੋਲੀ ਦੁਆਰਾ ਉਸ ਦਾ ਬਿਆਨ ਨਹੀਂ ਹੋ ਸਕਦਾ । ਨਾ ਉਥੇ ਬਰਖਾ ਆਦਿ ਕੋਈ ਰੁਤ ਹੈ ਨਾ ਸਮੁੰਦਰ । ਨਾ ਉਥੇ ਧੁਪ ਹੈ ਨਾ ਛਾਂ, ਨਾ ਉਤ-ਪਤੀ ਹੈ ਨਾ ਪਰਲੋ । ਨਾ ਜਨਮ ਨਾ ਮਰਨ, ਨਾ ਉਥੇ ਦੁਖ ਵਿਆਪਦਾ ਹੈ ਨਾ ਸੁਖ । ਨਾ ਉਹ ਅਫੁਰ ਅਵਸਥਾ ਹੈ ਨਾ ਸਮਾਧੀ ਦੀ । ਉਹ ਤੁਲ ਨਹੀਂ ਸਕਦੀ, ਤੱਕੜੀ ਤੇ ਚੜ੍ਹ ਕੇ ਨਾ ਉਹ ਅਵਸਥਾ ਮੁਕਦੀ ਹੈ ਨਾ ਹੌਲੀ ਲਗਦੀ ਹੈ ਨਾ ਭਾਰੀ । ਹੇਠਾਂ ਉਤਾਹਾਂ (ਦਿਸ਼ਾਵਾਂ) ਦਾ ਵਿਚਾਰ ਉਥੇ ਹੈ ਨਹੀਂ । ਨਾ ਰਾਤ ਨਾ ਦਿਨ ਹੈ ਉਥੇ । ਨਾ ਜਲ ਨਾ ਵਾਯੂ, ਫਿਰ ਅੱਗ ਵੀ ਨਹੀਂ । ਸਤਿਗੁਰੂ ਦਾ ਵਾਸ ਉਥੇ ਹੈ । ਉਥੇ ਅਗੰਮ ਅਤੇ ਅਗੋਚਰ ਨਿਰੰਕਾਰ ਦਾ ਵਾਸ ਇਕ ਰਸ ਹੈ । ਗੁਰੂ ਦੀ ਕਿਰਪਾ ਨਾਲ ਉਹ ਅਵਸਥਾ ਲਭਦੀ ਹੈ । ਕਬੀਰ ਜੀ ਕਹਿੰਦੇ ਹਨ ਮੈਂ ਆਪਣੇ ਗੁਰੂ ਤੋਂ ਬਲਿਹਾਰ ਹਾਂ ਉਨ੍ਹਾਂ ਦੇ ਸਤਸੰਗ ਦੇ ਮੇਲ ਦੁਆਰਾ ਉਸ ਅਵਸਥਾ ਵਿਚ ਟਿਕਾ ਹੁੰਦਾ ਹੈ । ਇਹ ਅਵਸਥਾ ਨਿਰਾਲੰਬ ਸਮਾਧੀ ਤੋਂ ਵੀ ਉਪਰ ਦਸੀ ਹੈ ਕਬੀਰ ਜੀ ਨੇ ।

ਹੁਣ ਜਦ ਕਬੀਰ ਜੀ ਨੇ ਭਗਤੀ ਮਾਰਗ ਪੁਰ ਚਲਣ ਦਾ ਮਨ ਬਣਾ ਲਇਆ ਤਾਂ ਉਨ੍ਹਾਂ ਬਾਹਰਲੇ ਕਰਮਾਂ ਜਾਂ ਕਰਮ ਕਾਂਡ ਨੂੰ ਇਸ ਪੰਥ ਵਿਚ ਸਹਾਇਕ ਨਾ ਸਮਝਿਆ । ਉਨ੍ਹਾਂ ਸਦਾਚਾਰ ਪੁਰ ਜ਼ੋਰ ਦਿੱਤਾ ਜੋ ਸਤਸੰਗ ਵਿਚੋਂ ਉਪਜਦਾ ਹੈ ਅਤੇ ਸਿਮਰਨ ਨਾਲ ਉਹ ਪੱਕਾ ਹੁੰਦਾ ਹੈ । ਸਤਸੰਗ ਬਾਬਤ ਉਨ੍ਹਾਂ ਦੀ ਸਿਖਿਆ ਅਸੀਂ ਅੱਗ ਦੇ ਚੁਕੇ ਹਾਂ । ਹੁਣ ਸਿਮਰਨ ਵਲ ਪ੍ਰੇਰਨ ਵਾਲੇ ਸ਼ਬਦਾਂ ਦੀ ਵਿਆਖਿਆ ਕਰਾਂਗੇ ।

ਅਬ ਮੋਹਿ ਜਲਤ ਰਾਮ ਜਲੁ ਪਾਇਆ ।
ਰਾਮ ਉਦਕਿ ਤਨੁ ਜਲਤ ਬੁਝਾਇਆ । ੧ । ਰਹਾਉ ।
ਮਨੁ ਮਾਰਣ ਕਾਰਣਿ ਬਨ ਜਾਈਐ । ਸੋ ਜਲੁ ਬਿਨ ਭਗਵੰਤ ਨ ਪਾਈਐ ।੧।
ਜਿਹ ਪਾਵਕ ਸੁਰਿ ਨਰ ਹੈ ਜਾਰੇ । ਰਾਮ ਉਦਕਿ ਜਨ ਜਲਤ ਉਬਾਰੇ । ੨ ।
ਭਵ ਸਾਗਰ ਸੁਖ ਸਾਗਰ ਮਾਹੀ । ਪੀਵਿ ਰਹੇ ਜਲ ਨਿਖੁਟਤ ਨਾਹੀ । ੩ ।
ਕਹਿ ਕਬੀਰ ਭਜੁ ਸਾਰਿੰਗ ਪਾਨੀ ।
ਰਾਮ ਉਦਕਿ ਮੇਰੀ ਤਿਖਾ ਬੁਝਾਨੀ । ੪ । ੧ ।

(ਗਉੜੀ)

ਹੁਣ ਮੈਨੂੰ (ਤ੍ਰਿਸ਼ਨਾ ਦੀ ਅੱਗ ਵਿਚ) ਸੜਦੇ ਹੋਏ ਨੂੰ ਰਾਮ ਨਾਮ ਰੂਪੀ ਜਲ ਮਿਲ ਗਇਆ ਹੈ । ਮੇਰੇ ਸੜਦੇ ਹੋਏ ਤਨ ਨੂੰ ਰਾਮ ਰੂਪੀ ਜਲ ਨੇ ਸ਼ਾਂਤ ਕਰ ਦਿੱਤਾ ਹੈ । ਮਨ ਮਾਰਨ (ਵਸ ਕਰਨ) ਲਈ ਜੰਗਲਾਂ ਵਿਚ ਜਾਈਦਾ ਹੈ । ਪਰ (ਠਾਰਨ ਵਾਲਾ) ਜਲ ਬਿਨਾ ਭਗਵਾਨ ਦੇ ਨਹੀਂ ਮਿਲਦਾ । ਜਿਹੜੀ ਅੱਗ (ਸੁਰਿ ਨਰ) ਧਨਵਾਨ ਪੁਰਸ਼ਾਂ ਨੂੰ ਸਾੜ ਰਹੀ ਹੈ, ਰਾਮ ਨਾਮ ਰੂਪੀ ਜਲ ਨੇ ਸੜਦੇ ਹੋਏ ਦਾਸਾਂ ਨੂੰ ਉਸ ਤੋਂ ਬਚਾ ਲਇਆ

ਹੈ। ਭਗਤ ਜਨ ਸੰਸਾਰ (ਜੋ ਉਨ੍ਹਾਂ ਲਈ ਹੁਣ) ਸੁਖ ਸਾਗਰ ਬਣ ਗਇਆ ਹੈ ਵਿਚ ਰਹਿੰਦੇ ਹੋਏ ਉਸ ਜਲ ਨੂੰ ਪੀ ਰਹੇ ਹਨ ਪਰ ਉਹ ਮੁਕਦਾ ਨਹੀਂ। ਕਬੀਰ ਜੀ ਕਹਿੰਦੇ ਹਨ ਰਾਮ ਦਾ ਭਜਨ ਕਰੋ। ਇਹੋ ਜਲ ਨੇ ਮੇਰੀ ਤੇਹ ਬੁਝਾ ਦਿੱਤੀ ਹੈ।

ਕਿਆ ਜਪੁ ਕਿਆ ਤਪੁ ਕਿਆ ਬ੍ਰਤ ਪੂਜਾ।
ਜਾਕੈ ਰਿਦੈ ਭਾਉ ਹੈ ਦੂਜਾ। ੧।
ਰੇ ਜਨ ਮਨੁ ਮਾਧਉ ਸਿਉ ਲਾਈਐ।
ਚਤੁਰਾਈ ਨ ਚਤੁਰਭੁਜੁ ਪਾਈਐ। ੧। ਰਹਾਉ।
ਪਰਹਰੁ ਲੋਭੁ ਅਰੁ ਲੋਕਾਚਾਰੁ। ਪਰਹਰੁ ਕਾਮੁ ਕ੍ਰੋਧੁ ਅਹੰਕਾਰੁ। ੨।
ਕਰਮ ਕਰਤ ਬਧੇ ਅਹੰਮੇਵ। ਮਿਲਿ ਪਾਥਰ ਕੀ ਕਰਹੀ ਸੇਵ। ੩।
ਕਹੁ ਕਬੀਰ ਭਗਤਿ ਕਰਿ ਪਾਇਆ।
ਭੋਲੇ ਭਾਇ ਮਿਲੇ ਰਘੁਰਾਇਆ। ੪। ੬।

(ਗਉੜੀ)

ਜਿਨ੍ਹਾਂ ਦੇ ਹਿਰਦੇ ਵਿਚ ਪਰਮਾਤਮਾ ਤੋਂ ਬਿਨਾਂ ਦੂਜੇ ਨਾਲ ਪਿਆਰ ਹੈ। ਉਨ੍ਹਾਂ ਨੂੰ ਜਪ, ਤਪ, ਵਰਤ ਅਤੇ ਪੂਜਾ ਦਾ ਕੋਈ ਲਾਭ ਨਹੀਂ। ਹੇ ਹਰਜਨੋ! ਮਨ ਨੂੰ ਨਿਰੰਕਾਰ ਵਿਚ ਜੋੜੋ, ਚਤੁਰਾਈਆਂ ਨਾਲ ਉਸ ਦੀ ਪ੍ਰਾਪਤੀ ਨਹੀਂ। ਛਡ ਦੇਓ ਲੋਭ ਅਤੇ ਸੰਸਾਰਕ ਆਚਾਰ ਤਿਆਗ ਦਿਓ, ਕਾਮ, ਕ੍ਰੋਧ ਅਤੇ ਅਹੰਕਾਰ। ਕਰਮ ਕਾਂਡ ਵਿਚ ਲਗਿਆਂ ਅਹੰਕਾਰ ਵਧਦਾ ਹੈ। (ਅਜੇਹੇ ਕਰਮ ਕਾਂਡੀ) ਰਲ ਕੇ ਪੱਥਰਾਂ ਨੂੰ ਪੂਜਦੇ ਹਨ (ਜੋ ਨਿਹਫ਼ਲ ਹੈ)। ਕਬੀਰ ਜੀ ਆਖਦੇ ਹਨ ਨਿਰੰਕਾਰ ਦੀ ਪ੍ਰਾਪਤੀ ਭਗਤੀ ਦੁਆਰਾ ਹੀ ਹੈ। ਨਿਸ਼ ਕਪਟ ਹੋ ਜਾਓ ਤਾਂ ਨਿਰੰਕਾਰ ਮਿਲੇਗਾ।

ਅੰਧਕਾਰ ਸੁਖਿ ਕਬਹਿ ਨ ਸੋਈ ਹੈ। ਰਾਜਾ ਰੰਕੁ ਦੋਊ ਮਿਲਿ ਰੋਈ ਹੈ।੧।
ਜਉਪੈ ਰਸਨਾ ਰਾਮੁ ਨ ਕਹਿਬੋ।
ਉਪਜਤ ਬਿਨਸਤ ਰੋਵਤ ਰਹਿਬੋ। ੧। ਰਹਾਉ।
ਜਸ ਦੇਖੀਐ ਤਰਵਰ ਕੀ ਛਾਇਆ। ਪ੍ਰਾਨ ਗਏ ਕਹੁ ਕਾਕੀ ਮਾਇਆ।੨।
ਜਸਜੰਤੀ ਮਹਿ ਜੀਉ ਸਮਾਨਾ। ਮੂਏ ਮਰਮੁ ਕੋ ਕਾ ਕਰ ਜਾਨਾ। ੩।
ਹੰਸਾ ਸਰਵਰੁ ਕਾਲੁ ਸਰੀਰ। ਰਾਮ ਰਸਾਇਨ ਪੀਉ ਰੇ ਕਬੀਰ। ੪। ੮।

(ਗਉੜੀ)

(ਮਾਇਆ ਜਾਂ ਅਗਿਆਨ ਦੇ) ਅੰਨ੍ਹੇਰੇ ਵਿਚ ਨੀਂਦ ਦਾ ਸੁਖ ਕਦੀ ਨਹੀਂ ਲੈ ਸਕੀਦਾ। ਭਾਵੇਂ ਰਾਜਾ ਭਾਵੇਂ ਕੰਗਾਲ ਦੋਵੇਂ ਹੀ ਦੁਖੀ ਹੁੰਦੇ ਹਨ। ਜਦ ਤੋੜੀ ਰਸਨਾ (ਜੀਭ) ਰਾਮ ਦਾ ਨਾਮ ਨਹੀਂ ਉਚਾਰਦੀ ਜੀਵ ਮਰਦਾ ਜੰਮਦਾ ਅਤੇ ਦੁਖੀ ਰਹਿੰਦਾ ਹੈ। ਬਿਰਖ ਦੀ ਛਾਂ ਬਦਲਦੀ ਰਹਿੰਦੀ ਹੈ ਈਹੋ ਹਾਲ ਮਾਇਆ ਦਾ ਹੈ। ਇਹ ਥਿਰ ਨਹੀਂ ਰਹਿੰਦੀ। ਜਦੋਂ ਮਰ ਗਏ ਫਿਰ ਮਾਇਆ ਜਿਸ ਨੇ ਇਕੱਠੀ ਕੀਤੀ ਹੈ ਉਹਦੀ ਨਹੀਂ ਰਹਿੰਦੀ। ਹੋਰ ਮਾਲਿਕ ਬਣ ਜਾਂਦੇ ਹਨ। ਮੌਤ ਦੇ ਭੇਦ ਨੂੰ ਤੁਸਾਂ ਕਿਸ ਪਰਕਾਰ ਸਮਝਿਆ ਹੈ? ਵਾਜਾ ਵਜਾਉਣ ਵਾਲਾ ਜਦ ਵਜਾਉਣਾ ਬੰਦ ਕਰ ਦਿੰਦਾ ਹੈ ਤਾਂ ਸੁਰ ਕਿਥੇ ਚਲੀ

ਜਾਂਦੀ ਹੈ । ਅਸੀਂ ਇਹੋ ਕਹਿ ਸਕਦੇ ਹਾਂ ਕਿ ਉਹ ਵਜਾਉਣ ਵਾਲੇ ਵਿਚ ਸਮਾ ਗਈ । ਇਸੇ ਤਰ੍ਹਾਂ ਜੀਵ ਆਪਣੇ ਕਰਣਹਾਰ ਵਿਚ ਸਮਾ ਜਾਂਦਾ ਹੈ। ਜਿਸ ਪਰਕਾਰ ਹੰਸ ਸਰੋਵਰ ਦੇ ਇਰਦ ਗਿਰਦ ਮੰਡਲਾਂਦੇ ਰਹਿੰਦੇ ਹਨ, ਇਸੇ ਤਰ੍ਹਾਂ ਹੀ ਕਾਲ (ਮੌਤ) ਸਰੀਰ ਦੇ ਚੁਗਿਰਦੇ ਫਿਰਦੀ ਰਹਿੰਦੀ ਹੈ। ਇਸ ਦੁੱਖ ਤੋਂ ਬਚਣ ਲਈ ਹੇ ਕਬੀਰ ਰਾਮ ਨਾਮ ਰੂਪੀ ਰਸਾਇਣ ਪੀ ।

ਕਬੀਰ ਜੀ ਸਿਮਰਨ ਨੂੰ ਸਭ ਤੋਂ ਉੱਤਮ ਅਤੇ ਸ੍ਰੇਸ਼ਟ ਰਸਤਾ ਦਸਦੇ ਹਨ ।

ਜੋਗੀ ਕਹਹਿ ਜੋਗੁ ਭਲ ਮੀਠਾ ਅਵਰੁ ਨ ਦੂਜਾ ਭਾਈ ।
ਰੁੰਡਿਤ ਮੁੰਡਿਤ ਏਕੈ ਸਬਦੀ ਏਇ ਕਹਹਿ ਸਿਧਿ ਪਾਈ ।। ੧ ।
ਹਰਿ ਬਿਨੁ ਭਰਮਿ ਭੁਲਾਨੇ ਅੰਧਾ ।
ਜਾਪਹਿ ਜਾਉ ਆਪੁ ਛੁਟਕਾਵਨਿ ਤੇ ਬਾਧੇ ਬਹੁ ਫੰਧਾ । ੧ । ਰਹਾਉ ।
ਜਹ ਤੇ ਉਪਜੀ ਤਹੀ ਸਮਾਨੀ ਇਹ ਬਿਧਿ ਬਿਸਰੀ ਤਬਹੀ ।
ਪੰਡਿਤ ਗੁਣੀ ਸੂਰ ਹਮ ਦਾਤੇ ਏਹਿ ਕਹਹਿ ਬਡ ਹਮਹੀ । ੨ ।
ਜਿਸਹਿ ਬੁਝਾਏ ਸੋਈ ਬੂਝੈ ਬਿਨੁ ਬੂਝੇ ਕਿਉ ਰਹੀਐ ।
ਸਤਿਗੁਰੁ ਮਿਲੈ ਅੰਧੇਰਾ ਚੂਕੈ ਇਨ ਬਿਧਿ ਮਾਣਕੁ ਲਹੀਐ । ੩ ।
ਤਜਿ ਬਾਵੇ ਦਾਹਨੇ ਬਿਕਾਰਾ ਹਰਿ ਪਦੁ ਦ੍ਰਿੜੁ ਕਰਿ ਰਹੀਐ ।
ਕਹੁ ਕਬੀਰ ਗੂੰਗੈ ਗੁੜੁ ਖਾਇਆ ।
ਪੂਛੇ ਤੇ ਕਿਆ ਕਹੀਐ । ੪ । ੭ । ੫੧ ।

(ਗਉੜੀ)

ਜੋਗੀ ਆਖਦੇ ਹਨ ਜੋਗ ਦਾ ਰਾਹ ਹੀ ਕਲਿਆਨਕਾਰੀ ਅਤੇ ਅਨੰਦ ਦਾਇਕ ਹੈ । ਹੋਰ ਕੋਈ ਪੰਥ ਅਜੇਹਾ ਨਹੀਂ । ਘੋਨਮੋਨ ਸਾਧੂ (ਜੋ ਭਿਖਿਆ ਮੰਗਣ ਵੇਲੇ ਇਕੋ ਸ਼ਬਦ 'ਅਲਖ' ਬੋਲਦੇ ਤੁਰੇ ਜਾਂਦੇ ਹਨ ਅਤੇ ਕਿਸੇ ਘਰ ਅੱਗੇ ਠਹਿਰਦੇ ਨਹੀਂ) ਆਖਦੇ ਹਨ ਕਿ ਅਸਾਂ ਕਾਮਯਾਬੀ ਪ੍ਰਾਪਤ ਕਰ ਲਈ ਹੈ । ਬਿਨਾਂ ਹਰੀ ਦੇ ਨਾਮ ਸਾਰੇ ਭਰਮ ਦੇ ਅਨ੍ਹੇਰੇ ਵਿਚ ਭੁਲੇ ਫਿਰਦੇ ਹਨ । ਜਿਸ ਪਾਸ ਮੈਂ ਆਪਣੇ ਛੁਟਕਾਰੇ ਲਈ ਜਾਂਦਾ ਹਾਂ ਉਹ ਅੱਗੇ ਕਈ ਫੰਧਿਆਂ ਵਿਚ ਫਸਿਆ ਹੋਇਆ ਹੈ। ਇਹ ਬੁੱਧੀ ਜਿਸ ਨਿਰੰਕਾਰ ਤੋਂ ਉਪਜੀ ਸੀ ਉਸੇ ਵਿਚ ਸਮਾ ਗਈ ਤਾਹੀਂ ਇਹ ਅਹੰਗ ਭਾਵਨਾ ਭੁਲੀ। ਨਹੀਂ ਤਾਂ ਪੰਡਿਤ, ਗੁਣਵਾਨ ਪੁਰਸ਼, ਸੂਰਮੇ ਅਤੇ ਦਾਨ ਦੇਣ ਵਾਲੇ ਸਾਰੇ ਹੀ ਆਖਦੇ ਹਨ ਅਸੀਂ ਹੀ ਵੱਡੇ ਹਾਂ। ਜਿਸ ਨੂੰ ਉਹ ਨਿਰੰਕਾਰ ਆਪ ਗਿਆਨ ਦਿੰਦਾ ਹੈ ਉਸੇ ਨੂੰ ਸਮਝ ਆਉਂਦੀ ਹੈ । ਬਿਨਾਂ ਸਮਝ ਦੇ ਅਹੰਕਾਰ ਤੋਂ ਕਿਸ ਪ੍ਰਕਾਰ ਬਚੀਏ । ਜਦੋਂ ਸਤਿਗੁਰੂ ਦਾ ਮੇਲ ਹੁੰਦਾ ਹੈ ਅੰਧਕਾਰ ਨਾਸ ਹੋ ਜਾਂਦਾ ਹੈ। ਈਹੋ ਤ੍ਰੀਕਾ ਉਸ ਲਾਲ (ਨਿਰੰਕਾਰ) ਨੂੰ ਲੱਭਣ ਦਾ ਹੈ। ਵੇਦਾਂ ਦਾ ਦਸਿਆ ਕਰਮ ਕਾਂਡ ਛੱਡ ਕੇ ਆਪਣੇ ਵਿਚੋਂ ਵਿਕਾਰਾਂ ਨੂੰ ਨਾਸ ਕਰਕੇ ਹਰੀ ਵਿਚ ਦ੍ਰਿੜ੍ਹਤਾ ਨਾਲ ਲਿਵ ਜੋੜੀਏ । ਜਿਸ ਤਰ੍ਹਾਂ ਗੂੰਗਾ ਗੁੜ ਖਾ ਕੇ ਉਸ ਦਾ ਸਵਾਦ ਦਸ ਨਹੀਂ ਸਕਦਾ ਕਬੀਰ ਜੀ ਕਹਿੰਦੇ ਹਨ ਅਸੀਂ ਇਸ ਅਨੁਭਵ ਨੂੰ ਦੂਜਿਆਂ ਦੇ ਸਵਾਲ ਕਰਨ ਤੇ ਕਿਸ ਤਰ੍ਹਾਂ ਦਸੀਏ ।

ਏਕ ਜੋਤਿ ਏਕਾ ਮਿਲੀ ਕਿੰਬਾ ਹੋਇ ਮਹੋਇ ।
ਜਿਤੁ ਘਟਿ ਨਾਮੁ ਨ ਊਪਜੈ ਫੂਟਿ ਮਰੈ ਜਨੁ ਸੋਇ । ੧ ।
ਸਾਵਲ ਸੁੰਦਰ ਰਾਮਈਆ ਮੇਰਾ ਮਨੁ ਲਾਗਾ ਤੋਹਿ । ੧ । ਰਹਾਉ ।
ਸਾਧੁ ਮਿਲੈ ਸਿਧਿ ਪਾਈਐ ਕਿ ਏਹੁ ਜੋਗੁ ਕਿ ਭੋਗੁ ।
ਦੁਹੁ ਮਿਲਿ ਕਾਰਜੁ ਊਪਜੈ ਰਾਮ ਨਾਮ ਸੰਜੋਗੁ । ੨ ।
ਲੋਗੁ ਜਾਨੈ ਇਹੁ ਗੀਤੁ ਹੈ ਇਹੁ ਤਉ ਬ੍ਰਹਮ ਬੀਚਾਰ ।
ਜਿਉ ਕਾਸੀ ਉਪਦੇਸੁ ਹੋਇ ਮਾਨਸ ਮਰਤੀ ਬਾਰ । ੩ ।
ਕੋਈ ਗਾਵੈ ਕੋ ਸੁਣੈ ਹਰਿਨਾਮਾ ਚਿਤੁ ਲਾਇ ।
ਕਹੁ ਕਬੀਰ ਸੰਸਾ ਨਹੀਂ ਅੰਤਿ ਪਰਮਗਤਿ ਪਾਇ । ੪ । ੧ । ੪ । ੫੫ ।

(ਗਉੜੀ)

ਜਦੋਂ ਇਕ ਆਤਮਾ ਦੀ ਜੋਤੀ ਇਕ ਨਿਰੰਕਾਰ ਨਾਲ ਮਿਲ ਗਈ ਫਿਰ ਭਾਵੇਂ ਕੁਝ ਹੋਰ ਹੋਵੇ ਜਾਂ ਨਾ ਹੋਵੇ । ਜਿਸ ਦੇ ਹਿਰਦੇ ਵਿਚ ਨਾਮ ਨਹੀਂ ਉਪਜਦਾ ਉਹ ਫੁਟ ਕੇ ਮਰ ਜਾਣਾ ਚਾਹੀਦਾ ਹੈ ਭਾਵ ਉਸਦਾ ਜੀਵਨ ਬਿਰਥਾ ਹੈ। ਹੇ ਸ਼ਾਮਰੂਪ ਵਾਲੇ ਸੁੰਦਰ ਰਾਮ ਮੇਰਾ ਮਨ ਤਾਂ ਤੇਰੇ ਵਿਚ ਲਗ ਗਇਆ ਹੈ । ਸਾਧੂ ਦੇ ਮਿਲਣ ਨਾਲ ਸਿਧੀ ਪ੍ਰਾਪਤ ਹੋ ਜਾਂਦੀ ਹੈ ਭਾਵੇਂ ਸਿਖਿਆ ਲੈਣ ਵਾਲਾ ਜੋਗੀ ਹੋਵੇ ਜਾਂ ਗ੍ਰਿਹਸਤੀ । ਦੋਹਾਂ (ਗੁਰੂ ਅਤੇ ਸਿੱਖ) ਦੇ ਮੇਲ ਨਾਲ ਕੰਮ ਬਣਦਾ ਹੈ ਅਤੇ ਰਾਮ ਨਾਮ ਨਾਲ ਮੇਲ ਹੋ ਜਾਂਦਾ ਹੈ। ਲੋਕ ਇਸ ਮੇਰੇ ਪਦ ਨੂੰ ਇਕ ਗੀਤ ਸਮਝਦੇ ਹਨ ਪਰ ਇਸ ਵਿਚ ਤਾਂ ਬ੍ਰਹਮਗਿਆਨ ਹੈ ਜੇਹੋ ਜੇਹਾ ਆਖਿਆ ਜਾਂਦਾ ਹੈ ਕਿ ਕਾਂਸ਼ੀ ਵਿਚ ਮਰਨ ਵੇਲੇ ਮਨੁੱਖ ਨੂੰ ਮਿਲਦਾ ਹੈ । ਕੋਈ ਮਨੁੱਖ ਹਰੀ ਦਾ ਨਾਮ ਚਿਤ ਲਾ ਕੇ ਗਾਵੇ ਜਾਂ ਸੁਣੇ। ਇਸ ਵਿਚ ਕੋਈ ਸ਼ੱਕ ਨਹੀਂ ਕਿ ਅੰਤ ਉਸ ਨੂੰ ਪਰਮਗਤਿ ਅਰਥਾਤ ਸਭ ਤੋਂ ਉਚੀ ਅਵਸਥਾ (ਮੁਕਤੀ) ਪ੍ਰਾਪਤ ਹੋਵੇਗੀ ।

ਪ੍ਰੇਮਾ ਭਗਤੀ ਸਭ ਜਤਨਾਂ ਨਾਲੋਂ ਉਚੀ ਹੈ । ਸਤਿਗੁਰੂ ਨਾਲ ਮੇਲ ਹੋਣ ਤੇ ਇਹ ਪ੍ਰਾਪਤ ਹੁੰਦੀ ਹੈ ।

ਜੇਤੇ ਜਤਨ ਕਰਤ ਤੇ ਡੂਬੇ ਭਵਸਾਗਰੁ ਨਹੀਂ ਤਾਰਿਓ ਰੇ ।
ਕਰਮ ਧਰਮ ਕਰਤੇ ਬਹੁ ਸੰਜਮ ਅਹੰਬੁਧਿ ਮਨੁ ਜਾਰਿਓ ਰੇ । ੧ ।
ਸਾਸ ਗ੍ਰਾਸ ਕੋ ਦਾਤੋ ਠਾਕੁਰੁ ਸੋ ਕਿਉ ਮਨਹੁ ਬਿਸਾਰਿਓ ਰੇ ।
ਹੀਰਾ ਲਾਲੁ ਅਮੋਲੁ ਜਨਮੁ ਹੈ ਕਉਡੀ ਬਦਲੈ ਹਾਰਿਓ ਰੇ । ੧ । ਰਹਾਉ ।
ਤ੍ਰਿਸਨਾ ਤ੍ਰਿਖਾ ਭੂਖ ਭ੍ਰਮਿ ਲਾਗੀ ਹਿਰਦੈ ਨਾਹਿ ਬੀਚਾਰਿਓ ਰੇ ।
ਉਨਮਤ ਮਾਨ ਹਿਰਿਓ ਮਨ ਮਾਹੀ ਗੁਰ ਕਾ ਸਬਦੁ ਨ ਧਾਰਿਓ ਰੇ । ੨ ।
ਸੁਆਦ ਲੁਭਤ ਇੰਦ੍ਰੀ ਰਸ ਪ੍ਰੇਰਿਓ ਮਦ ਰਸ ਲੈਤ ਬਿਕਾਰਿਓ ਰੇ ।
ਕਰਮ ਭਾਗ ਸੰਤਨ ਸੰਗਾਨੇ ਕਾਸਟ ਲੋਹ ਉਬਾਰਿਓ ਰੇ । ੩ ।
ਧਾਵਤ ਜੋਨਿ ਜਨਮ ਭ੍ਰਮਿ ਥਾਕੇ ਅਬ ਦੁਖ ਕਰਿ ਹਮ ਹਾਰਿਓ ਰੇ ।
ਕਹਿ ਕਬੀਰ ਗੁਰ ਮਿਲਤ ਮਹਾ ਰਸੁ ਪ੍ਰੇਮ ਭਗਤਿ ਨਿਸਤਾਰਿਓ ਰੇ ।੪।੧।੫।੫੬।

(ਗਉੜੀ)

ਹੋਰ ਜਤਨ ਜਿਤਨੇ ਲੋਕ ਕਰਦੇ ਰਹੇ ਉਸ ਸੰਸਾਰ ਸਾਗਰ ਵਿਚ ਡੁਬੇ ਹੀ ਤਰੇ ਨਹੀਂ । ਕਰਮ ਧਰਮ ਅਤੇ ਸੰਜਮ ਕਈ ਪ੍ਰਕਾਰ ਦੇ ਕਰਦੇ ਸਨ ਪਰ ਅਹੰਕਾਰ ਨੇ ਉਨ੍ਹਾਂ ਦਾ ਮਨ ਲੂਹ ਸੁਟਿਆ । ਜੋ ਸਵਾਸਾਂ ਅਤੇ ਅੰਨ ਦੇ ਦੇਣ ਵਾਲਾ ਮਾਲਿਕ ਹੈ, ਤੂੰ ਉਸ ਨੂੰ ਕਿਉਂ ਮਨੋ ਭੁਲਾ ਦਿੱਤਾ । ਹੀਰੇ ਤੇ ਲਾਲ ਵਰਗਾ ਅਮੋਲਕ ਜਨਮ ਤੂੰ ਕੌਡੀ ਬਦਲੇ ਗੰਵਾ ਦਿੱਤਾ । ਤ੍ਰਿਸ਼ਨਾ ਦੀ ਤੇਹ ਅਤੇ ਭਰਮ ਦੀ ਭੁਖ ਤੈਨੂੰ ਆ ਲਗੀ ਪਰ ਦਿਲ ਵਿਚ ਤੂੰ ਕੋਈ ਸੋਚ ਨਾ ਕੀਤੀ । ਅਹੰਕਾਰ ਵਿਚ ਮਸਤ ਤੂੰ ਲੁਟਿਆ ਗਇਆ, ਮਨ ਵਿਚ ਗੁਰੂ ਦੇ ਉਪਦੇਸ਼ ਨੂੰ ਤੂੰ ਧਾਰਨ ਨਾ ਕੀਤਾ । ਸੁਆਦਾਂ ਦਾ ਲੋਭੀ ਇੰਦ੍ਰੀਆਂ ਦੇ ਵਿਸ਼ਿਆਂ ਦੇ ਰਸਾਂ ਦਾ ਪ੍ਰੇਰਿਆ ਹੋਇਆ ਅਹੰਕਾਰ ਯੁਕਤ ਤੂੰ ਵਿਕਾਰਾਂ ਦਾ ਮਜ਼ਾ ਚਖਦਾ ਰਹਿਆ । ਜੋ ਭਾਗਾਂ ਵਾਲੇ ਸਤਸੰਗ ਵਿਚ ਆ ਰਲੇ, ਉਨ੍ਹਾਂ ਨੂੰ ਸਤਸੰਗ ਨੇ ਇਸ ਤਰ੍ਹਾਂ ਤਾਰ ਦਿੱਤਾ ਜਿਸ ਤਰ੍ਹਾਂ ਬੇੜੀ ਲੋਹੇ ਨੂੰ ਪਾਰ ਕਰ ਦਿੰਦੀ ਹੈ । ਜੂਨਾਂ ਵਿਚ ਟਕਰਾਂ ਮਾਰਦੇ ਅਤੇ ਜਨਮਾਂ ਵਿਚ ਫਿਰਦੇ ਹੁਣ ਅਸੀਂ ਹਾਰ ਗਏ ਸਾਂ । ਦੁੱਖਾਂ ਨੇ ਸਾਨੂੰ ਥਕਾ ਦਿੱਤਾ ਸੀ । ਕਬੀਰ ਕਹਿੰਦਾ ਹੈ ਗੁਰੂ ਨੂੰ ਮਿਲਕੇ ਮਹਾਂ ਅਨੰਦ ਹੋਇਆ ਤੇ ਪ੍ਰੇਮਾ ਭਗਤੀ ਨੇ ਸਾਨੂੰ ਤਾਰ ਦਿੱਤਾ ।

ਜਿਸ ਤਰ੍ਹਾਂ ਬਨ ਵਿਚ ਫੂਲ ਖਿੜਦੇ ਹਨ ਪਰ ਕੋਈ ਉਨ੍ਹਾਂ ਦੀ ਸੁਗੰਧ ਨਹੀਂ ਮਾਣਦਾ ਇਕੁਰ ਭਜਨ ਤੋਂ ਬਿਨਾਂ ਜਨਮ ਬਿਰਥਾ ਚਲਾ ਜਾਂਦਾ ਹੈ । ਜਿਤਨੇ ਕਰਮ ਮਨੁਖ ਲੋਭ ਵਿਚ ਆ ਕੇ ਕਰਦਾ ਹੈ ਉਹ ਸਾਰੇ ਹੀ ਉਸ ਨੂੰ ਜਾਲ ਵਿਚ ਵਧੀਕ ਫਸਾਣ ਵਾਲੇ ਹੋ ਟਕਰਦੇ ਹਨ ।

ਜਿਉ ਕਪਿ ਕੇ ਕਰ ਮੁਸਟਿ ਚਨਨ ਕੀ ਲੁਬਧਿ ਨ ਤਿਆਗੁ ਦਇਓ ।
ਜੋ ਜੋ ਕਰਨ ਕੀਏ ਲਾਲਚ ਸਿਉ ਤੇ ਫਿਰਿ ਗਰਹਿ ਪਰਿਓ । ੧ ।
ਭਗਤਿ ਬਿਨੁ ਬਿਰਥਾ ਜਨਮੁ ਗਇਓ ।
ਸਾਧ ਸੰਗਤਿ ਭਗਵਾਨ ਭਜਨ ਬਿਨੁ ਕਹੀ ਨ ਸਚੁ ਰਹਿਓ । ੧ । ਰਹਾਉ ।
ਜਿਉ ਉਦਿਆਨ ਕੁਸਮ ਪਰਫੁਲਿਤ ਕਿਨਹਿ ਨ ਘ੍ਰਾਉ ਲਇਓ ।
ਤੈਸੇ ਭ੍ਰਮਤ ਅਨੇਕ ਜੋਨਿ ਮਹਿ ਫਿਰਿ ਫਿਰਿ ਕਾਲੁ ਹਇਓ । ੨ ।
ਇਆ ਧਨ ਜੋਬਨ ਅਰੁ ਸੁਤ ਦਾਰਾ ਪੇਖਨ ਕਉ ਜੁ ਦਇਓ ।
ਤਿਨਹੀ ਮਾਹਿ ਅਟਕਿ ਜੋ ਉਰਝੇ ਇੰਦ੍ਰੀ ਪ੍ਰੇਰਿ ਲਇਓ । ੩ ।
ਅਉਧ ਅਨਲ ਤਨੁ ਤਿਨ ਕੋ ਮੰਦਰੁ ਚਹੁ ਦਿਸ ਠਾਟੁ ਠਇਓ ।
ਕਹਿ ਕਬੀਰ ਭੈ ਸਾਗਰ ਤਰਨ ਕਉ ਮੈਂ ਸਤਿਗੁਰ ਓਟ ਲਇਓ । ੪ । ੧ ।
। ੮ । ੫੯ । (ਗਉੜੀ)

ਬਾਂਦਰ (ਕੁਜੀ ਦੇ ਵਿਚ ਪਏ ਛੋਲਿਆਂ) ਦੀ ਮੁਠ ਫੜਦਾ ਹੈ ਪਰ ਭਰੀ ਹੋਈ ਮੁਠ ਬਾਹਰ ਨਹੀਂ ਨਿਕਲਦੀ) ਅਤੇ ਲੋਭ ਵਿਚ ਗ੍ਰਸਤ ਚਨੇ ਛਡਦਾ ਵੀ ਨਹੀਂ (ਅਤੇ ਫੜਿਆ ਜਾਂਦਾ ਹੈ) ਇਸੇ ਤਰ੍ਹਾਂ ਲਾਲਚ ਮਗਰ ਲਗਿਆਂ ਜੋ ਜੋ ਕੰਮ ਅਸਾਂ ਕੀਤੇ ਉਹੀ ਸਾਡੇ ਗਲ ਵਿਚ ਫਾਹੀਆਂ ਬਣ ਕੇ ਪੈ ਗਏ । ਭਗਵਾਨ ਦੀ ਭਗਤੀ ਬਿਨਾਂ ਜਨਮ ਬਿਰਥਾ ਹੀ ਚਲਿਆ ਗਇਆ । ਈਸ਼ਵਰ ਦੇ ਭਜਨ ਤੇ ਸਾਧ-ਸੰਗਤ ਬਿਨਾਂ ਸੱਚ ਦਾ ਵਾਸਾ ਕਿਤੇ ਵੀ ਨਾ ਦਿਸਿਆ । ਜਿਸ ਤਰ੍ਹਾਂ ਜੰਗਲ ਵਿਚ ਫੂਲ ਖਿੜਦੇ ਹਨ ਅਤੇ ਕੋਈ ਉਨ੍ਹਾਂ ਦੀ ਸੁਗੰਧੀ

ਨਹੀਂ ਲੈਂਦਾ (ਅਤੇ ਉਹ ਨਾਸ ਹੋ ਜਾਂਦੇ ਹਨ) ਇਸੇ ਤਰ੍ਹਾਂ ਅਨੇਕਾਂ ਜੋਨਾਂ ਵਿਚ ਮਨੁੱਖ ਭਰਮਦਾ ਹੈ ਅਤੇ ਕਾਲ ਉਸ ਨੂੰ ਮੁੜ ਮੁੜ ਨਾਸ ਕਰਦਾ ਹੈ। ਇਹ ਧਨ, ਜੁਆਨੀ, ਪੁਤ੍ਰ ਅਤੇ ਇਸਤ੍ਰੀ ਜੋ ਪਰਖਣ ਲਈ ਦਿੱਤੇ ਗਏ ਸਨ, ਇਨ੍ਹਾਂ ਵਿਚ ਇੰਦ੍ਰੀਆਂ ਦੇ ਪ੍ਰੇਰੇ ਹੋਏ ਅਟਕ ਕੇ ਮਨੁੱਖ ਉਲਝ ਗਏ ਹਨ। ਸਰੀਰ ਮਾਨੋ ਕੱਖਾਂ ਦਾ ਕੋਠਾ ਹੈ। ਕਾਲ ਰੂਪ ਅੱਗ ਨੇ ਚਵ੍ਹਾਂ ਦਿਸ਼ਾਂ ਤੋਂ ਇਸ ਦੀ ਸਮਿਗ੍ਰੀ ਨੂੰ ਘੇਰਿਆ ਹੋਇਆ ਹੈ। ਕਬੀਰ ਜੀ ਕਹਿੰਦੇ ਹਨ ਮੈਂ ਸੰਸਾਰ ਸਮੁੰਦ੍ਰ ਤੋਂ ਪਾਰ ਹੋਣ ਲਈ ਸਤਿਗੁਰਾਂ ਦੀ ਓਟ ਲਈ ਹੈ।

ਪਸ਼ੂ ਸ੍ਰਿਸ਼ਟੀ ਵਿਚੋਂ•ਉਦਾਹਰਣ ਲੈ ਕੇ ਕਿ ਕਿਸ ਤਰ੍ਹਾਂ ਇਕ ਇਕ ਰੋਗ ਦੇ ਵਸ ਹੋਏ ਪਸ਼ੂ ਸਾਰੀ ਆਯੂ ਲਈ ਬੰਧਨ ਵਿਚ ਪੈ ਜਾਂਦੇ ਹਨ, ਮਨੁੱਖ ਜੋ ਪੰਜਾਂ ਦੇ ਵਸ ਵਿਚ ਹੈ ਉਸ ਦਾ ਛੁਟਕਾਰਾ ਦੇਵੀ ਦੇਵਤਿਆਂ ਦੀ ਪੂਜਾ ਦੁਆਰਾ ਨਹੀਂ ਹੋ ਸਕਦਾ ਕੇਵਲ ਹਰੀ ਦੀ ਸੇਵਾ ਇਸ ਨੂੰ ਛੁਟਕਾਰਾ ਦਿਵਾ ਸਕਦੀ ਹੈ।

ਕਾਲਬੂਤ ਕੀ ਹਸਤਨੀ ਮਨ ਬਉਰਾ ਰੇ ਚਲਤੁ ਰਚਿਓ ਜਗਦੀਸ।
ਕਾਮ ਸੁਆਇ ਗਜ ਬਸਿ ਪਰੇ ਮਨ ਬਉਰਾ ਰੇ ਅੰਕਸੁ ਸਹਿਓ ਸੀਸ।੧।
ਬਿਖੈ ਬਾਚੁ ਹਰਿ ਰਾਚੁ ਸਮਝੁ ਮਨ ਬਉਰਾ ਰੇ।
ਨਿਰਭੈ ਹੋਇ ਨ ਹਰਿ ਭਜੇ ਮਨ ਬਉਰਾ ਰੇ
ਗਹਿਓ ਨ ਰਾਮੁ ਜਹਾਜੁ।੧। ਰਹਾਉ।
ਮਰਕਟ ਮੁਸਟੀ ਅਨਾਜ ਕੀ ਮਨ ਬਉਰਾ ਰੇ ਲੀਨੀ ਹਾਥੁ ਪਸਾਰਿ।
ਛੂਟਨ ਕੋ ਸਹਸਾ ਪਰਿਆ ਮਨ ਬਉਰਾ ਰੇ ਨਾਚਿਓ ਘਰ ਘਰ ਬਾਰਿ।੨।
ਜਿਉ ਨਲਨੀ ਸੂਅਟਾ ਗਹਿਓ ਮਨ ਬਉਰਾ ਰੇ ਮਾਯਾ ਇਹੁ ਬਿਉਹਾਰੁ।
ਜੈਸਾ ਰੰਗੁ ਕਸੁੰਭ ਕਾ ਮਨ ਬਉਰਾ ਰੇ ਤਿਉ ਪਸਰਿਓ ਪਾਸਾਰੁ।੩।
ਨਾਵਨ ਕਉ ਤੀਰਥ ਘਨੇ ਮਨ ਬਉਰਾ ਰੇ ਪੂਜਨ ਕਉ ਬਹੁ ਦੇਵ।
ਕਹੁ ਕਬੀਰ ਛੂਟਨੁ ਨਹੀ ਮਨ ਬਉਰਾ ਰੇ
ਛੂਟਨੁ ਹਰਿ ਕੀ ਸੇਵ।੪।੧।੬।੫੭।

(ਗਉੜੀ)

ਹਾਥੀ ਨੂੰ ਫੜਨ ਲਈ ਹਾਥਣੀ ਦਾ ਢਾਂਚਾ ਜੇਹਾ ਕਾਗਜ਼ਾਂ ਆਦਿ ਦਾ ਬਣਾ ਕੇ ਇਕ ਟੋਏ ਪੁਰ ਕਾਨਿਆਂ ਦਾ ਛਤ ਪਾ ਕੇ ਖੜਾ ਕਰ ਦਿੰਦੇ ਹਨ। ਹਾਥੀ ਕਾਮ ਵਸ ਹੋਇਆ ਉਸ ਢਾਂਚੇ ਕੋਲ ਆਉਂਦਾ ਹੈ ਅਤੇ ਟੋਏ ਵਿਚ ਡਿਗ ਕੇ ਫੜਿਆ ਜਾਂਦਾ ਹੈ। ਉਸ ਹਾਥਣੀ ਦੇ ਢਾਂਚੇ ਵਾਂਗ ਹੀ ਸੰਸਾਰ ਦੇ ਮਾਲਿਕ ਨੇ ਇਸ ਜਗਤ ਦੀ ਖੇਡ ਰਚੀ ਹੈ। ਜਿਸ ਤਰ੍ਹਾਂ ਹਾਥੀ ਕਾਮ ਵਸ ਹੋ ਕੇ ਫੜਿਆ ਜਾਂਦਾ ਹੈ ਅਤੇ ਸਾਰੀ ਉਮਰ ਸਿਰ ਤੇ ਅੰਕਸ ਦੀ ਮਾਰ ਸਹਾਰਦਾ ਹੈ ਇਸ ਤਰ੍ਹਾਂ ਤੂੰ ਵੀ ਜਗਤ ਦੇ ਫੰਦੇ ਵਿਚ ਫਾਸਿਆ ਦੁੱਖ ਸਹਾਰ ਰਹਿਆ ਹੈਂ। ਹੇ ਬਉਰੇ ਮਨ! ਸਮਝ ਅਤੇ ਵਿਸ਼ਿਆਂ ਤੋਂ ਬਚ ਤੇ ਹਰੀ ਵਿਚ ਪ੍ਰੀਤੀ ਕਰ। ਤੂੰ ਨਿਡਰ ਹੋ ਕੇ ਹਰੀ ਦਾ ਭਜਨ ਨਹੀਂ ਕੀਤਾ ਨਾ ਰਾਮ ਨਾਮ ਰੂਪੀ ਜਹਾਜ਼ ਉਤੇ ਚੜ੍ਹਿਆ। ਬਾਂਦਰ ਨੇ ਹੱਥ ਲਮਕਾ ਅਨਾਜ ਦੀ ਮੁਠ ਭਰੀ। (ਸਿੱਟਾ ਕੀ ਨਿਕਲਿਆ) ਛੁਟਨਾ ਸ਼ੱਕ ਦੀ ਗੱਲ ਹੋ ਗਈ ਤੇ ਉਸ ਨੂੰ ਘਰ ਘਰ ਬੂਹੇ ਬੂਹੇ ਨਚਣਾ ਪਇਆ। ਜਿਸ ਤਰ੍ਹਾਂ ਤੋਤਾ, ਹੇ ਬਉਰੇ

ਮਨ, ਨਲਿਨੀ ਦੁਆਰਾ ਫੜਿਆ ਜਾਂਦਾ ਹੈ। ਇਸੇ ਤਰ੍ਹਾਂ ਜੀਵ ਮਾਇਆ ਦੇ ਫੰਦੇ ਵਿਚ ਫੜਿਆ ਜਾਂਦਾ ਹੈ। ਜਿਸ ਤਰ੍ਹਾਂ ਕਸੁੰਭੇ ਦਾ ਰੰਗ ਥੋੜ੍ਹਾ ਚਿਰ ਰਹਿਣ ਵਾਲਾ ਹੁੰਦਾ ਹੈ ਇਸੇ ਤਰ੍ਹਾਂ ਇਹ ਸੰਸਾਰ ਵੀ ਚਿਰ ਸਥਾਈ ਨਹੀਂ। ਨ੍ਹਾਉਣ ਨੂੰ ਤੀਰਥ ਵੀ ਬਹੁਤੇਰੇ ਹਨ ਅਤੇ ਪੂਜਣ ਲਈ ਦੇਵਤੇ ਵੀ ਬਹੁਤ, ਪਰ ਹੇ ਬਉਰੇ ਮਨ! ਇਨ੍ਹਾਂ ਕਰਮਾਂ ਦੁਆਰਾ ਜਨਮ ਮਰਨ ਤੋਂ ਛੁਟਕਾਰਾ ਨਹੀਂ ਮਿਲਦਾ, ਹਰੀ ਦੀ ਸੇਵਾ ਦੁਆਰਾ ਹੀ ਛੁਟਕਾਰਾ ਮਿਲਦਾ ਹੈ।

ਹਰੀ ਦੇ ਨਾਮ ਵਿਚ ਨਿਰਭੈ ਹੋ ਕੇ ਅਤੇ ਆਉਣ ਵਾਲੀਆਂ ਤਕਲੀਫ਼ਾਂ ਤੋਂ ਲਾਪਰਵਾਹ ਹੋ ਕੇ ਲਗਣਾ ਹੈ। ਪ੍ਰਹਲਾਦ ਨੂੰ ਆਪਣੇ ਪਿਤਾ ਹਰਨਾਕਸ਼ ਨੇ ਕਿਤਨੇ ਹੀ ਤਸੀਹੇ ਦਿੱਤੇ ਪਰ ਉਹ ਨਿਰੰਕਾਰ ਦੀ ਭਗਤੀ ਕਰਨੋਂ ਨਾ ਹਟਿਆ। ਧਰੂ ਰਾਜਾ ਉਤਾਨਪਾਦ ਦਾ ਪੁਤ੍ਰ ਸੀ। ਮਤੇਈ ਮਾਂ ਸਰੁਚੀ ਨੇ ਉਸ ਨੂੰ ਪਿਤਾ ਦੀ ਝੋਲੀ ਵਿਚ ਬੈਠਣੋਂ ਵਰਜਿਆ ਆਪਣੀ ਮਾਂ ਸੁਨੀਤੀ ਦੇ ਇਹ ਦਸਣ ਪੁਰੀ ਕਿ ਹਰੀ ਦੀ ਭਗਤੀ ਤੋਂ ਹੀ ਸਾਰੇ ਸੁੱਖ ਮਿਲਦੇ ਹਨ, ਉਹ ਨਾਰਦ ਕੋਲੋਂ ਭਗਤੀ ਦਾ ਉਪਦੇਸ਼ ਲੈ ਕੇ ਜੰਗਲ ਵਿਚ ਚਲਿਆ ਗਇਆ। ਨਾਰਦ ਨੇ ਉਸ ਨੂੰ ਬਹੁਤੇਰਾ ਡਰਾਇਆ ਕਿ ਜੰਗਲ ਵਿਚ ਜੰਗਲੀ ਜਾਨਵਰਾਂ ਦਾ ਖ਼ਤਰਾ ਹੈ ਨਾਲੇ ਖਾਣ ਪੀਣ ਦੀਆਂ ਵਸਤਾਂ ਦੀ ਔਖੀ ਪ੍ਰਾਪਤੀ ਵਲ ਵੀ ਉਸ ਦਾ ਧਿਆਨ ਦਿਵਾਇਆ ਪਰ ਬਾਲਕ ਧਰੂ ਡਰ ਅਤੇ ਤਕਲੀਫ਼ਾਂ ਕਾਰਣ ਆਪਣੇ ਇਰਾਦੇ ਤੋਂ ਨਾਟਲਿਆ ਅਤੇ ਅੰਤ ਅਟਲ ਪਦਵੀ ਪ੍ਰਾਪਤ ਕਰ ਲਈ।

ਰਾਮ ਜਪਉ ਜੀਅ ਐਸੇ ਐਸੇ। ਧ੍ਰੂ ਪ੍ਰਹਿਲਾਦ ਜਪਿਓ ਹਰਿ ਜੈਸੇ।੧।
ਦੀਨ ਦਇਆਲ ਭਰੋਸੇ ਤੇਰੇ।
ਸਭੁ ਪਰਵਾਰੁ ਚੜਾਇਆ ਬੇੜੇ।੧। ਰਹਾਉ।
ਜਾਂ ਤਿਸੁ ਭਾਵੈ ਤਾ ਹੁਕਮੁ ਮਨਾਵੈ। ਇਸ ਬੇੜੇ ਕਉ ਪਾਰਿ ਲੰਘਾਵੈ।੨।
ਗੁਰ ਪਰਸਾਦਿ ਐਸੀ ਬੁਧਿ ਸਮਾਨੀ। ਚੂਕਿ ਗਈ ਫਿਰਿ ਆਵਨਿ ਜਾਨੀ।੩।
ਕਹੁ ਕਬੀਰ ਭਜੁ ਸਾਰਿੰਗ ਪਾਨੀ।
ਉਰਵਾਰਿ ਪਾਰਿ ਸਭ ਏਕੋ ਦਾਨੀ।੪।੨।੧੦।੬੧।

(ਗਉੜੀ)

ਹੇ ਮਨ! ਜਿਸ ਦ੍ਰਿੜ੍ਹਤਾ ਅਤੇ ਲਗਨ ਨਾਲ ਧਰੂ ਅਤੇ ਪ੍ਰਹਿਲਾਦ ਨੇ ਭਜਨ ਕੀਤਾ ਉਸੇ ਭਾਂਤਿ ਤੂੰ ਵੀ ਜਪੁ। ਹੇ ਦੀਨਾਂ ਪੁਰ ਮਿਹਰ ਕਰਨ ਵਾਲੇ! ਮੈਂ ਤੇਰੇ ਤੇ ਭਰੋਸਾ ਕਰ ਕੇ ਸਾਰਾ ਟੱਬਰ ਇਸ (ਭਗਤੀ ਰੂਪ) ਬੇੜੇ ਪੁਰ ਚੜ੍ਹਾ ਦਿੱਤਾ ਹੈ। ਜਦੋਂ ਉਸ ਦੀ ਪ੍ਰਸੰਨਤਾ ਹੋਵੇਗੀ ਉਹ ਆਪਣਾ ਹੁਕਮ ਮੰਨਵਾ ਕੇ ਇਸ ਬੇੜੇ ਨੂੰ ਪਾਰ ਕਰੇਗਾ। ਗੁਰੂ ਦੀ ਕਿਰਪਾ ਦੁਆਰਾ ਅਜੇਹੀ ਬੁੱਧੀ ਦਾ ਮੇਰੇ ਵਿਚ ਆ ਵਾਸਾ ਹੋਇਆ ਹੈ ਕਿ ਮੁੜ ਕੇ ਆਉਣਾ ਅਤੇ ਜਾਣਾ ਮੁਕ ਗਇਆ ਹੈ। ਕਬੀਰ ਜੀ ਕਹਿੰਦੇ ਹਨ—ਨਿਰੰਕਾਰ ਦਾ ਭਜਨ ਕਰ, ਇਸ ਸੰਸਾਰ ਵਿਚ ਅਤੇ ਅੱਗੇ ਦਾਤਾ ਉਹ ਇਕੋ ਹੀ ਹੈ।

ਪੂਰਨ ਸਰਣਾਗਤਿ ਅਤੇ ਪ੍ਰੇਮਾ ਭਗਤੀ, ਭਾਵੇਂ ਮਾਲਿਕ ਕਿਸੇ ਹਾਲਤ ਵਿਚ ਰਖੇ, ਹੀ ਅੰਤ ਛੁਟਕਾਰੇ ਦਾ ਕਰਨ ਹੋਵੇਗੀ।

ਫੁਰਮਾਨੁ ਤੇਰਾ ਸਿਰੈ ਊਪਰਿ ਫਿਰਿ ਨ ਕਰਤ ਬੀਚਾਰਿ।

ਤੁਹੀ ਦਰੀਆ ਤੁਹੀ ਕਰੀਆ ਤੁਝੈ ਤੇ ਨਿਸਤਾਰ ।੧।
ਬੰਦੇ ਬੰਦਗੀ ਇਕਤਿਆਰ ।
ਸਾਹਿਬੁ ਰੋਸੁ ਧਰਉ ਕਿ ਪਿਆਰੁ ।੧। ਰਹਾਉ ।
ਨਾਮੁ ਤੇਰਾ ਆਧਾਰੁ ਮੇਰਾ ਜਿਉ ਫੂਲੁ ਜਈਹੈ ਨਾਰਿ ।
ਕਹਿ ਕਬੀਰ ਗੁਲਾਮੁ ਘਰ ਕਾ ਜੀਆਇ ਭਾਵੈ ਮਾਰਿ ।੨।੧੮।੬੯।

(ਗਉੜੀ)

ਤੇਰਾ ਹੁਕਮੁ ਮੇਰੇ ਸਿਰ ਮੱਥੇ ਪੁਰ, ਮੈਂ ਉਸ ਬਾਬਤ ਮੁੜ ਕੇ ਵਿਚਾਰ ਨਹੀਂ ਕਰਦਾ। ਤੂੰ ਆਪ ਹੀ ਦਰਿਆ ਹੈਂ ਆਪ ਹੀ ਵਿਚੋਂ ਪਾਰ ਕਰਨ ਵਾਲਾ ਮਲਾਹ। ਤੈਥੋਂ ਹੀ ਸਾਡੀ ਗਤੀ ਹੈ। ਹੇ ਬੰਦੇ ਤੇਰਾ ਕੰਮ ਬੰਦਗੀ ਕਰਨਾ ਹੀ ਹੈ। ਮਾਲਿਕ ਭਾਵੇਂ ਗੁੱਸੇ ਹੋਵੇ ਭਾਵੇਂ ਪਿਆਰ ਕਰੇ। ਤੇਰਾ ਨਾਮ ਹੀ ਆਧਾਰ ਹੈ (ਜਿਸ ਨੂੰ ਪ੍ਰਾਪਤ ਕਰ ਕੇ) ਮੈਂ ਇਸ ਤਰ੍ਹਾਂ ਪਰਸੰਨ ਹੁੰਦਾ ਹਾਂ ਜਿਸ ਤਰ੍ਹਾਂ ਇਸਤ੍ਰੀ ਆਪਣੇ ਪਤੀ ਨੂੰ ਵੇਖ ਕੇ ਪਰਸੰਨ ਹੁੰਦੀ ਹੈ। ਕਬੀਰ ਕਹਿੰਦਾ ਹੈ ਮੈਂ ਤਾਂ ਤੇਰੇ ਘਰ ਦਾ ਗੁਲਾਮ ਹਾਂ ਭਾਵੇਂ ਰਖਿਆ ਕਰ ਭਾਵੇਂ ਮਾਰ ਦੇ।

ਜਦੋਂ ਇਹ ਰਾਹ ਫੜੋ ਪੂਰੇ ਵਿਸ਼ਵਾਸ ਨਾਲ ਤੁਰੋ। ਮਨ ਨੇ ਆਪਣੀ ਮੌਤ ਵੇਖ ਕੇ ਨਾਂਹ ਨੁਕਰ ਕਰਦੇ ਹੀ ਰਹਿਣਾ ਹੈ ਪਰ ਤੁਸਾਂ ਆਪਣੀ ਦ੍ਰਿੜ੍ਹਤਾ ਨਹੀਂ ਛਡਣੀ।

ਙੰਙਾ ਨਿਗ੍ਰਹਿ ਸਨੇਹੁ ਕਰਿ ਨਿਰਵਾਰਹੁ ਸੰਦੇਹ ।
ਨਾਹੀ ਦੇਖਿ ਨ ਭਾਜੀਐ ਪਰਮ ਸਿਆਣਪ ਏਹ ।੧੧।

(ਬਾਵਨ ਅੱਖਰੀ)

ਮਨ ਨੂੰ ਪਿਆਰ ਨਾਲ ਵਸ ਕਰੋ। ਇਹ ਸ਼ੱਕ ਮਨ ਵਿਚੋਂ ਕਢ ਦਿਓ। (ਕਿ ਇਹ ਕੰਮ ਨਹੀਂ ਬਣਨਾ)। ਮਨ ਨੇ ਨਾਂਹ ਨੁਕਰ ਕਰਨੀ ਹੀ ਹੈ ਤੁਸਾਂ ਜਤਨ ਨਹੀਂ ਛਡਣਾ ਸਭ ਤੋਂ ਵੱਡੀ ਸਿਆਣਪ ਇਹੋ ਹੀ ਹੈ।

ਪਰ ਕਰੀਏ ਕੀ ਇਹ ਪਸਾਰਾ ਬੜਾ ਸੁਹਣਾ ਹੈ। ਮਨ ਇਸ ਵਿਚੋਂ ਨਿਕਲਦਾ ਨਹੀਂ।

ਚਚਾ ਰਚਿਤ ਚਿਤ੍ਰ ਹੈ ਭਾਰੀ । ਤਜਿ ਚਿਤ੍ਰੈ ਚੇਤਹੁ ਚਿਤਕਾਰੀ ।
ਚਿਤ੍ਰ ਬਚਿਤ੍ਰ ਇਹੈ ਅਵਝੇਰਾ । ਤਜਿ ਚਿਤ੍ਰੈ ਚਿਤੁ ਰਾਖਿ ਚਿਤੇਰਾ ।੧੨।

ਇਹ ਉਸ ਦੀ ਬਣਾਈ ਤਸਵੀਰ (ਦੁਨੀਆਂ) ਬਹੁਤ ਵੱਡੀ ਹੈ, ਪਰ ਤਸਵੀਰ ਨੂੰ ਛਡ ਕੇ ਇਸ ਦੇ ਚਿਤ੍ਰਕਾਰ ਨੂੰ ਚੇਤੋ (ਉਸ ਨੂੰ ਯਾਦ ਕਰੋ)। ਔਖਾ ਝਗੜਾ ਇਹ ਹੈ ਕਿ ਇਹ ਚਿਤ੍ਰ ਬਹੁਤ ਹੀ ਅਜੀਬ ਹੈ, (ਇਸ ਵਿਚੋਂ ਮਨ ਨਿਕਲਦਾ ਨਹੀਂ)। ਪਰ ਤਾਂ ਵੀ ਤਸਵੀਰ ਤੋਂ ਮਨ ਚੁਕ ਕੇ ਇਸ ਦੇ ਚਿਤ੍ਰਨ ਵਾਲੇ ਨੂੰ ਚਿਤ ਵਿਚ ਰਖੋ।

ਦੁਨੀਆਂ ਦਾ ਐਸ਼ਵਰਜ ਨਾਸਵੰਤ ਹੈ। ਇਹ ਨਾ ਮੰਗੋ। ਨਾਮ ਵਿਚ ਚਿਤ ਜੋੜੋ।

ਲੰਕਾ ਸਾ ਕੋਟੁ ਸਮੁੰਦ ਸੀ ਖਾਈ । ਤਿਹ ਰਾਵਨ ਘਰ ਖਬਰਿ ਨ ਪਾਈ ।੧।
ਕਿਆ ਮਾਗਉ ਕਿਛੁ ਥਿਰੁ ਨ ਰਹਾਈ ।
ਦੇਖਤ ਨੈਨ ਚਲਿਓ ਜਗੁ ਜਾਈ ।੧। ਰਹਾਉ ।
ਇਕੁ ਲਖੁ ਪੂਤ ਸਵਾ ਲਖੁ ਨਾਤੀ ।

ਤਿਹ ਰਾਵਨ ਘਰ ਦੀਆ ਨ ਬਾਤੀ ।੨।
ਚੰਦੁ ਸੂਰਜੁ ਜਾਕੈ ਤਪਤ ਰਸੋਈ । ਬੈਸੰਤਰੁ ਜਾਕੇ ਕਪਰੇ ਧੋਈ ।੩।
ਗੁਰਮਤਿ ਰਾਮੈ ਨਾਮਿ ਬਸਾਈ । ਅਸਥਿਰੁ ਰਹੈ ਨ ਕਤਹੂੰ ਜਾਈ ।੪।
ਕਹਤ ਕਬੀਰ ਸੁਨਹੁ ਰੇ ਲੋਈ ।
ਰਾਮ ਨਾਮ ਬਿਨੁ ਮੁਕਤਿ ਨ ਹੋਈ ।੫।੮।੨੧।

(ਆਸਾ)

ਰਾਮਾਇਣ ਵਿਚ ਰਾਵਣ ਦੇ ਐਸ਼ਵਰਜ ਦਾ ਜੋ ਜ਼ਿਕਰ ਆਉਂਦਾ ਹੈ ਉਸ ਦੇ ਆਧਾਰ ਪੁਰ ਕਬੀਰ ਜੀ ਆਖਦੇ ਹਨ। ਜਿਸ ਰਾਵਣ ਪਾਸ ਲੰਕਾ ਵਰਗਾ ਕਿਲ੍ਹਾ ਸੀ, ਜਿਸ ਦੇ ਚੁਗਿਰਦੇ ਸਮੁੰਦ੍ਰ ਦੀ ਖਾਈ ਸੀ। ਹੁਣ ਉਸ ਦੇ ਨਿਵਾਸ ਦਾ ਕੋਈ ਪਤਾ ਹੀ ਨਹੀਂ ਚਲਦਾ। ਦੁਨੀਆ ਦੇ ਪਦਾਰਥ ਕੀ ਮੰਗਾਂ ਕੋਈ ਥਿਰ ਨਹੀਂ ਰਹਿੰਦਾ। ਅੱਖੀਂ ਵੇਖਦਿਆਂ ਜਗਤ ਨਾਸ ਹੋ ਰਹਿਆ ਹੈ। ਰਾਵਣ ਦੇ ਇਕ ਲੱਖ ਪੁਤ੍ਰ ਅਤੇ ਸਵਾ ਲੱਖ ਪੋਤ੍ਰੇ ਸਨ। ਉਸ ਰਾਵਣ ਦੇ ਘਰ ਵਿਚ ਨਾ ਦੀਵਾ ਜਗਦਾ ਹੈ ਨਾ ਬੱਤੀ। ਚੰਨ ਅਤੇ ਸੂਰਜ ਉਸ ਦੀ ਰਸੋਈ ਕਰਦੇ ਸਨ ਅਤੇ ਅਗਨੀ ਦੇਵਤਾ ਕਪੜੇ ਧੋਂਦਾ ਸੀ। ਉਹ ਰਾਵਣ ਕਿਥੇ ਹੈ। ਗੁਰੂ ਦੀ ਮਤ ਲੈ ਕੇ ਰਾਮ ਦਾ ਨਾਮ ਰਿਦੇ ਵਿਚ ਵਸਾਓ। ਇਹ ਨਾਮ ਥਿਰ ਰਹੇਗਾ ਕਦੀ ਨਾਸ ਨਹੀਂ ਹੋਵੇਗਾ। ਕਬੀਰ ਕਹਿੰਦਾ ਹੈ, ਹੇ ਲੋਈ ਸੁਣ, ਧਨ ਪਦਾਰਥ ਤਾਂ ਥਿਰ ਨਹੀਂ ਰਹਿੰਦਾ। ਰਾਮ ਨਾਮ ਬਿਨਾਂ ਮੁਕਤੀ ਨਹੀਂ ਮਿਲਦੀ ਇਸ ਲਈ ਨਾਮ ਰੂਪੀ ਧਨ ਜੋ ਥਿਰ ਰਹਿੰਦਾ ਹੈ ਅਤੇ ਮੁਕਤੀ ਦਾਤਾ ਹੈ ਉਹੀ ਮੰਗੋ।

ਕਿਸੇ ਡਰ ਜਾਂ ਲਾਲਚ ਵਿਚ ਆ ਕੇ ਭਗਤੀ ਨਹੀਂ ਹੋ ਸਕਦੀ। ਹੋਣਾ ਤਾਂ ਉਹੋ ਹੈ ਜੋ ਪਰਮਾਤਮਾ ਕਰੇਗਾ, ਮਨ ਦੀਆਂ ਆਸ਼ਾਵਾਂ ਛਡ ਦਿਓ ਤੇ ਇਕ ਉਸੇ ਦਾ ਜੋ ਕਰਨ ਕਾਰਨ ਹੈ ਨਾਮ ਜਪੋ।

ਸੁਰਗ ਬਾਸੁ ਨ ਬਾਛੀਐ ਡਰੀਐ ਨ ਨਰਕਿ ਨਿਵਾਸੁ ।
ਹੋਨਾ ਹੈ ਸੋ ਹੋਈ ਹੈ ਮਨਹਿ ਨ ਕੀਜੈ ਆਸ ।੧।
ਰਮਈਆ ਗੁਨ ਗਾਈਐ । ਜਾਤੇ ਪਾਈਐ ਪਰਮ ਨਿਧਾਨੁ ।੧। ਰਹਾਉ ।
ਕਿਆ ਜਪੁ ਕਿਆ ਤਪੁ ਸੰਜਮੋ ਕਿਆ ਬਰਤੁ ਕਿਆ ਇਸਨਾਨੁ ।
ਜਬ ਲਗੁ ਜੁਗਤਿ ਨ ਜਾਨੀਐ ਭਾਉ ਭਗਤਿ ਭਗਵਾਨੁ ।੨।
ਸੰਪੈ ਦੇਖਿ ਨ ਹਰਖੀਐ ਬਿਪਤਿ ਦੇਖਿ ਨ ਰੋਇ ।
ਜਿਉ ਸੰਪੈ ਤਿਉ ਬਿਪਤਿ ਹੈ ਬਿਧ ਨੇ ਰਚਿਆ ਸੋ ਹੋਇ ।੩।
ਕਹਿ ਕਬੀਰ ਅਬ ਜਾਨਿਆ ਸੰਤਨ ਰਿਦੈ ਮਝਾਰਿ ।
ਸੇਵਕ ਸੋ ਸੇਵਾ ਭਲੇ ਜਿਹ ਘਟ ਬਸੈ ਮੁਰਾਰਿ ।੪।੧।੧੨।੬੩।

(ਗਉੜੀ)

ਸੁਰਗਾਂ ਵਿਚ ਜਾਣ ਦੀ ਇਛਿਆ ਨਾ ਕਰੋ, ਨਾ ਹੀ ਨਰਕ ਵਿਚ ਜਾਣ ਤੋਂ ਡਰੋ। ਜੋ ਹੋਣਾ ਹੈ ਉਹ ਤਾਂ ਹੋ ਕੇ ਹੀ ਰਹੇਗਾ ਮਨ ਵਿਚ ਕੋਈ ਆਸ ਨਾ ਰਖੋ। ਬਸ ਰਾਮ ਦੇ ਗੁਣ ਗਾਓ ਜਿਸ ਤੋਂ ਵੱਡਾ ਖਜ਼ਾਨਾ ਪ੍ਰਾਪਤ ਹੋਵੇਗਾ। ਜਦੋਂ ਤੀਕ ਭਗਵਾਨ ਦੀ ਪ੍ਰੇਮਾ ਭਗਤੀ

ਦੀ ਜਾਂਚ ਨਹੀਂ ਆਈ, ਜਪ, ਤਪ, ਸੰਜਮ, ਬਰਤ ਅਤੇ ਇਸ਼ਨਾਨ ਆਦਿ ਦਾ ਕੋਈ ਲਾਭ ਨਹੀਂ। ਸੁਖਾਲ ਵੇਖ ਕੇ ਫੁੱਲੋ ਨਾਹ, ਨਾ ਹੀ ਔਖ ਦੇਖ ਕੇ ਰੋਵੋ। ਜੋ ਪ੍ਰਬੰਧ ਕਰਤਾ ਨਿਰੰਕਾਰ ਦਾ ਭਾਣਾ ਹੈ ਉਹ ਵਰਤੇਗਾ ਇਸ ਲਈ ਖੁਸ਼ੀ ਗ਼ਮੀ ਨੂੰ ਇਕੋ ਜੇਹਾ ਸਮਝੋ। ਕਬੀਰ ਨੂੰ ਹੁਣ ਸਮਝ ਆਈ ਹੈ ਕਿ ਨਿਰੰਕਾਰ ਦਾ ਵਾਸ ਸੰਤਾਂ ਦੇ ਹਿਰਦੇ ਵਿਚ ਹੈ। (ਉਨ੍ਹਾਂ ਸੰਤਾਂ) ਦੀ ਸੇਵਾ ਕਰਦੇ ਓਹੀ ਸੇਵਕ ਭਲੇ ਹਨ ਜਿਨ੍ਹਾਂ ਦੇ ਹਿਰਦੇ ਵਿਚ ਨਿਰੰਕਾਰ ਦਾ ਵਾਸ ਹੋ ਜਾਂਦਾ ਹੈ।

ਨਾਮ ਦਾ ਵਾਸਾ ਉਸੇ ਹਿਰਦੇ ਵਿਚ ਹੁੰਦਾ ਜਿਸ ਵਿਚੋਂ ਹਉਮੈ ਦੂਰ ਹੋ ਜਾਵੇ, ਹਉਮੈ ਨਾਮ ਦੋਵੇਂ ਇਕੱਠੇ ਨਹੀਂ ਰਹਿ ਸਕਦੇ।

ਰਾਜਾ ਰਾਮ ਤੂੰ ਐਸਾ। ਨਿਰਭਉ ਤਰਨ ਤਾਰਨ ਰਾਮ ਰਾਇਆ ।੧। ਰਹਾਉ।
ਜਬ ਹਮ ਹੋਤੇ ਤਬ ਤੁਮ ਨਾਹੀ ਅਬ ਤੁਮ ਹਹੁ ਹਮ ਨਾਹੀ।
ਅਬ ਹਮ ਤੁਮ ਏਕ ਭਏ ਹਰਿ ਏਕੈ ਦੇਖਤ ਮਨੁ ਪਤੀਆਹੀ। ੧।
ਜਬ ਬੁਧਿ ਹੋਤੀ ਤਬ ਬਲੁ ਕੈਸਾ ਅਬ ਬੁਧਿ ਬਲੁ ਨ ਖਟਾਈ।
ਕਹਿ ਕਬੀਰ ਬੁਧਿ ਹਰਿ ਲਈ ਮੇਰੀ ਬੁਧਿ ਬਦਲੀ ਸਿਧਿ ਪਾਈ ੨।੨੧।੭੨।
(ਗਉੜੀ)

ਹੇ ਪਰਕਾਸ਼ ਰੂਪ ਰਾਮ ! ਤੂੰ ਨਿਰਭੈ ਹੈਂ, ਹੇ ਰਾਜਾ ਰਾਮ ਤੂੰ ਇਸ ਤਰ੍ਹਾਂ ਦਾ ਬਚਾਣ ਵਾਲਾ ਹੈਂ। ਜਦੋਂ ਹਉਮੈ ਸੀ ਤਦੋਂ ਤੇਰਾ ਵਾਸ ਰਿਦੇ ਵਿਚ ਨਹੀਂ ਸਾਂ ਜਾਣਦੇ। ਹੁਣ ਜਦੋਂ ਤੇਰਾ ਵਾਸ ਹੋ ਗਇਆ ਹੈ ਹਉਮੈ ਨਾਸ ਹੋ ਗਈ ਹੈ। ਹੁਣ ਤੂੰ ਅਤੇ ਮੈਂ ਇਕੋ ਹੀ ਹੋ ਗਏ ਹਾਂ ਅਤੇ ਤੇਰਾ ਦੀਦਾਰ ਕਰਕੇ ਮਨ ਪਤੀਜ ਗਇਆ ਹੈ। ਜਦੋਂ ਆਪਣੀ ਬੁੱਧੀ ਨਾਲ ਸੋਚਦੇ ਹਾਂ ਤਾਂ ਬਲ ਕਿਥੋਂ ਹੁੰਦਾ, ਹੁਣ ਆਪਣੀ ਸੋਚ ਮੁਕਾ ਦਿੱਤੀ ਹੈ ਅਤੇ ਬਲ ਆ ਗਇਆ ਹੈ। ਕਬੀਰ ਜੀ ਕਹਿੰਦੇ ਹਨ ਮੇਰੀ ਬੁੱਧੀ ਹੁਣ ਹਰੀ ਨੇ ਲੈ ਲੀਤੀ ਹੈ। ਉਹ ਬਦਲ ਗਈ ਹੈ ਅਤੇ ਸਿੱਧੀ ਪ੍ਰਾਪਤ ਹੋ ਗਈ ਹੈ।

ਕਬੀਰ ਜੀ ਸਿਮਰਨ ਨੂੰ ਮੁਕਤੀ ਦਾ ਸਰਬੋਤਮ ਤ੍ਰੀਕਾ ਦਸਦੇ ਹਨ :

ਜਿਹ ਸਿਮਰਨਿ ਹੋਇ ਮੁਕਤਿ ਦੁਆਰੁ। ਜਾਹਿ ਬੈਕੁੰਠਿ ਨਹੀਂ ਸੰਸਾਰਿ।
ਨਿਰਭਉ ਕੈ ਘਰਿ ਬਜਾਵਹਿ ਤੂਰ। ਅਨਹਦ ਬਜਹਿ ਸਦਾ ਭਰਪੂਰ। ੧।
ਐਸਾ ਸਿਮਰਨੁ ਕਰਿ ਮਨ ਮਾਹਿ। ਬਿਨੁ ਸਿਮਰਨ ਮੁਕਤਿ ਕਤ ਨਾਹਿ। ੧।
(ਰਹਾਉ)
ਜਿਹ ਸਿਮਰਨ ਨਾਹੀ ਨਨਕਾਰ। ਮੁਕਤਿ ਕਰੈ ਉਤਰੈ ਬਹੁ ਭਾਰੁ।
ਨਮਸਕਾਰੁ ਕਰਿ ਹਿਰਦੈ ਮਾਹਿ। ਫਿਰਿ ਫਿਰਿ ਤੇਰਾ ਆਵਨੁ ਨਾਹਿ। ੨।
ਜਿਹ ਸਿਮਰਨਿ ਕਰਹਿ ਤੂ ਕੇਲ। ਦੀਪਕੁ ਬਾਂਧਿ ਧਰਿਓ ਬਿਨੁ ਤੇਲ।
ਸੋ ਦੀਪਕੁ ਅਮਾਰਕੁ ਸੰਸਾਰਿ। ਕਾਮ ਕ੍ਰੋਧ ਬਿਖੁ ਕਾਢੀ ਲੇ ਮਾਰਿ। ੩।
ਜਿਹ ਸਿਮਰਨਿ ਤੇਰੀ ਗਤਿ ਹੋਇ। ਸੋ ਸਿਮਰਨੁ ਰਖੁ ਕੰਠਿ ਪਰੋਇ।
ਸੋ ਸਿਮਰਨੁ ਕਰਿ ਨਹੀ ਰਾਖੁ ਉਤਾਰਿ। ਗੁਰਪਰਸਾਦੀ ਉਤਰਹਿ ਪਾਰਿ ।੪।
ਜਿਹ ਸਿਮਰਨਿ ਨਾਹੀ ਤੁਹਿ ਕਾਨਿ। ਮੰਦਰਿ ਸੋਵਹਿ ਪਟੰਬਰ ਤਾਨਿ।

ਸੇਜ ਸੁਖਾਲੀ ਬਿਗਸੈ ਜੀਉ । ਸੋ ਸਿਮਰਨੁ ਤੂ ਅਨਦਿਨ ਪੀਉ । ੫ ।
ਜਿਹ ਸਿਮਰਨਿ ਤੇਰੀ ਜਾਇ ਬਲਾਇ ।
ਜਿਹ ਸਿਮਰਨਿ ਤੁਝੁ ਪੋਹੈ ਨ ਮਾਈ ।
ਸਿਮਰਿ ਸਿਮਰਿ ਹਰਿ ਹਰਿ ਮਨਿ ਗਾਈਐ ।
ਇਹੁ ਸਿਮਰਨੁ ਸਤਿਗੁਰ ਤੇ ਪਾਈਐ । ੬ ।
ਸਦਾ ਸਦਾ ਸਿਮਰਿ ਦਿਨੁ ਰਾਤਿ । ਊਠਤ ਬੈਠਤ ਸਾਸਿ ਗਿਰਾਸਿ ।
ਜਾਗੁ ਸੋਇ ਸਿਮਰਨ ਰਸ ਭੋਗ । ਹਰਿ ਸਿਮਰਨੁ ਪਾਈਐ ਸੰਜੋਗ । ੭ ।
ਜਿਹ ਸਿਮਰਨਿ ਨਾਹੀ ਤੁਝੁ ਭਾਰੁ । ਸੋ ਸਿਮਰਨੁ ਰਾਮ ਨਾਮ ਅਧਾਰੁ ।
ਕਹਿ ਕਬੀਰ ਜਾਕਾ ਨਹੀ ਅੰਤੁ । ਤਿਸ ਕੇ ਆਗੇ ਤੰਤੁ ਨ ਮੰਤੁ । ੮ । ੯ ।
(ਰਾਮਕਲੀ)

ਜਿਸ ਸਿਮਰਨ ਦਾ ਸਦਕਾ ਤੂੰ ਮੁਕਤੀ ਦੇ ਦਰਵਾਜ਼ਿਓਂ ਲੰਘ ਕੇ ਬੈਕੁੰਠ ਵਿਚ ਜਾ ਪੁਜੇ ਅਤੇ ਫਿਰ ਜਨਮ ਮਰਨ ਨਾ ਹੋਵੇ । ਨਿਰਭੈ ਪਦ ਪ੍ਰਾਪਤ ਕਰਕੇ ਖੁਸ਼ੀ ਦੇ ਵਾਜੇ ਵਜਾਵੇਂ ਅਤੇ ਉਹ ਵਾਜੇ ਬਿਨਾ ਬਜਾਏ ਸਦਾ ਪੂਰੇ ਬਲ ਨਾਲ ਵੱਜਣ । ਅਜੇਹਾ ਸਿਮਰਨ ਤੂੰ ਆਪਣੇ ਮਨ ਵਿਚ ਵਸਾ । ਬਿਨਾ ਸਿਮਰਨ ਦੇ ਮੁਕਤੀ ਹੋਰ ਕਿਸੇ ਉਪਾ ਨਹੀਂ ਮਿਲਣੀ । ਜਿਸ ਸਿਮਰਨ ਦੁਆਰਾ ਮੈਨੂੰ ਕੋਈ ਨਿਸ਼ੇਧ ਨਹੀਂ ਰਹਿੰਦੀ ਭਾਵ ਪਰਵਾਨਗੀ ਪ੍ਰਾਪਤ ਹੋ ਜਾਂਦੀ ਹੈ । ਸਿਰ ਤੇ ਜੋ ਜਨਮਾਂ ਜਨਮਾਤਰਾਂ ਦੇ ਕਰਮਾਂ ਦਾ ਭਾਰ ਹੈ ਉਤਰ ਜਾਂਦਾ ਹੈ ਅਤੇ ਜੋ ਮੁਕਤੀ ਦੇ ਦਿੰਦਾ ਹੈ । ਉਸ ਸਿਮਰਨ ਨੂੰ ਰਿਦੇ ਵਿਚ ਨਮਸਕਾਰ ਕਰ । ਮੁੜ ਮੁੜ ਤੂੰ ਜਨਮ ਨਹੀਂ ਧਾਰੇਂਗਾ । ਜਿਸ ਸਿਮਰਨ ਦੁਆਰ ਤੂੰ ਅਨੰਦ ਮਾਣੇ ਅਤੇ (ਗਿਆਨ ਦਾ) ਦੀਵਾ ਜੋ ਬਿਨਾਂ ਤੇਲ ਬਲਦਾ ਹੈ ਤੇਰੇ ਅੰਦਰ ਧਰ ਦਿੱਤਾ ਜਾਵੇ । ਉਹ ਦੀਵਾ ਸੰਸਾਰ ਤੇ ਅਮਰ ਕਰਨ ਵਾਲਾ ਹੈ ਅਤੇ ਕਾਮ ਕ੍ਰੋਧ ਦੇ ਜ਼ਹਿਰ ਨੂੰ ਮਾਰ ਕੇ ਕੱਢ ਦਿੰਦਾ ਹੈ । ਜਿਸ ਸਿਮਰਨ ਦੁਆਰਾ ਤੇਰੀ ਮੁਕਤੀ ਹੋ ਜਾਵੇ । ਉਸ ਸਿਮਰਨ ਨੂੰ ਗਲੇ ਦਾ ਹਾਰ ਬਣਾ । ਉਸ ਨੂੰ ਗਲੋਂ ਉਤਾਰੇਂ ਨਾਂਹ ਸਗੋਂ ਸਾਂਭ ਕੇ ਰਖ । ਫਿਰ ਗੁਰੂ ਦੀ ਕਿਰਪਾ ਦੁਆਰਾ ਸੰਸਾਰ ਸਾਗਰ ਨੂੰ ਤਰ ਜਾਏਂਗਾ । ਜਿਸ ਸਿਮਰਨ ਦੁਆਰਾ ਤੈਨੂੰ ਕਿਸੇ ਦੀ ਮਹੁਤਾਜੀ ਨਾ ਰਹੇ, ਆਪਣੇ ਘਰ (ਸਰੂਪ ਵਿਚ) ਪਟ ਦਾ ਬਸਤਰ ਤਾਣ ਕੇ (ਭਾਵ ਬੇਪਰਵਾਹ) ਹੋ ਕੇ ਸੌਂ ਜਾਏਂ । ਉਸ ਅਨੰਦ ਦੇਣ ਵਾਲੀ ਸੇਜ ਤੇ ਤੇਰੀ ਆਤਮਾ ਵਿਕਸਿਤ ਹੋਵੇ, ਅਜੇਹੇ ਸਿਮਰਨ ਦੇ ਰਾਤ ਦਿਨੇ ਘੁਟ ਭਰ । ਜਿਸ ਸਿਮਰਨ ਦੁਆਰਾ ਤੇਰੀ ਬਲਾ ਟਲ ਜਾਵੇ ਅਤੇ ਮਾਇਆ ਦਾ ਕੋਈ ਪ੍ਰਭਾਵ ਤੇਰੇ ਪੁਰ ਨਾ ਪਵੇ । ਮਨ ਵਿਚ ਅਜੇਹਾ ਸਿਮਰਨ ਵਸਾ ਕੇ ਹਰੀ ਦੇ ਗੁਣ ਗਾ । ਅਜੇਹਾ ਸਿਮਰਨ ਸਤਿਗੁਰ ਤੋਂ ਮਿਲਦਾ ਹੈ । ਹਰ ਦਮ, ਦਿਨ ਰਾਤ, ਉਠਦਿਆਂ ਬੈਠਦਿਆਂ, ਸਾਹ ਲੈਂਦਿਆਂ ਅਤੇ ਗ੍ਰਾਹੀ ਖਾਂਦਿਆਂ ਇਹ ਸਿਮਰਨ ਕਰ । ਸੁੱਤਾ ਜਾਗਦਾ ਸਿਮਰਨ ਦੇ ਰਸ ਨੂੰ ਮਾਣ । ਹਰੀ ਦੇ ਸਿਮਰਨ ਦੁਆਰਾ ਉਸ ਦੇ ਨਾਲ ਮੇਲ ਪ੍ਰਾਪਤ ਹੁੰਦਾ ਹੈ । ਜਿਸ ਸਿਮਰਨ ਰਾਹੀਂ ਪਾਪਾਂ ਦਾ ਭਾਰ ਤੇਰੇ ਸਿਰ ਤੋਂ ਲਥ ਜਾਵੇ, ਉਹ ਰਾਮ ਨਾਮ ਦਾ ਸਿਮਰਨ ਆਪਣਾ ਆਸਰਾ ਬਣਾ । ਕਬੀਰ ਜੀ ਕਹਿੰਦੇ ਹਨ ਜਿਸ ਨਿਰੰਕਾਰ ਦਾ ਕੋਈ ਅੰਤ ਨਹੀਂ ਉਸ ਦੇ ਅੱਗੇ ਹੋਰ ਕੋਈ ਤੰਤ੍ਰ ਮੰਤ੍ਰ ਸਫਲ ਨਹੀਂ ਹੁੰਦਾ ।

ਰਾਮੁ ਸਿਮਰੁ ਪਛੁਤਾਹਿਗਾ ਮਨ ।
ਪਾਪੀ ਜੀਅਰਾ ਲੋਭੁ ਕਰਤੁ ਹੈ ਆਜੁ ਕਾਲਿ ਉਠਿ ਜਾਹਿਗਾ । ੧ । ਰਹਾਉ ।
ਲਾਲਚ ਲਾਗੇ ਜਨਮੁ ਗਵਾਇਆ ਮਾਇਆ ਭਰਮ ਭੁਲਾਹਿਗਾ ।
ਧਨ ਜੋਬਨ ਕਾ ਗਰਬੁ ਨ ਕੀਜੈ ਕਾਗਦ ਜਿਉ ਗਲਿ ਜਾਹਿਗਾ । ੧ ।
ਜਉ ਜਮੁ ਆਇ ਕੇਸ ਗਹਿ ਪਟਕੈ ਤਾ ਦਿਨੁ ਕਿਛੁ ਨ ਬਸਾਹਿਗਾ ।
ਸਿਮਰਨੁ ਭਜਨੁ ਦਇਆ ਨਹੀ ਕੀਨੀ ਤਉ ਮੁਖਿ ਚੋਟਾ ਖਾਹਿਗਾ । ੨ ।
ਧਰਮਰਾਇ ਜਬ ਲੇਖਾ ਮਾਗੈ ਕਿਆ ਮੁਖੁ ਲੈ ਕੇ ਜਾਹਿਗਾ ।
ਕਹਤੁ ਕਬੀਰੁ ਸੁਨਹੁ ਰੇ ਸੰਤਹੁ ਸਾਧ ਸੰਗਤਿ ਤਰਿ ਜਾਹਿਗਾ । ੩ । ੧੧ ।

(ਮਾਰੂ)

ਹੇ ਮਨ ! ਰਾਮ ਨਾਮ ਚਿਤਾਰ, ਨਹੀਂ ਤਾਂ ਮਗਰੋਂ ਪਛੋਤਾਵਾ ਹੋਵੇਗਾ । ਇਹ ਪਾਪੀ ਜੀਵ ਲੋਭ ਵਿਚ ਲਗਿਆ ਹੋਇਆ ਹੈ । (ਇਹ ਨਹੀਂ ਚੇਤਦਾ ਕਿ ਸਭ ਕੁਝ ਛੋੜ ਕੇ) ਅਜ ਜਾਂ ਕਲ ਇਥੋਂ ਤੁਰ ਜਾਏਗਾ । ਮਾਇਆ ਦੇ ਭੁਲਾਵੇ ਵਿਚ ਭੁਲਿਆਂ ਲਾਲਚ ਕਰਦਿਆਂ ਹੀ ਸਾਰਾ ਜਨਮ ਗੰਵਾ ਲਇਆ । ਧਨ ਅਤੇ ਜਵਾਨੀ ਦਾ ਅਹੰਕਾਰ ਨਾ ਕਰ, ਜਿਸ ਪ੍ਰਕਾਰ ਕਾਗਜ਼ ਪਾਣੀ ਵਿਚ ਗਲ ਜਾਂਦਾ ਹੈ ਤੇਰਾ ਸਰੀਰ ਵੀ ਨਾਸ ਹੋ ਜਾਏਗਾ । ਜਦੋਂ ਜਮ ਨੇ ਕੇਸਾਂ ਤੋਂ ਫੜ ਕੇ ਪਟਾਕਿਆ ਉਸ ਦਿਨ ਤੇਰਾ ਵਸ ਕੁਝ ਨਹੀਂ ਚਲਣਾ । ਨਾ ਸਿਮਰਨ ਕੀਤਾ ਨਾ ਭਜਨ, ਨਾ ਦਇਆ ਕੀਤੀ ਤਦੋਂ ਮੂੰਹੋ ਮੂੰਹ ਮਾਰ ਪਏਗੀ । ਜਦੋਂ ਧਰਮਰਾਜ ਨੇ ਕਰਮਾਂ ਦਾ ਲੇਖਾ ਮੰਗਿਆ ਕਿਸ ਮੂੰਹ ਨਾਲ ਉਤਰ ਦੇਵੇਂਗਾ । ਹੇ ਸੰਤੋ ਸੁਣੋ, ਕਬੀਰ ਆਖਦਾ ਹੈ ਸਾਧ ਸੰਗਤ ਦੇ ਲੜ ਲਗੋ ਫਿਰ ਭਉਜਲ ਪਾਰ ਉਤਰ ਜਾਓਗੇ ।

ਨਾਮ ਹੀ ਅਜੇਹਾ ਧਨ ਹੈ ਜੋ ਕਦੀ ਨਾਸ ਨਹੀਂ ਹੁੰਦਾ ਮੈਂ ਇਹੋ ਧਨ ਇਕੱਠਾ ਕਰ ਰਹਿਆ ਹਾਂ ।

ਇਹੁ ਧਨੁ ਮੇਰੇ ਹਰਿ ਕੋ ਨਾਉ ।
ਗਾਂਠਿ ਨ ਬਾਧਉ ਬੇਚਿ ਨ ਖਾਉ । ੧ । ਰਹਾਉ ।
ਨਾਉ ਮੇਰੇ ਖੇਤੀ ਨਾਉ ਮੇਰੇ ਬਾਰੀ ।
ਭਗਤਿ ਕਰਉ ਜਨੁ ਸਰਨਿ ਤੁਮ੍ਹਾਰੀ । ੧ ।
ਨਾਉ ਮੇਰੇ ਮਾਇਆ ਨਾਉ ਮੇਰੇ ਪੂੰਜੀ ।
ਤੁਮਹਿ ਛੋਡਿ ਜਾਨਉ ਨਹੀ ਦੂਜੀ । ੨ ।
ਨਾਉ ਮੇਰੇ ਬੰਧਿਪ ਨਾਉ ਮੇਰੇ ਭਾਈ ।
ਨਾਉ ਮੇਰੇ ਸੰਗਿ ਅੰਤਿ ਹੋਇ ਸਖਾਈ । ੩ ।
ਮਾਇਆ ਮਹਿ ਜਿਸੁ ਰਖੈ ਉਦਾਸੁ ।
ਕਹਿ ਕਬੀਰ ਹਉ ਤਾਕੋ ਦਾਸੁ । ੪ । ੧ ।

(ਭੈਰਉ)

ਇਹ ਹਰੀ ਦਾ ਨਾਮ ਹੀ ਮੇਰਾ ਧਨ ਹੈ । ਮੈਂ ਇਸ ਨੂੰ ਨਾ ਪਲੇ ਬੰਨ੍ਹਦਾ ਹਾਂ ਨਾ ਵੇਚ ਕੇ ਖਾਂਦਾ ਹਾਂ । ਭਾਵ ਇਹ ਧਨ ਵੰਡਿਆਂ ਵਧਦਾ ਹੈ ਇਸ ਲਈ ਗੰਢ ਵਿਚ ਬੰਨ੍ਹ ਕੇ ਰਖਣ

ਦੀ ਲੋੜ ਨਹੀਂ। ਇਹ ਵੰਡੀਦਾ ਵੀ ਪ੍ਰੇਮੀਆਂ ਵਿਚ ਹੈ। ਗਾਹਕ ਇਸ ਦਾ ਕੋਈ ਮੁਲ ਨਹੀਂ ਤਾਰਦੇ। ਇਹ ਨਾਮ ਹੀ ਮੇਰੀ ਖੇਤੀ ਵਾੜੀ ਹੈ। ਤੇਰੀ ਸ਼ਰਣ ਵਿਚ ਆ ਕੇ ਮੈਂ ਨਾਮ ਸਿਮ-ਰਨ ਦੁਆਰਾ ਤੇਰੀ ਭਗਤੀ ਕਰਦਾ ਹਾਂ। ਇਹ ਨਾਮ ਹੀ ਮੇਰੀ ਦੌਲਤ ਹੈ। ਇਹ ਨਾਮ ਹੀ ਮੇਰੀ ਰਾਸ ਹੈ। ਤੈਨੂੰ ਛੱਡ ਕੇ ਮੈਂ ਦੂਜੀ ਦੌਲਤ ਅਤੇ ਰਾਸ ਜਾਣਦਾ ਹੀ ਨਹੀਂ। ਨਾਮ ਹੀ ਮੇਰਾ ਸੰਬੰਧੀ ਨਾਮ ਹੀ ਮੇਰਾ ਭਰਾ ਹੈ। ਅੰਤ ਵੇਲੇ ਨਾਮ ਹੀ ਮੇਰੇ ਨਾਲ ਜਾ ਕੇ ਮੇਰਾ ਮਿਤ੍ਰ ਹੋਵੇਗਾ। ਜਿਸ ਸੇਵਕ ਨੂੰ ਨਿਰੰਕਾਰ ਮਾਇਆ (ਸੰਸਾਰਿਕ ਧੰਦਿਆਂ) ਵਿਚ ਰਹਿੰਦਿਆਂ ਅਲੇਪ ਰਖਦਾ ਹੈ, ਕਬੀਰ ਜੀ ਆਖਦੇ ਹਨ ਮੈਂ ਉਸ ਦਾ ਦਾਸ ਹਾਂ।

ਕਬੀਰ ਜੀ ਦਸਦੇ ਹਨ ਕਿ ਮਨੁੱਖ ਦੇਹੀ ਤਦੋਂ ਹੀ ਸਫ਼ਲ ਹੁੰਦੀ ਹੈ ਜਦੋਂ ਇਸ ਨੂੰ ਗੁਰੂ ਦੀ ਸੇਵਾ ਤੇ ਭਗਤੀ ਵਿਚ ਲਾਇਆ ਜਾਵੇ। ਮਨੁੱਖ ਜਨਮ ਦਾ ਲਾਭ ਇਹੋ ਹੀ ਹੈ ਕਿ ਮਨੁੱਖ ਨਿਰੰਕਾਰ ਦਾ ਨਾਮ ਜਪੇ।

ਗੁਰ ਸੇਵਾ ਤੇ ਭਗਤਿ ਕਮਾਈ। ਤਬ ਇਹ ਮਾਨਸ ਦੇਹੀ ਪਾਈ।
ਇਸ ਦਹੀ ਕਉ ਸਿਮਰਹਿ ਦੇਵ। ਸੋ ਦੇਹੀ ਭਜੁ ਹਰਿ ਕੀ ਸੇਵ। ੧।
ਭਜਹੁ ਗੋਬਿੰਦ ਭੂਲਿ ਮਤ ਜਾਹੁ।
ਮਾਨਸ ਜਨਮ ਕਾ ਏਹੀ ਲਾਹੁ। ੧। ਰਹਾਉ।
ਜਬ ਲਗੁ ਜਰਾ ਰੋਗੁ ਨਹੀਂ ਆਇਆ।
ਜਬ ਲਗੁ ਕਾਲਿ ਗ੍ਰਸੀ ਨਹੀਂ ਕਾਇਆ।
ਜਬ ਲਗੁ ਬਿਕਲ ਭਈ ਨਹੀਂ ਬਾਨੀ।
ਭਜਿ ਲੇਹਿ ਰੇ ਮਨ ਸਾਰਿਗ ਪਾਨੀ। ੨।
ਅਬ ਨ ਭਜਸਿ ਭਜਸਿ ਕਬ ਭਾਈ। ਆਵੈ ਅੰਤੁ ਨ ਭਜਿਆ ਜਾਈ।
ਜੋ ਕਿਛੁ ਕਰਹਿ ਸੋਈ ਅਬਿ ਸਾਰ। ਫਿਰਿ ਪਛੁਤਾਹੁ ਨ ਪਾਵਹੁ ਪਾਰ। ੩।
ਸੋ ਸੇਵਕੁ ਜੋ ਲਾਇਆ ਸੇਵ। ਤਿਨਹੀ ਪਾਏ ਨਿਰੰਜਨ ਦੇਵ।
ਗੁਰ ਮਿਲਿ ਤਾਕੇ ਖੁਲ੍ਹੇ ਕਪਾਟ। ਬਹੁਰਿ ਨ ਆਵੈ ਜੋਨੀ ਬਾਟ। ੪।
ਇਹੀ ਤੇਰਾ ਅਉਸਰੁ ਇਹ ਤੇਰੀ ਬਾਰ। ਘਰ ਭੀਤਰਿ ਤੂ ਦੇਖੁ ਬਿਚਾਰਿ।
ਕਹਤ ਕਬੀਰੁ ਜੀਤਿ ਕੈ ਹਾਰਿ।
ਬਹੁਬਿਧਿ ਕਹਿਓ ਪੁਕਾਰਿ ਪੁਕਾਰਿ। ੫। ੧। ੯।

(ਭੈਰਉ)

ਮਨੁੱਖਾ ਦੇਹੀ ਪ੍ਰਾਪਤ ਕੀਤੀ ਤਦੋਂ ਹੀ ਜਾਣੋ ਜਦੋਂ ਪੁਰਸ਼ ਗੁਰੂ ਦੀ ਸੇਵਾ ਅਤੇ ਨਿਰੰਕਾਰ ਦੀ ਭਗਤੀ ਵਿਚ ਤਤਪਰ ਰਹੇ (ਨਹੀਂ ਤਾਂ ਮਨੁੱਖ ਦੇ ਜਾਮੇ ਵਿਚ ਉਹ ਪਸ਼ੂ ਹੈ)। ਦੇਵਤਾ ਵੀ ਚਿਤਵਦੇ ਰਹਿੰਦੇ ਹਨ ਕਿ ਸਾਨੂੰ ਮਾਨਸ ਦੇਹ ਮਿਲੇ। (ਕਿਉਂਕਿ ਪੁਰਾਣਾਂ ਦੇ ਕਥਨ ਮੂਜਬ ਮੁਕਤੀ ਇਸ ਦੇਹੀ ਦੁਆਰਾ ਹੀ ਪ੍ਰਾਪਤ ਹੋ ਸਕਦੀ ਹੈ)। ਸੋ ਤੂੰ ਇਸ ਦੇਹੀ ਵਿਚ ਹਰੀ ਸੇਵਾ ਅਤੇ ਭਜਨ ਕਰ। ਭੁਲ ਨਾ ਜਾਈਂ, ਗੋਬਿੰਦ ਦਾ ਭਜਨ ਕਰ, ਮਨੁੱਖਾ ਜਨਮ ਦਾ ਲਾਭ ਈਹੋ ਹੀ ਹੈ। (ਉਡੀਕਦਾ ਨਾ ਰਹੋ ਕਿ ਫਿਰ ਇਸ ਪਾਸੇ ਲਗ ਪਵਾਂਗਾ)। ਜਦ ਤੋੜੀ ਦੇਹੀ ਨੂੰ ਬੁਢੇਪੇ ਅਤੇ ਰੋਗ ਨੇ ਨਹੀਂ ਗ੍ਰਸਿਆ। ਜਦ ਤੋੜੀ ਜਮ ਦਾ ਡੰਡਾ

ਸਿਰ ਤੇ ਨਹੀਂ ਵਜਿਆ। ਜਦ ਤੀਕ ਬੋਲ ਬੇਥਵੇ ਨਹੀਂ ਹੋ ਗਏ। ਤਦ ਤੋੜੀ ਹੇ ਮਨ ! ਨਿਰੰਕਾਰ ਦਾ ਭਜਨ ਕਰ ਲੈ। ਹੁਣ ਭਜਨ ਨਾ ਕਰੇਂਗਾ ਤਾਂ ਫਿਰ ਕਦੋਂ ਕਰੇਂਗਾ ਜਦੋਂ ਮੌਤ ਸਿਰ ਤੇ ਆ ਚੜ੍ਹੀ, ਫਿਰ ਭਜਨ ਨਹੀਂ ਹੋਣਾ। ਜੋ ਕੁਝ ਹੁਣ ਕਰ ਲਵੇਂ ਉਹੋ ਹੀ ਭਲਾ ਹੈ। ਮਗਰੋਂ ਪਛੋਤਾਵਾ ਕਰਨ ਨਾਲ ਪਾਰ ਨਹੀਂ ਲੰਘ ਸਕਣਾ। ਸੇਵਕ ਉਹੀ ਹੈ ਜੋ ਨਿਰੰਕਾਰ ਨੇ ਆਪ ਸੇਵਾ ਵਿਚ ਲਾਇਆ ਹੈ। ਉਸੇ ਨੂੰ ਉਸ ਮਾਇਆ ਰਹਿਤ ਪ੍ਰਕਾਸ਼ ਰੂਪ ਦੀ ਪ੍ਰਾਪਤੀ ਹੋਈ ਹੈ। ਗੁਰੂ ਦੇ ਮੇਲ ਨਾਲ ਉਸ ਦੇ ਮਨ ਦੇ ਕਿਵਾੜ ਖੁਲ੍ਹ ਗਏ ਹਨ। ਉਹ ਫਿਰ ਆਵਾਗਵਨ ਦੇ ਰਸਤੇ ਵਿਚ ਨਹੀਂ ਆਵੇਗਾ। ਈਹੋ ਹੀ ਤੇਰਾ ਮੌਕਾ ਹੈ। ਈਹੋ ਹੀ ਤੇਰੀ ਵਾਰੀ ਹੈ। ਆਪਣੇ ਹਿਰਦੇ ਵਿਚ ਸੋਚ ਕੇ ਵੇਖ ਲੈ। ਕਹਿੰਦਾ ਹੈ ਕਬੀਰ, ਹੁਣ ਭਾਵੇਂ ਜਿੱਤ ਭਾਵੇਂ ਹਾਰ ਮੈਂ ਪੁਕਾਰ ਪੁਕਾਰ ਕੇ ਤੈਨੂੰ ਕਈ ਤਰ੍ਹਾਂ ਨਾਲ ਸਮਝਾ ਦਿੱਤਾ ਹੈ।

ਹਰਿ ਬਿਨੁ ਕਉਨੁ ਸਹਾਈ ਮਨ ਕਾ।
ਮਾਤ ਪਿਤਾ ਭਾਈ ਸੁਤ ਬਨਿਤਾ ਹਿਤੁ ਲਾਗੋ ਸਭ ਫਨਕਾ। ੧। ਰਹਾਉ।
ਅਗੇ ਕਉ ਕਿਛੁ ਤੁਲਹਾ ਬਾਂਧਹੁ ਕਿਆ ਭਰਵਾਸਾ ਧਨ ਕਾ।
ਕਹਾ ਬਿਸਾਸਾ ਇਹ ਭਾਂਡੇ ਕਾ ਇਤਨਕੁ ਲਾਗੈ ਠਨਕਾ। ੧।
ਸਗਲ ਧਰਮ ਪੁੰਨ ਫਲ ਪਾਵਹੁ ਧੂਰਿ ਬਾਂਛਹੁ ਸਭ ਜਨ ਕਾ।
ਕਹੈ ਕਬੀਰੁ ਸੁਨਹੁ ਰੇ ਸੰਤਹੁ ਇਹੁ ਮਨੁ ਉਡਨ ਪੰਖੇਰੂ ਬਨ ਕਾ। ੨। ੧।
(ਸਾਰੰਗ)

ਬਿਨਾ ਨਿਰੰਕਾਰ ਦੇ ਇਸ ਮਨ ਦੀ ਮਦਦ ਕਰਨ ਵਾਲਾ ਹੋਰ ਕੌਣ ਹੈ ? ਮਾਂ, ਪਿਉ, ਭਰਾ ਪੁਤ੍ਰ ਅਤੇ ਇਸਤ੍ਰੀ ਸਭ ਦਾ ਪਿਆਰ ਛਲ ਰੂਪ ਹੈ। ਧਨ ਦਾ ਕੋਈ ਭਰੋਸਾ ਨਹੀਂ ਅੱਗੇ ਲਈ ਕੋਈ ਬੇੜਾ ਬੰਨ੍ਹੋ। ਇਸ ਸਰੀਰ ਰੂਪ ਭਾਂਡੇ ਦਾ ਕੀ ਭਰੋਸਾ ਹੈ। ਜ਼ਰਾ ਜਿਤਨੀ ਠੋਕਰ ਲਗੀ ਟੁਟ ਜਾਏਗਾ। ਜੇ ਤੁਸੀਂ ਸਾਰੇ ਲੋਕਾਂ ਦੇ ਚਰਨਾਂ ਦੀ ਧੂੜ ਦੀ ਇਛਿਆ ਕਰੋ ਭਾਵ ਗ੍ਰੀਬੀ ਧਾਰਨ ਕਰ ਲਵੋ ਤਾਂ ਸਾਰੇ ਧਾਰਮਿਕ ਕਰਮਾਂ ਦੇ ਪੁੰਨਾਂ ਦਾ ਫਲ ਤੁਸਾਨੂੰ ਮਿਲ ਜਾਵੇਗਾ। ਹੇ ਸੰਤੋ ! ਸੁਣੋ ਕਬੀਰ ਆਖਦਾ ਹੈ ਇਹ ਜੀਵ ਤਾਂ ਬਨ ਦੇ ਰੁਖ ਤੇ ਬੈਠਾ ਇਕ ਪੰਛੀ ਹੈ ਜਿਸ ਨੇ ਨਿਸ਼ਚਿਤ ਹੀ ਉਡ ਜਾਣਾ ਹੈ।

ਨਾਮ ਦੇ ਸਿਮਰਨ ਦਾ ਉਪਦੇਸ਼ ਅਤੇ ਸਿਮਰਨ ਨੂੰ ਨਿਰੰਕਾਰ ਪ੍ਰਾਪਤੀ ਦਾ ਵਸੀਲਾ ਹੀ ਅੰਤ ਕਬੀਰ ਜੀ ਨੇ ਅਪਣਾਇਆ। ਸਲੋਕਾਂ ਵਿਚ ਇਸ ਨੂੰ ਬੜੇ ਚਜ ਨਾਲ ਪ੍ਰਗਟ ਕੀਤਾ ਹੈ।

ਕਬੀਰ ਮੇਰੀ ਸਿਮਰਨੀ ਰਸਨਾ ਊਪਰਿ ਰਾਮੁ।
ਆਦਿ ਜੁਗਾਦੀ ਸਗਲ ਭਗਤ ਤਾਕੋ ਸੁਖੁ ਬਿਸਰਾਮੁ। ੧।
ਕਬੀਰ ਡਗਮਗ ਕਿਆ ਕਰਹਿ ਕਹ ਕਹਾ ਡੁਲਾਵਹਿ ਜੀਉ।
ਸਰਬ ਸੂਖ ਕੋ ਨਾਇਕੋ ਰਾਮ ਨਾਮ ਰਸੁ ਪੀਓ। ੩।
ਕਬੀਰ ਜਹ ਜਹ ਹਉ ਫਿਰਿਓ ਕਉਤਕ ਠਾਓ ਠਾਇ।
ਇਕ ਰਾਮ ਸਨੇਹੀ ਬਾਹਰਾ ਊਜਰੁ ਮੇਰੈ ਭਾਇ। ੧੪।

ਕਬੀਰ ਤਾ ਸਿਉ ਪ੍ਰੀਤਿ ਕਰਿ ਜਾਕੋ ਠਾਕੁਰੁ ਰਾਮੁ ।
ਪੰਡਿਤ ਰਾਜੇ ਭੂਪਤੀ ਆਵਹਿ ਕਉਨੇ ਕਾਮ । ੨੪ ।
ਕਬੀਰ ਕਸਉਟੀ ਰਾਮ ਕੀ ਝੂਠਾ ਟਿਕੈ ਨਾ ਕੋਇ ।
ਰਾਮ ਕਸਉਟੀ ਸੋ ਸਹੈ ਜੋ ਮਰਿਜੀਵਾ ਹੋਇ । ੩੩ ।
ਕਬੀਰ ਮੈ ਜਾਨਿਉ ਪੜਿਬੋ ਭਲੋ ਪੜਿਬੇ ਸਿਉ ਭਲ ਜੋਗੁ ।
ਭਗਤਿ ਨ ਛਾਡਉ ਰਾਮ ਕੀ ਭਾਵੈ ਨਿੰਦਉ ਲੋਗੁ । ੪੫ ।

ਅਤੇ ਅੰਤ ਨਾਮ ਦੀ ਮਹਿਮਾ ਅਤਿ ਉਚੀ ਦਸਦੇ ਹਨ ।

ਕਬੀਰ ਸੁਪਨੈ ਹੂ ਬਰੜਾਇਕੈ ਜਿਹ ਮੁਖਿ ਨਿਕਸੈ ਰਾਮੁ ।
ਤਾ ਕੇ ਪਗ ਕੀ ਪਾਨਹੀ ਮੇਰੇ ਤਨ ਕੋ ਚਾਮੁ । ੬੩ ।

ਕਬੀਰ ਜਿਸ ਨਿਰਗੁਣ ਰਾਮ ਦਾ ਪੁਜਾਰੀ ਸੀ ਉਸ ਦਾ ਸਰੂਪ ਉਸ ਦੇ ਸ਼ਬਦਾਂ ਦੁਆਰਾ ਜਿਤਨਾ ਕੁ ਦਸਿਆ ਜਾ ਸਕਦਾ ਸੀ ਅਸੀਂ ਅੱਗੇ ਬਿਆਨ ਕਰ ਚੁਕੇ ਹਾਂ। ਉਸ ਨੇ ਮਾਇਆ 'ਸ਼ਬਦ' ਆਪਣੇ ਪਦਾਂ ਵਿਚ ਵਰਤਿਆ ਹੈ। ਅਦ੍ਵੈਤਵਾਦੀ ਵੇਦਾਂਤੀਆਂ ਨੇ ਇਸ ਦੇ ਦੋ ਰੂਪ ਦਸੇ ਹਨ। ਇਕ ਦਾ ਨਾਮ ਉਨ੍ਹਾਂ ਮਾਇਆ ਰਖਿਆ ਹੈ। ਦੂਸਰੀ ਦਾ ਅਵਿਦਿਆ। ਜੋ ਮਾਇਆ ਚੇਤਨਯਰੂਪ ਬ੍ਰਹਮ ਨੂੰ ਈਸ਼ੂਰ ਰੂਪ ਵਿਚ ਪ੍ਰਗਟ ਕਰਦੀ ਹੈ ਉਹ ਸੱਤੋ ਗੁਣ ਪ੍ਰਧਾਨ ਹੈ। ਅਰਥਾਤ ਉਸ ਵਿਚ ਰਜੋ ਗੁਣ ਅਤੇ ਤਮੋ ਗੁਣ ਦਾ ਲਗਭਗ ਅਭਾਵ ਹੈ। ਅਵਿਦਿਆ, ਜੀਵ ਦੀ ਉਪਾਧੀ ਹੈ, ਜੋ ਇਸ ਨੂੰ ਭਰਮਾ ਕੇ ਅਨਿਸਥਿਰ ਸੰਸਾਰਿਕ ਵਿਸ਼ਿਆਂ ਵਿਚ ਖਚਿਤ ਰਖਦੀ ਹੈ ਅਤੇ ਈਸ਼ਰ ਪ੍ਰਾਯਣ ਨਹੀਂ ਹੋਣ ਦਿੰਦੀ। ਪਰ ਕਬੀਰ ਜੀ ਮਾਇਆ ਨੂੰ ਰਾਮ ਦੀ ਇਕ ਸ਼ਕਤੀ ਸਮਝਦੇ ਹਨ ਜੋ ਉਸ ਦੀ ਕ੍ਰਿਤ ਹੈ ਅਤੇ ਉਸ ਦੇ ਹੁਕਮ ਵਿਚ ਵਰਤਦੀ ਹੈ।

ਸਰਪਨੀ ਤੇ ਊਪਰਿ ਨਹੀਂ ਬਲੀਆ ।
ਜਿਨਿ ਬ੍ਰਹਮਾ ਬਿਸਨੁ ਮਹਾਦੇਉ ਛਲੀਆ । ੧ ।
ਮਾਰੁ ਮਾਰੁ ਸ੍ਰਪਨੀ ਨਿਰਮਲ ਜਲਿ ਪੈਠੀ ।
ਜਿਨਿ ਤ੍ਰਿਭਵਣੁ ਡਸੀਅਲੇ ਗੁਰਪ੍ਰਸਾਦਿ ਡੀਠੀ । ੧ । ਰਹਾਉ ।
ਸ੍ਰਪਨੀ ਸ੍ਰਪਨੀ ਕਿਆ ਕਹਉ ਭਾਈ ।
ਜਿਨਿ ਸਾਚੁ ਪਛਾਨਿਆ ਤਿਨਿ ਸ੍ਰਪਨੀ ਖਾਈ । ੨ ।
ਸ੍ਰਪਨੀ ਤੇ ਆਨ ਛੂਛ ਨਹੀਂ ਅਵਰਾ । ਸ੍ਰਪਨੀ ਜੀਤੀ ਕਹਾ ਕਰੈ ਜਮਰਾ ।੩।
ਇਹ ਸ੍ਰਪਨੀ ਤਾਕੀ ਕੀਤੀ ਹੋਈ । ਬਲੁ ਅਬਲੁ ਕਿਆ ਇਸ ਤੇ ਹੋਈ । ੪ ।
ਇਹ ਬਸਤੀ ਤਾ ਬਸਤ ਸਰੀਰਾ ।
ਗੁਰਪ੍ਰਸਾਦਿ ਸਹਜਿ ਤਰੇ ਕਬੀਰਾ । ੫ । ੬ । ੧੯ ।

(ਆਸਾ)

ਮਾਇਆ (ਸਰਪਣੀ) ਤੋਂ ਵਧੀਕ ਕੋਈ ਹੋਰ ਬਲਵਾਨ ਨਹੀਂ। ਜਿਸ ਮਾਇਆ ਨੇ ਬ੍ਰਹਮਾ, ਵਿਸ਼ਨੂੰ ਅਤੇ ਸ਼ਿਵਜੀ ਨੂੰ ਵੀ ਛਲ ਲਇਆ। (ਜਗਤ) ਨੂੰ ਮਾਰਦੀ ਮਾਰਦੀ ਇਹ ਨਿਰਮਲ ਜਲ (ਸੰਤਾਂ ਦੇ ਰਿਦੇ ਵਿਚ) ਵਿਚ ਆ ਵੜੀ। (ਜੋਗ ਵਿਚ ਵੀ ਜਿਸ ਰਿਦੇ

ਵਿਚੋਂ ਵਿਖੇਪ ਦੂਰ ਹੋ ਜਾਣ ਉਸ ਨੂੰ ਸ਼ਾਂਤ ਸਰੋਵਰ ਨਾਲ ਉਪਮਾ ਦਿੱਤੀ ਜਾਂਦੀ ਹੈ)। ਜਿਸ ਨੇ ਸਾਰੇ ਸੰਸਾਰ ਨੂੰ ਡੰਗ ਮਾਰਿਆ ਸੀ ਉਹ ਗੁਰੂ ਦੀ ਕਿਰਪਾ ਨਾਲ ਸੰਤਾਂ ਨੇ ਵੇਖ ਲਈ। ਤੁਸੀਂ ਸਰਪਣੀ ਸਰਪਣੀ ਦਾ ਕੀ ਰੌਲਾ ਪਾ ਰਹੇ ਹੋ। ਜਿਸ ਨੇ ਸੱਚ ਨੂੰ ਪਰਖ ਲਇਆ ਹੈ ਉਸ ਨੇ ਸਰਪਣੀ ਨੂੰ ਖਾ ਲਇਆ ਹੈ। (ਭਾਵ ਉਸ ਦੇ ਭਾਣੇ ਮਾਇਆ ਖਤਮ ਹੋ ਗਈ)। ਹੋਰ ਕੋਈ (ਬਿਨਾ ਉਸ ਦੇ ਜਿਸ ਨੇ ਸੱਚ ਨੂੰ ਪਛਾਣ ਲਇਆ ਹੈ) ਮਾਇਆ ਦੇ ਪ੍ਰਭਾਵ ਤੋਂ ਨਹੀਂ ਬਚਿਆ। ਜਿਸ ਨੇ ਮਾਇਆ ਨੂੰ ਜਿੱਤ ਲਇਆ, ਜਮਰਾਜ ਉਸ ਦਾ ਕੀ ਵਿਗਾੜ ਸਕਦਾ ਹੈ ? ਇਹ ਮਾਇਆ ਤਾਂ ਨਿਰੰਕਾਰ ਦੀ ਬਣਾਈ ਹੋਈ ਹੈ। ਇਹ ਆਪ ਤਾਂ ਬਲ ਤੋਂ ਅਬਲ ਹੈ ਭਾਵ ਇਸ ਵਿਚ ਆਪਣਾ ਬਲ ਕੋਈ ਨਹੀਂ। ਇਹ ਕੀ ਕਰ ਸਕਦੀ ਹੈ। ਜਦ ਤੋੜੀ (ਰਿਦੇ ਵਿਚ) ਇਹ ਵਸਦੀ ਹੈ ਜੀਵ ਸਰੀਰਾਂ ਵਿਚ ਘੁੰਮਦਾ ਰਹਿੰਦਾ ਹੈ। ਗੁਰੂ ਦੀ ਕਿਰਪਾ ਨਾਲ ਕਬੀਰ ਇਸ ਨੂੰ ਸਹਿਜੇ ਹੀ ਜਿੱਤ ਕੇ ਭਵ ਸਾਗਰ ਦੇ ਪਾਰ ਹੋ ਗਇਆ ਹੈ।

ਸੰਸਾਰ ਦੇ ਸਾਰੇ ਜੀਵ, ਪਸ਼ੂ ਸ਼੍ਰੇਣੀ ਸਣੇ ਮਾਇਆ ਨੇ ਠਗੇ ਹੋਏ ਹਨ।

ਜਲ ਮਹਿ ਮੀਨ ਮਾਇਆ ਕੇ ਬੇਧੇ। ਦੀਪਕ ਪਤੰਗ ਮਾਇਆ ਕੇ ਛੇਦੇ।
ਕਾਮ ਮਾਇਆ ਕੁੰਚਰ ਕਉ ਬਿਆਪੈ।
ਭੁਇਅੰਗਮ ਭ੍ਰਿੰਗ ਮਾਇਆ ਮਹਿ ਖਾਪੇ। ੧।
ਮਾਇਆ ਐਸੀ ਮੋਹਨੀ ਭਾਈ।
ਜੇਤੇ ਜੀਅ ਤੇਤੇ ਡਹਕਾਈ। ੧। ਰਹਾਉ।
ਪੰਖੀ ਮ੍ਰਿਗ ਮਾਇਆ ਮਹਿ ਰਾਤੇ। ਸਾਕਰ ਮਾਖੀ ਅਧਿਕ ਸੰਤਾਪੇ।
ਤੁਰੇ ਉਸਟ ਮਾਇਆ ਮਹਿ ਭੇਲਾ।
ਸਿਧ ਚਉਰਾਸੀਹ ਮਾਇਆ ਮਹਿ ਖੇਲਾ। ੨।
ਛਿਅ ਜਤੀ ਮਾਇਆ ਕੇ ਬੰਦਾ। ਨਵੈ ਨਾਥ ਸੂਰਜ ਅਰੁ ਚੰਦਾ।
ਤਪੇ ਰਖੀਸਰ ਮਾਇਆ ਮਹਿ ਸੂਤਾ।
ਮਾਇਆ ਮਹਿ ਕਾਲੁ ਅਰੁ ਪੰਚ ਦੂਤਾ। ੩।
ਸੁਆਨ ਸਿਆਲ ਮਾਇਆ ਮਹਿ ਰਾਤਾ।
ਬੰਤਰ ਚੀਤੇ ਅਰੁ ਸਿੰਘਾਤਾ।
ਮਾਂਜਾਰ ਗਾਡਰ ਅਰੁ ਲੂਬਰਾ। ਬਿਰਖ ਮੂਲ ਮਾਇਆ ਮਹਿ ਪਰਾ। ੪।
ਮਾਇਆ ਅੰਤਰਿ ਭੀਨੇ ਦੇਵ। ਸਾਗਰ ਇੰਦ੍ਰਾ ਅਰੁ ਧਰਤੇਵ।
ਕਹਿ ਕਬੀਰ ਜਿਸੁ ਉਦਰੁ ਤਿਸੁ ਮਾਇਆ।
ਤਬ ਛੂਟੇ ਜਬ ਸਾਧੂ ਪਾਇਆ। ੫। ੫। ੧੩।

(ਭੈਰਉ)

ਜਲ ਵਿਚ ਮੱਛੀਆਂ ਮਾਇਆ ਦੀਆਂ ਵਿੰਨ੍ਹੀਆਂ ਹੋਈਆਂ ਹਨ। ਦੀਵੇ ਤੇ ਪਤੰਗ ਮਾਇਆ ਦੇ ਸਲੇ ਹੋਏ ਜਾ ਸੜਦੇ ਹਨ। ਮਾਇਆ ਕਾਮ ਦੇ ਰੂਪ ਵਿਚ ਹਾਥੀ ਨੂੰ ਜਾ ਵਿਆਪਦੀ ਹੈ। ਸੱਪ ਅਤੇ ਭੌਰੇ ਮਾਇਆ ਵਿਚ ਹੀ ਨਾਸ ਹੋ ਜਾਂਦੇ ਹਨ। ਭਾਈ ! ਮਾਇਆ

ਅਜੇਹੀ ਠਗਣੀ ਹੈ ਕਿ ਜਿਤਨੇ ਵੀ ਜੀਵ ਹਨ ਸਭ ਇਸ ਨੇ ਭਰਮਾਏ ਹੋਏ ਹਨ। ਪੰਛੀ ਅਤੇ ਜੰਗਲੀ ਜਨੌਰ ਮਾਇਆ ਨਾਲ ਪ੍ਰੇਮ ਕਰ ਰਹੇ ਹਨ। ਮਾਇਆ ਦੁਆਰਾ ਹੀ ਮੱਖੀ ਨੂੰ ਸ਼ੱਕਰ ਬਹੁਤ ਦੁੱਖੀ ਕਰਦੀ ਹੈ। ਘੋੜੇ ਅਤੇ ਊਠ ਮਾਇਆ ਵਿਚ ਰਚੇ ਹੋਏ ਹਨ। ਸਿੱਧਾਂ ਦੀ ਸਾਰੀ ਖੇਡ ਮਾਇਆ ਵਿਚ ਹੈ। ਛੇ ਜਤੀ (ਹਨੂੰਮਾਨ, ਲਛਮਣ ਆਦਿ) ਮਾਇਆ ਦੇ ਦਾਸ ਹਨ। ਨੌਂ ਨਾਥ ਅਤੇ ਚੰਦ ਅਤੇ ਸੂਰਜ ਵੀ ਉਸੇ ਦੇ ਬੰਦੇ ਹਨ। ਮਾਇਆ ਦੇ ਪ੍ਰਭਾਵ ਕਰਕੇ ਤਪੇ ਅਤੇ ਵੱਡੇ ਵੱਡੇ ਰਿਖੀ (ਅਧਿਆਤਮ ਜੀਵਨ ਵਲੋਂ) ਸੁਤੇ ਪਏ ਹਨ। ਮੌਤ ਅਤੇ ਕਾਮਾਦਿ ਪੰਜ ਵਿਕਾਰ ਇਹ ਮਾਇਆ ਵਿਚ ਹੀ ਹਨ। ਕੁੱਤੇ ਅਤੇ ਗਿੱਦੜ ਮਾਇਆ ਵਿਚ ਹੀ ਰੱਤੇ ਹੋਏ ਹਨ। ਬਾਂਦਰ, ਚਿਤਰੇ ਅਤੇ ਸ਼ੇਰ ਵੀ ਇਧਰ ਹੀ ਸਮਝੋ। ਬਿੱਲੇ, ਭੇਡਾਂ ਅਤੇ ਲੂੰਮੜ, ਰੁਖ ਅਤੇ ਕੰਦਮੂਲ ਸਭ ਮਾਇਆ ਵਿਚ ਗ੍ਰਸਤ ਹਨ। ਦੇਵਤੇ ਵੀ ਮਾਇਆ ਵਿਚ ਹੀ ਭਿੱਜੇ ਪਏ ਹਨ। ਸਮੁੰਦ੍ਰ, ਇੰਦ੍ਰ ਅਤੇ ਧਰਤੀ ਵੀ ਉਸੇ ਜ਼ੁਮਰੇ ਵਿਚ ਹੈ। ਕਬੀਰ ਜੀ ਕਹਿੰਦੇ ਹਨ ਜਿਸ ਦਾ ਪੇਟ ਹੈ ਉਹ ਮਾਇਆ ਦੇ ਪ੍ਰਭਾਵ ਹੇਠਾਂ ਹੈ। ਸਾਧੂ ਨਾਲ ਮੇਲ ਹੀ ਇਸ ਤੋਂ ਛੁਟਕਾਰਾ ਦਿਵਾ ਸਕਦਾ ਹੈ।

ਮਾਇਆ ਨੂੰ ਬਿਖਿਆ ਆਖ ਕੇ ਇਸ ਤੋਂ ਛੁਟਕਾਰਾ ਪਾਣ ਦਾ ਵਲ ਦਸਦੇ ਹਨ :

ਬਿਖਿਆ ਬਿਆਪਿਆ ਸਗਲ ਸੰਸਾਰੁ। ਬਿਖਿਆ ਲੈ ਡੂਬੀ ਪਰਵਾਰੁ। ੧।  
ਰੇ ਨਰ ਨਾਵ ਚਉੜਿ ਕਤਿ ਬੋੜੀ।  
ਹਰਿ ਸਿਉ ਤੋੜਿ ਬਿਖਿਆ ਸੰਗਿ ਜੋੜੀ। ੧। ਰਹਾਉ।  
ਸੁਰਿ ਨਰ ਦਾਧੇ ਲਗੀ ਆਗਿ। ਨਿਕਟਿ ਨੀਰੁ ਪਸੁ ਪੀਵਸਿ ਨ ਝਾਗਿ। ੨।  
ਚੇਤਤ ਚੇਤਤ ਨਿਕਸਿਓ ਨੀਰੁ।  
ਸੋ ਜਲੁ ਨਿਰਮਲੁ ਕਥਤ ਕਬੀਰੁ। ੩। ੨੪।

(ਗਉੜੀ)

ਸਾਰੇ ਸੰਸਾਰ ਵਿਚ ਮਾਇਆ ਵਿਆਪਤ ਹੈ। ਮਾਇਆ ਆਪਣੇ ਪਰਿਵਾਰ (ਪੁਜਾਰੀਆਂ) ਨੂੰ ਨਾਲ ਲੈ ਡੁੱਬੀ ਹੈ। ਹੇ ਮਨੁੱਖ ! ਤੂੰ ਜੋ ਹਰੀ ਨਾਲ ਤੋੜ ਮਾਇਆ ਨਾਲ ਚਿਤ ਜੋੜ ਰਹਿਆ ਹੈਂ। ਕਿਉਂ ਆਪਣੀ ਬੇੜੀ ਬੂਤੇ ਵਿਚ ਡੋਬ ਰਹਿਆ ਹੈਂ ? ਧਨੀ ਪੁਰਸ਼ਾਂ (ਮਾਇਆ ਧਾਰੀ ਪੁਰਸ਼ਾਂ) ਦੇ ਅੰਦਰ ਤ੍ਰਿਸ਼ਨਾ ਅੱਗ ਬਲ ਰਹੀ ਹੈ ਅਤੇ ਉਸ ਵਿਚ ਸੜ ਰਹੇ ਹਨ। ਪਾਣੀ ਨੇੜੇ ਹੀ ਹੈ ਪਰ ਪਸ਼ੂ ਉਸ ਨੂੰ ਝੋਲ ਕੇ ਪੀਂਦੇ ਨਹੀਂ। ਯਾਦ ਕਰਦਿਆਂ ਕਰਦਿਆਂ (ਪਾਣੀ ਭੁਲ ਗਇਆ ਸੀ ਹੁਣ ਸਵਾਸ ਸਵਾਸ ਸਿਮਰਨ ਕਰਦਿਆਂ) ਪਾਣੀ ਉਂਭ ਪਇਆ ਹੈ। ਕਬੀਰ ਜੀ ਆਖਦੇ ਹਨ ਉਹ (ਰਾਮ ਨਾਮ ਰੂਪੀ) ਜਲ ਬਹੁਤ ਨਿਰਮਲ ਹੈ।

ਮਾਇਆ ਮਨੁੱਖਾਂ ਦਾ ਚਿਤ ਆਪਣੇ ਪ੍ਰਭਾਵ ਨਾਲ ਪ੍ਰੇਰ ਕੇ ਨਾਮ ਤੋਂ ਬੇਮੁਖ ਕਰ ਦਿੰਦੀ ਹੈ।

ਇਨਿ ਮਾਇਆ ਜਗਦੀਸ ਗੁਸਾਈ ਤੁਮਰੇ ਚਰਨ ਬਿਸਾਰੇ।  
ਕਿੰਚਤ ਪ੍ਰੀਤਿ ਨ ਉਪਜੈ ਜਨ ਕਉ  
ਜਨ ਕਹਾ ਕਰਹਿ ਬੇਚਾਰੇ। ੧। ਰਹਾਉ।

ਧ੍ਰਿਗੁ ਤਨੁ ਧ੍ਰਿਗੁ ਧਨੁ ਧ੍ਰਿਗੁ ਇਹ ਮਾਇਆ ਧ੍ਰਿਗੁ ਧ੍ਰਿਗੁ ਮਤਿ ਬੁਧਿ ਫੰਨੀ ।
ਇਸ ਮਾਇਆ ਕਉ ਦ੍ਰਿੜੁ ਕਰਿ ਰਾਖਹੁ ਬਾਂਧੇ ਆਪ ਬਚੰਨੀ । ੧ ।
ਕਿਆ ਖੇਤੀ ਕਿਆ ਲੇਵਾ ਦੇਵੀ ਪਰਪੰਚ ਝੂਠੁ ਗੁਮਾਨਾ ।
ਕਹਿ ਕਬੀਰ ਤੇ ਅੰਤਿ ਬਿਗੂਤੇ ਆਇਆ ਕਾਲੁ ਨਿਦਾਨਾ । ੨ । ੯ ।

(ਬਿਲਾਵਲ)

ਹੇ ਜਗਤ ਦੇ ਈਸ਼ੂਰ ! ਹੇ ਪ੍ਰਿਥਵੀ ਦੇ ਮਾਲਿਕ, ਇਸ ਮਾਇਆ ਨੇ ਆਪਣੇ ਪ੍ਰਭਾਵ ਨਾਲ ਤੇਰੇ ਚਰਨਾਂ ਵਿਚ ਲਿਵ ਲਾਣੀ ਭੁਲਾ ਦਿੱਤੀ ਹੈ। ਦਾਸ ਵਿਚਾਰੇ ਕੀ ਕਰਨ ਉਨ੍ਹਾਂ ਦੇ ਹਿਰਦੇ ਵਿਚ ਤੇਰੇ ਚਰਨਾਂ ਦੀ ਪ੍ਰੀਤੀ ਥੋੜੀ ਜੇਹੀ ਵੀ ਨਹੀਂ ਉਪਜਦੀ। ਲਾਨ੍ਹਤ ਹੈ ਇਸ ਤਨ ਨੂੰ, ਧਿੱਕਾਰ ਹੈ ਇਸ ਧਨ ਨੂੰ, ਧਿੱਕਾਰ ਹੈ ਇਸ ਮਾਇਆ ਨੂੰ, ਲਾਨ੍ਹਤ ਹੈ ਇਸ ਮਤ ਨੂੰ ਜਿਸ ਦੇ ਵਿਚ ਦਾਉ ਪੇਚ ਵਾਲੀ ਬੁਧੀ ਹੈ। ਹੇ ਨਿਰੰਕਾਰ ! ਇਸ ਮਾਇਆ ਨੂੰ ਆਪਣੇ ਬਚਨਾਂ ਦੁਆਰਾ ਪੱਕਾ ਬੰਨ੍ਹ ਕੇ ਰਖੋ (ਭਾਵ ਮੇਰੇ ਉਤੇ ਹੱਲਾ ਨਾ ਕਰਨ ਦਿਓ)। ਖੇਤੀ ਕੀ ਅਤੇ ਵਿਉਪਾਰ ਕੀ। ਇਸ ਪੁਰ ਗੁਮਾਨ ਕਰਨਾ (ਕਿ ਇਨ੍ਹਾਂ ਵਿਚ ਕਾਮਯਾਬੀ ਕਰਕੇ ਸਾਡਾ ਜੀਵਨ ਸਫ਼ਲ ਹੈ) ਇਹ ਮਾਇਆ ਦੀ ਇਕ ਠੱਗੀ ਹੈ। ਕਬੀਰ ਜੀ ਕਹਿੰਦੇ ਹਨ ਉਹ ਲੋਕ ਆਖ਼ਿਰ ਖਵਾਰ ਹੋਏ ਜਦੋਂ ਛੇਕੜਾਂ ਮੌਤ ਨੇ ਆ ਦਬਾਇਆ।

ਜਿਨ੍ਹਾਂ ਰਾਮ ਨਾਮ ਦਾ ਅਨੁਭਵ ਕੀਤਾ ਹੈ ਉਹੋ ਮਾਇਆ ਦੀ ਮੈਲ ਤੋਂ ਬਚੇ ਹਨ। ਬਾਕੀ ਕੀ ਦੇਵਤੇ ਅਤੇ ਕੀ ਮਨੁੱਖ ਸਭ ਮੈਲੇ ਹਨ।

ਮੈਲਾ ਬ੍ਰਹਮਾ ਮੈਲਾ ਇੰਦੁ । ਰਵਿ ਮੈਲਾ ਮੈਲਾ ਹੈ ਚੰਦੁ । ੧ ।
ਮੈਲਾ ਮਲਤਾ ਇਹੁ ਸੰਸਾਰੁ ।
ਇਕੁ ਹਰਿ ਨਿਰਮਲੁ ਜਾਕਾ ਅੰਤੁ ਨ ਪਾਰੁ । ੧ । ਰਹਾਉ ।
ਮੈਲੇ ਬ੍ਰਹਮੰਡਾਇ ਕੈ ਈਸੁ । ਮੈਲੇ ਨਿਸਿ ਬਾਸੁਰ ਦਿਨ ਤੀਸ । ੨ ।
ਮੈਲਾ ਮੋਤੀ ਮੈਲਾ ਹੀਰੁ । ਮੈਲਾ ਪਉਨੁ ਪਾਵਕੁ ਅਰੁ ਨੀਰੁ । ੩ ।
ਮੈਲੇ ਸਿਵ ਸੰਕਰਾ ਮਹੇਸ । ਮੈਲੇ ਸਿਧ ਸਾਧਿਕ ਅਰੁ ਭੇਖ । ੪ ।
ਮੈਲੇ ਜੋਗੀ ਜੰਗਮ ਜਟਾ ਸਹੇਤਿ । ਮੈਲੀ ਕਾਇਆ ਹੰਸੁ ਸਮੇਤਿ । ੫ ।
ਕਹਿ ਕਬੀਰ ਤੇ ਜਨ ਪਰਵਾਨ ।
ਨਿਰਮਲ ਤੇ ਜੋ ਰਾਮਹਿ ਜਾਨ । ੬ । ੩ ।

(ਭੈਰਉ)

ਮੈਲਾ ਦਾ ਭਾਵ ਇਸ ਸ਼ਬਦ ਵਿਚ 'ਮਾਇਆ ਦੇ ਪ੍ਰਭਾਵ ਹੇਠਾਂ' ਹੈ। ਬ੍ਰਹਮਾ ਮੈਲਾ ਹੈ। ਇੰਦ੍ਰ ਮੈਲਾ ਹੈ। ਸੂਰਜ ਮੈਲਾ ਹੈ। ਚੰਨ ਮੈਲਾ ਹੈ। ਇਹ ਸਾਰਾ ਸੰਸਾਰ ਮਲ ਨਾਲ ਲਿਬੜਿਆ ਮੈਲਾ ਹੈ। ਇਕ ਨਿਰੰਕਾਰ ਹੀ ਜਿਸ ਨਾ ਦਾ ਅੰਤ ਹੈ ਨਾ ਪਾਰਾਵਾਰ ਹੈ ਮਲ ਰਹਿਤ ਹੈ। ਬ੍ਰਹਮੰਡਾਂ ਦੇ ਮਾਲਿਕ (ਦੇਵਤੇ) ਮੈਲੇ ਹਨ। ਰਾਤ ਦਿਨ ਅਤੇ ਤੀਹ ਹੀ ਦਿਨ ਸਭ ਮੈਲੇ ਹਨ। ਮੋਤੀ ਮੈਲਾ ਹੈ; ਹੀਰਾ ਮੈਲਾ ਹੈ। ਹਵਾ ਅੱਗ ਅਤੇ ਪਾਣੀ ਵੀ ਮੈਲੇ ਹਨ। ਸ਼ਿਵ ਜੀ, ਸ਼ੰਕਰ ਅਤੇ ਮਹੇਸ਼ ਮੈਲੇ ਹਨ। ਸਿੱਧ, ਸਾਧਨਾ ਕਰਨ ਵਾਲੇ ਅਤੇ ਹੋਰ ਭੇਖਧਾਰੀ ਸਭ ਮੈਲੇ ਹਨ, ਜੋਗੀ ਅਤੇ ਜਟਾਧਾਰੀ ਜੰਗਮ ਮੈਲੇ ਹਨ। ਜੀਵ ਸਣੇ

ਸਰੀਰ ਮੈਲਾ ਹੈ। ਕਬੀਰ ਜੀ ਕਹਿੰਦੇ ਹਨ ਜਿਨ੍ਹਾਂ ਰਾਮ ਨੂੰ ਜਾਣ ਲਾਇਆ ਹੈ ਓਹੀ ਨਿਰਮਲ ਅਤੇ ਪ੍ਰਵਾਨ ਹਨ।

ਕਬੀਰ ਜੀ ਕਹਿੰਦੇ ਹਨ ਕਿ ਮਾਇਆ ਕਈ ਰੂਪ ਧਾਰ ਕੇ, (ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ, ਈਰਖਾ, ਦ੍ਵੈਖ ਆਦਿ) ਮੋਹਣ ਲਈ ਆਉਂਦੀ ਹੈ। ਬਚਦੇ ਉਹੋ ਹੀ ਹਨ ਜਿੰਨ੍ਹਾਂ ਗੁਰੂ ਦੇ ਉਪਦੇਸ਼ ਨੂੰ ਦ੍ਰਿੜ੍ਹ ਕੀਤਾ ਹੈ।

ਕਬੀਰ ਆਈ ਮੁਝਹਿ ਪਹਿ ਅਨਿਕ ਕਰੇ ਕਰਿ ਭੇਸ।
ਹਮ ਰਾਖੇ ਗੁਰ ਆਪਨੇ ਉਨਿ ਕੀਨੋ ਆਦੇਸੁ।੮।

(ਸਲੋਕ)

ਮਾਇਆ ਮੈਨੂੰ ਠਗਣ ਲਈ ਕਈ ਵੇਸ ਧਾਰ ਕੇ ਆਈ, ਸਾਨੂੰ ਆਪਣੇ ਗੁਰ ਨੇ ਬਚਾ ਲਇਆ ਅਤੇ ਉਹ ਨਮਸਕਾਰ ਕਰਕੇ ਮੁੜ ਗਈ।

ਕਬੀਰ ਮਾਇਆ ਡੋਲਨੀ ਪਵਨੁ ਝਕੋਲਨਹਾਰੁ।
ਸੰਤਹੁ ਮਾਖਨੁ ਖਾਇਆ ਛਾਛਿ ਪੀਐ ਸੰਸਾਰੁ।੧੮।

ਸਰੀਰ ਇਕ ਮਾਇਆ ਦੀ ਮੱਟੀ ਹੈ। ਸਵਾਸ ਮਾਨੋ ਮਧਾਣੀ ਵਾਂਗ ਇਸ ਵਿਚ ਚਲ ਰਹੇ ਹਨ। ਸੰਤਾਂ ਸਵਾਸ ਸਵਾਸ ਨਾਮ ਜਪ ਕੇ (ਤੱਤ ਰੂਪ ਦਾ ਅਨੁਭਵ ਕਰਕੇ) ਮੱਖਣ ਖਾਧਾ ਹੈ। ਬਾਕੀ ਸੰਸਾਰ ਮੋਹ ਮਮਤਾ ਵਲ ਲਗ ਕੇ ਲੱਸੀ ਪੀ ਰਹਿਆ ਹੈ।

ਕਬੀਰ ਮਾਇਆ ਡੋਲਨੀ ਪਵਨੁ ਵਹੈ ਹਿਵ ਧਾਰ।
ਜਿਨਿ ਬਿਲੋਇਆ ਤਿਨਿ ਖਾਇਆ ਅਵਰ ਬਿਲੋਵਨਹਾਰ।੧੯।

(ਸਲੋਕ)

ਇਹ ਸਰੀਰ ਮਾਇਆ ਦੀ ਚਾਟੀ ਹੈ। ਸਵਾਸ ਠੰਡੇ ਪਾਣੀ ਦੀ ਧਾਰ ਵਾਂਗ ਚਲ ਰਹੇ ਹਨ। (ਗਰਮੀਆਂ ਵਿਚ ਠੰਡਾ ਪਾਣੀ ਘੜੀ ਘੜੀ ਪਾ ਕੇ ਰਿੜਕੀਦਾ ਹੈ ਨਹੀਂ ਤਾਂ ਪੰਘ-ਰਿਆ ਹੋਇਆ ਮੱਖਣ ਪੇੜਾ ਨਹੀਂ ਬਣਦਾ)। ਜਿਨ੍ਹਾਂ ਇਸ ਤਰ੍ਹਾਂ ਰਿੜਕਿਆ ਉਨ੍ਹਾਂ ਨੂੰ ਮੱਖਣ ਖਾਣ ਲਈ ਲਭ ਪਇਆ। ਉਨ੍ਹਾਂ ਦੇ ਸਾਥੀ ਵੀ ਲਾਭਵੰਦੇ ਹੋ ਗਏ।

ਕਬੀਰ ਮਾਇਆ ਚੋਰਟੀ ਮੁਸਿ ਮੁਸਿ ਲਾਵੈ ਹਾਟਿ।
ਏਕੁ ਕਬੀਰਾ ਨਾ ਮੁਸੈ ਜਿਨਿ ਕੀਨੀ ਬਾਰਹ ਬਾਟ।੨੦।

(ਸਲੋਕ)

ਮਾਇਆ ਚੋਰ ਹੈ (ਮਨਾ ਦੀ) ਚੋਰੀ ਕਰ ਕਰਕੇ ਚੋਰੀ ਦੇ ਮਾਲ ਦਾ ਬਾਜ਼ਾਰ ਲਾਉਂਦੀ ਹੈ। ਇਕ ਕਬੀਰ ਇਸ ਦੀ ਚੋਰੀ ਤੋਂ ਬਚ ਗਇਆ ਹੈ ਜਿਸ ਨੇ ਉਸ ਨੂੰ ਛਿੰਨ ਛਿੰਨ ਕਰ ਦਿੱਤਾ ਹੈ।

ਪਾਠਕਾਂ ਦੀ ਗਿਆਤ ਲਈ ਕੁਝ ਸਲੋਕ ਮਾਇਆ ਸੰਬੰਧੀ ਕਬੀਰ ਵਚਨਾਵਲੀ ਵਿਚੋਂ ਦਿੰਦੇ ਹਾਂ। ਇੰਨਾਂ ਸਾਰਿਆਂ ਨੂੰ ਪੜ੍ਹ ਕੇ ਮਾਇਆ ਬਾਬਤ ਕਬੀਰ ਜੀ ਦੇ ਖਿਆਲਾਂ ਦਾ ਕਿਆਸ ਕੀਤਾ ਜਾ ਸਕਦਾ ਹੈ।

ਮਾਯਾ ਛਾਯਾ ਏਕ ਸੀ ਬਿਰਲਾ ਜਾਨੈ ਕੋਯ।
ਭਗਤਾਂ ਕੇ ਪੀਛੈ ਫਿਰੈ ਸਨਮੁਖ ਭਾਗੈ ਸੋਯ।੫੪੧।

ਮਾਇਆ ਅਤੇ ਪਰਛਾਵਾਂ ਇਕੋ ਜੇਹੇ ਹਨ। ਇਸ ਸਚਿਆਈ ਨੂੰ ਕੋਈ ਵਿਰਲਾ ਜਾਣਦਾ ਹੈ। ਉਹ ਭਗਵਾਨ ਦੇ ਸਨਮੁਖ ਹੋਏ ਹੋਏ ਅੱਗੇ ਅੱਗੇ ਨਠਦੇ ਹਨ, ਇਹ ਉਨ੍ਹਾਂ ਦੇ ਪਿਛੇ ਪਿਛੇ (ਪਰਛਾਵੇਂ ਵਾਂਗ) ਫਿਰਦੀ ਹੈ। (ਉਹ ਪਰਛਾਵੇਂ ਵਲ ਨਹੀਂ ਵੇਖਦੇ)।

ਮਾਇਆ ਤੋਂ ਠਗਨੀ ਭਈ ਠਗਤ ਫਿਰੈ ਸਬ ਦੇਸ।
ਜਾ ਠਗ ਯਾ ਠਗਨੀ ਠਗੀ ਤਾ ਠਗ ਕੋ ਆਦੇਸ। ੫੪੨।

ਮਾਇਆ ਇਕ ਠਗਣੀ ਹੈ। ਸਾਰੇ ਦੇਸ਼ ਨੂੰ ਠਗਦੀ ਫਿਰਦੀ ਹੈ। ਜਿਸ ਠਗ ਨੇ ਇਸ ਠਗਣੀ ਨੂੰ ਠਗਿਆ ਹੈ ਉਸ ਨੂੰ ਸਾਡੀ ਨਮਸਕਾਰ ਹੈ।

ਕਬੀਰ ਮਾਯਾ ਰੂਖੜੀ ਦੋ ਫਲ ਕੀ ਦਾਤਾਰ।
ਖੋਵਤ ਖਰਚਤ ਮੁਕਤਿ ਭੇ ਸੰਚਤ ਨਰਕ ਦੁਆਰ। ੫੪੩।

ਕਬੀਰ ਮਾਇਆ ਰੂਪੀ ਰੁਖ ਦੋ ਫਲ ਦੇਣ ਵਾਲਾ ਹੈ। ਜੇ ਫਲ ਖੋਹ ਕੇ ਖਰਚਦੇ ਰਹੀਏ ਤਾਂ ਮੁਕਤੀ ਮਿਲਦੀ ਹੈ, ਜੇ ਜੋੜ ਜੋੜ ਰਖੀਏ ਤਾਂ ਨਰਕ।

ਮਾਯਾ ਹੈ ਤੋ ਰਾਮ ਕੀ ਮੋਦੀ ਸਬ ਸੰਸਾਰ।
ਜਾਕੋ ਚਿੱਠੀ ਉਤਰੀ ਸੋਈ ਖਰਚਨ ਹਾਰ। ੫੪੪।

ਮਾਇਆ ਤਾਂ ਰਾਮ ਦੀ ਹੈ। ਸਾਰਾ ਸੰਸਾਰ ਉਸਦਾ ਭੰਡਾਰੀ ਹੈ। ਜਿਸਨੂੰ ਉਸ ਦੀ ਚਿੱਠੀ ਆਵੇ ਉਹੀ ਖਰਚ ਸਕਦਾ ਹੈ।

ਮਾਯਾ ਸੰਚੈ ਸੰਗ੍ਰਹੈ ਵਹ ਦਿਨ ਜਾਨੈ ਨਾਹਿੰ।
ਸਹਸ ਬਰਸ ਕਾ ਸਬ ਕਰੈ ਮਰੈ ਮਹੂਰਤ ਮਾਹਿੰ। ੫੩੫।

ਮਾਇਆ ਜੋੜਦਾ ਅਤੇ ਇਕੱਠੀ ਕਰਦਾ ਹੈ ਪਰ ਉਸ ਦਿਨ ਦਾ (ਮੌਤ ਦੇ ਦਿਨ) ਉਸ ਨੂੰ ਪਤਾ ਨਹੀਂ। ਸੌ ਵਰ੍ਹੇ ਤੀਕ ਜੀਣ ਦੀ ਆਸ ਸਾਰੇ ਕਰਦੇ ਹਨ ਪਰ ਪਤਾ ਨਹੀਂ ਪਲ ਵਿਚ ਮੌਤ ਆ ਜਾਵੇ।

ਕਬਿਰਾ ਮਾਯਾ ਮੋਹਨੀ ਮੋਹੇ ਜਾਨ ਸੁਜਾਨ।
ਭਾਗੈ ਹੂੰ ਛੂਟੇ ਨਹੀਂ ਭਰਿ ਭਰਿ ਮਾਰੈ ਬਾਨ। ੫੩੬।

ਮਾਇਆ ਮੋਹਣੀ ਨੇ ਚੰਗੇ ਚੰਗੇ ਚਤੁਰ ਸਿਆਣੇ ਵੀ ਮੋਹ ਲਏ। ਨਠ ਤੁਰੀਏ ਤਾਂ ਵੀ ਛੁਟਕਾਰਾ ਨਹੀਂ ਇਹ ਭਰ ਭਰ ਕੇ ਬਾਣ ਮਾਰਦੀ ਹੈ।

ਮਾਯਾ ਕੇ ਝਕ ਜਗ ਜਰੈ ਕਨਕ ਕਾਮਿਨੀ ਲਾਗਿ।
ਕਹ ਕਬੀਰ ਕਸ ਬਾਂਚਿ ਹੈ ਰੂਈ ਲਪੇਟੀ ਆਗਿ। ੫੪੭।

ਮਾਇਆ ਦੇ ਮਗਰ ਲਗ ਕੇ ਜਗਤ ਸੜ ਰਹਿਆ ਹੈ। ਸੁੰਦਰ ਨਾਰੀ ਅਤੇ ਸੋਨੇ ਦਾ ਲਾਲਚ। ਕਿਤਨਾ ਕੁ ਚਿਰ ਰੂੰ ਵਿਚ ਲਪੇਟੀ ਅੱਗ ਗੁਝੀ ਰਹਿ ਸਕਦੀ ਹੈ।

ਮੈਂ ਜਾਂਨੂ ਹਰਿ ਸੇ ਮਿਲੂੰ ਮੋ ਮਨ ਮੋਟੀ ਆਸ।
ਹਰਿ ਬਿਚ ਡਾਰੈ ਅੰਤਰਾ ਮਾਯਾ ਬੜੀ ਪਿਚਾਸ। ੫੪੮।

ਮਨ ਵਿਚ ਬੜੀ ਵੱਡੀ ਆਸ ਲੈ ਕੇ ਮੈਂ ਸਮਝਦਾ ਹਾਂ ਮੈਂ ਹਰੀ ਨੂੰ ਮਿਲਾਂਗਾ। ਪਰ ਇਹ ਮਾਇਆ ਬੜੀ ਛਲਾਵੀ ਹੈ ਜੋ ਮੇਰੇ ਅਤੇ ਈਸ਼ਵਰ ਦੇ ਵਿਚਾਲੇ ਆ ਕੇ ਫਰਕ ਪਾ ਦਿੰਦੀ ਹੈ।

ਆਂਧੀ ਆਈ ਗ੍ਯਾਨ ਕੀ ਢਹੀ ਭਰਮ ਕੀ ਭੀਤਿ।
ਮਾਯਾ ਟਾਟੀ ਉੜਿ ਗਈ ਲਗੀ ਰਾਮ ਸੋਂ ਪ੍ਰੀਤਿ। ੫੪੯।

ਗਿਆਨ ਦੀ ਅਨੇਰੀ ਆਈ ਅਤੇ ਭਰਮ ਦੀ ਕੰਧ ਡਿਗ ਪਈ। ਮਾਇਆ ਦੀ ਛੱਪਰੀ ਉਡ ਗਈ ਅਤੇ ਰਾਮ ਨਾਲ ਮੇਰੀ ਪ੍ਰੀਤ ਲਗ ਗਈ।

ਮੀਠਾ ਸਬ ਕੋਈ ਖਾਤ ਹੈ ਬਿਸ਼ ਹ੍ਵੈ ਲਾਗੈ ਧਾਯ।
ਨੀਬ ਨ ਕੋਈ ਪੀਵਸੀ ਸਰਬ ਰੋਗ ਮਿਟ ਜਾਯ। ੫੫੦।

ਹਰ ਕੋਈ ਮਿੱਠਾ ਹੀ ਖਾਂਦਾ ਹੈ ਪਰ ਉਹ ਜ਼ਹਿਰ ਬਣ ਕੇ ਟਕਰਦਾ ਹੈ। ਨਿਮ ਨਹੀਂ ਕੋਈ ਪੀਂਦਾ। ਜੇ ਪੀਵੇ ਤਾਂ ਸਾਰੇ ਰੋਗ ਮਿਟ ਜਾਣ।

ਮਾਯਾ ਤਰਵਰ ਤ੍ਰਿਬਿਧਿ ਕਾ ਸਾਖ ਬਿਸ਼ਯ ਸੰਤਾਪ।
ਸੀਤਲਤਾ ਸੁਪਨੇ ਨਹੀਂ ਫਲ ਫੀਕਾ ਤਨ ਤਾਪ। ੫੫੧।

ਮਾਇਆ ਤਿੰਨ ਗੁਣਾਂ ਦਾ ਬਿਰਖ ਹੈ (ਜਿਸ ਵਿਚ ਦੁਬਿਧਾ ਅਤੇ ਭਟਕਣਾ ਹੀ ਹੈ)। ਜ਼ਹਿਰ ਤੇ ਸੰਤਾਪ ਦੀਆਂ ਜਿਸ ਨੂੰ ਟਾਹਣੀਆਂ ਲਗੀਆਂ ਹੋਈਆਂ ਹਨ। ਠੰਡ ਤਾਂ ਸੁਪਨੇ ਵਿਚ ਵੀ ਨਹੀਂ। ਫਲ ਫਿਕੇ ਹਨ ਤੇ ਸਰੀਰ ਹਰ ਸਮੇਂ ਤਪਦਾ ਰਹਿੰਦਾ ਹੈ।

ਜਿਨਕੋ ਸਾਈਂ ਰੰਗ ਦਿਯਾ ਕਭੀ ਨ ਹੋਯ ਕੁਰੰਗ।
ਦਿਨ ਦਿਨ ਬਾਨੀ ਆਗਰੀ ਚੜ੍ਹੈ ਸਵਾਯਾ ਰੰਗ। ੫੫੨।

ਜਿਨ੍ਹਾਂ ਨੂੰ ਸਾਈਂ ਨੇ ਨਾਮ ਦਾ ਰੰਗ ਦਿੱਤਾ ਹੈ ਉਹ ਕਦੇ ਵੀ ਫਿਕੇ ਰੰਗ ਵਾਲੇ ਨਹੀਂ ਹੁੰਦੇ। ਦਿਨੋਂ ਦਿਨ ਉਨ੍ਹਾਂ ਵਿਚ ਬਾਣੀ ਦਾ ਚਾਨਣ ਵਧਦਾ ਹੈ ਅਤੇ ਦੂਣ ਸਵਾਇਆ ਰੰਗ ਚੜ੍ਹਦਾ ਹੈ।

ਮਾਯਾ ਦੀਪਕ ਨਰ ਪਤੰਗ ਭ੍ਰਮਿ ਭ੍ਰਮਿ ਮਾਹਿੰ ਪਰੰਤ।
ਕੋਈ ਏਕ ਗੁਰੂ ਗਯਾਨ ਤੇ ਉਬਰੇ ਸਾਧੂ ਸੰਤ। ੫੫੩।

ਮਾਇਆ ਦੀਵਾ ਹੈ, ਮਨੁਖ ਪਤੰਗਾ ਹੈ ਜੋ ਮੁੜ ਘਿੜ ਉਸ ਦੀ ਲਾਟ ਤੇ ਡਿਗਦਾ ਹੈ। ਕੋਈ ਵਿਰਲਾ ਹੀ ਸਾਧੂ ਸੰਤ ਹੈ ਜੋ ਗੁਰੂ ਤੋਂ ਗਿਆਨ ਪ੍ਰਾਪਤ ਕਰ ਕੇ ਇਸ ਲਾਟ ਵਿਚ ਸੜਨ ਤੋਂ ਬਚਦਾ ਹੈ।

ਪਹਿਲੇ ਭਾਗ ਵਿਚ ਅਸੀਂ ਦਸ ਚੁਕੇ ਹਾਂ ਕਿ ਕਬੀਰ ਅਵਤਾਰਵਾਦ ਦੇ ਵਿਰੁਧ ਸਨ। ਇਸ ਵਿਚ ਉਹ ਰਾਮਾਨੰਦ ਜੀ ਨਾਲ ਜੋ ਉਨ੍ਹਾਂ ਦੇ ਗੁਰੂ ਦਸੇ ਜਾਂਦੇ ਹਨ ਸਹਿਮਤ ਨਹੀਂ ਸਨ। "ਇਨ੍ਹਾਂ ਨੇ (ਰਾਮਾਨੰਦ ਜੀ ਨੇ) ਉਪਾਸ਼ਨਾ ਲਈ ਬੈਕੁੰਠ ਨਿਵਾਸੀ ਵਿਸ਼ਣੂੰ ਦਾ ਸਰੂਪ ਨਾ ਲੈ ਕੇ (ਇਸ) ਲੋਕ ਵਿਚ ਲੀਲਾ ਵਿਸਤਾਰ ਕਰਨ ਵਾਲੇ ਉਸ ਦੇ ਅਵਤਾਰ ਰਾਮ ਦਾ ਆਸਰਾ ਲਇਆ। ਉਨ੍ਹਾਂ ਦੇ ਇਸ਼ਟ ਦੇਵ ਰਾਮ ਹੋਏ ਅਤੇ ਮੰਤ੍ਰ ਰਾਮ ਨਾਮ... ਕਰਮ ਦੇ ਖੇਤਰ ਵਿਚ ਉਹ ਸ਼ਾਸਤ੍ਰ ਮਰਯਾਦਾ ਨੂੰ ਮੰਨਦੇ ਸਨ। ਪਰੰਤੂ ਉਪਾਸਨਾ ਦੇ ਖੇਤਰ ਵਿਚ ਇਹ ਕਿਸੇ ਪ੍ਰਕਾਰ ਦੀ ਲੌਕਿਕ ਰੋਕ ਨਹੀਂ ਮੰਨਦੇ ਸਨ। ਸਾਰੀਆਂ ਜ਼ਾਤਾਂ ਦੇ ਲੋਕਾਂ ਨੂੰ ਇਕੱਠਾ ਕਰਕੇ ਰਾਮ-ਭਗਤੀ ਇਹ ਦੇਣ ਲਗ ਪਏ ਅਤੇ ਰਾਮ ਨਾਮ ਦੀ ਮਹਿਮਾ ਸੁਣਾਨ ਲਗ ਪਏ।"[26] ਪਰ ਕਬੀਰ ਜੀ ਸ਼ਾਸਤ੍ਰ ਮਰਯਾਦਾ ਦੇ ਮੂਲੋਂ ਹੀ ਉਲਟ ਸਨ।

[26]ਪੰਡਿਤ ਰਾਮ ਚੰਦਰ ਸ਼ੁਕਲ ਵਿਚੋਂ ਟੂਕ, ਕ. ਦ. ਪੰਨਾ ੯੫।

ਨਾ ਹੀ ਉਹ ਰਾਮਾਵਤਾਰ ਦੇ ਪੁਜਾਰੀ ਸਨ। ਅਵਤਾਰਾਂ ਨੂੰ ਮੰਨਣ ਵਾਲੇ ਉਨ੍ਹਾਂ ਦੀਆਂ ਮੂਰਤੀਆਂ ਦੀ ਪੂਜਾ ਨੂੰ ਅਵਤਾਰਾਂ ਨੂੰ ਪ੍ਰਸੰਨ ਕਰਨ ਦਾ ਵਸੀਲਾ ਸਮਝਦੇ ਸਨ। ਕਬੀਰ ਜੀ ਮੂਰਤੀ ਪੂਜਾ ਦਾ ਸਖਤ ਨਿਖੇਧ ਕਰਦੇ ਸਨ। ਉਨ੍ਹਾਂ ਦੀ ਬਾਣੀ ਵਿਚੋਂ ਹੇਠ ਲਿਖੇ ਪਰਮਾਣ ਇਸ ਗੱਲ ਦੀ ਪੁਸ਼ਟੀ ਲਈ ਦਿੱਤੇ ਜਾਂਦੇ ਹਨ।

ਜੋ ਪਾਥਰ ਕਉ ਕਹਤੇ ਦੇਵ। ਤਾਕੀ ਬਿਰਥਾ ਹੋਵੈ ਸੇਵ।
ਜੋ ਪਾਥਰ ਕੀ ਪਾਈ ਪਾਇ। ਤਿਸ ਕੀ ਘਾਲ ਅਜਾਂਈ ਜਾਇ।੧।
ਠਾਕੁਰੁ ਹਮਰਾ ਸਦ ਬੋਲੰਤਾ।
ਸਰਬ ਜੀਆ ਕਉ ਪ੍ਰਭੁ ਦਾਨੁ ਦੇਤਾ।੧। ਰਹਾਉ।

ਜੋ ਪੱਥਰ ਦੀ ਮੂਰਤੀ ਨੂੰ ਦੇਵਤਾ ਸਮਝ ਕੇ ਪੂਜਦੇ ਹਨ ਉਨ੍ਹਾਂ ਦੀ ਸੇਵਾ ਅਜਾਂਈ ਜਾਂਦੀ ਹੈ। ਜੋ ਪੱਥਰਾਂ ਦੀ ਪੈਰੀਂ ਪੈਂਦੇ ਹਨ। ਉਨ੍ਹਾਂ ਦੀ ਮਿਹਨਤ ਬਿਰਥਾ ਜਾਂਦੀ ਹੈ। ਸਾਡਾ ਠਾਕੁਰ (ਪੂੱਜ) ਸਦਾ ਬੋਲਦਾ ਹੈ (ਅੰਤਰ ਆਤਮੇ ਉਸ ਦਾ ਬੋਲ ਸੁਣੀਂਦਾ ਹੈ) ਅਤੇ ਜਿਤਨੇ ਜੀਵ ਜੰਤ ਹਨ ਸਭ ਨੂੰ ਦਾਨ ਦੇਣ ਵਾਲਾ ਹੈ।

ਪਰ ਕਈ ਸਜਣ ਜੋ ਮੂਰਤੀ ਪੂਜਾ ਦੀ ਪ੍ਰੋੜ੍ਹਤਾ ਕਰਦੇ ਹਨ ਉਹ ਆਖਦੇ ਹਨ ਕਿ ਪੱਥਰ ਦੀ ਮੂਰਤੀ ਦੀ ਅਸੀਂ ਪੂਜਾ ਨਹੀਂ ਕਰਦੇ, ਅਸੀਂ ਤਾਂ ਉਸਦੇ ਵਿਚ ਵਿਆਪਕ ਨਿਰੰਕਾਰ ਦੀ ਪੂਜਾ ਕਰਦੇ ਹਾਂ। ਪਰ ਇਹ ਗੱਲ ਕਹਿਣ ਮਾਤ੍ਰ ਹੀ ਹੈ। ਕਬੀਰ ਜੀ ਆਖਦੇ ਹਨ, ਨਿਰੰਕਾਰ ਨਿਰਾ ਉਸ ਮੂਰਤੀ ਵਿਚ ਹੀ ਨਹੀਂ ਉਹ ਤਾਂ ਹਰ ਇਕ ਵਸਤੂ ਵਿਚ ਉਹ ਤਾਂ ਸਾਡੇ ਅੰਦਰ ਵੀ ਵਿਆਪਕ ਹੈ।

ਅੰਤਰਿ ਦੇਉ ਨ ਜਾਨੈ ਅੰਧੁ। ਭ੍ਰਮ ਕਾ ਮੋਹਿਆ ਪਾਵੈ ਫੰਧੁ।
ਨਾ ਪਾਥਰੁ ਬੋਲੈ ਨਾ ਕਿਛੁ ਦੇਇ।
ਫੋਕਟ ਕਰਮ ਨਿਹਫਲ ਹੈ ਸੇਵ।੨।

ਅੰਨ੍ਹਾਂ ਅੰਦਰ ਵਸਦੇ ਪਰਮਾਤਮਾ ਨੂੰ ਨਹੀਂ ਜਾਣਦਾ। ਭਰਮ ਦਾ ਕੁਰਾਹੇ ਪਾਇਆ ਹੋਇਆ (ਦੂਜਿਆਂ ਦਾ ਮੂਰਤੀਆਂ ਅੱਗੇ ਭੇਟਾ ਕੀਤਾ ਜੋ ਪੂਜਾ ਦਾ ਧਨ ਹੈ ਉਹ ਲੈਣ ਲਈ) ਇਕ ਪੂਜਾ ਦਾ ਬਹਾਨਾ ਬਣਾਂਦਾ ਹੈ। ਪੱਥਰ ਨਾ ਬੋਲਦਾ ਹੈ ਨਾ ਕੁਝ ਦਿੰਦਾ ਹੈ। ਇਹ ਪੱਥਰ ਪੂਜਾ ਰੂਪੀ ਕਰਮ ਫੋਕਾ ਹੈ। ਮੂਰਤੀ ਦੀ ਸੇਵਾ ਤੋਂ ਕੋਈ ਫਲ ਨਹੀਂ ਲਭਦਾ ਹੈ।

ਜੇ ਮਿਰਤਕ ਕਉ ਚੰਦਨੁ ਚੜ੍ਹਾਵੈ।
ਉਸਤੇ ਕਹਹੁ ਕਵਨ ਫਲ ਪਾਵੈ।
ਜੇ ਮਿਰਤਕ ਕਉ ਬਿਸਟਾ ਮਾਹਿ ਰੁਲਾਈ।
ਤਾਂ ਮਿਰਤਕ ਕਾ ਕਿਆ ਘਟਿ ਜਾਈ।੩।
ਕਹਤ ਕਬੀਰ ਹਉ ਕਹਉ ਪੁਕਾਰਿ। ਸਮਝਿ ਦੇਖੁ ਸਾਕਤ ਗਾਵਾਰ।
ਦੂਜੈ ਭਾਇ ਬਹੁਤੁ ਘਰ ਗਾਲੇ। ਰਾਮ ਭਗਤ ਹੈ ਸਦਾ ਸੁਖਾਲੇ।੪।੪।੧੨।
(ਭੈਰਉ)

ਜੇ ਬੇਜਾਨ ਚੀਜ਼ ਨੂੰ ਚੰਦਨ ਭੇਟਾ ਕਰ ਦੇਵੀਏ। ਦਸੋ ਉਸ ਤੋਂ ਕੀ ਫਲ ਮਿਲੇਗਾ। ਜੇ ਮੁਰਦੇ ਨੂੰ ਗੰਦਗੀ ਵਿਚ ਰੁਲਾਇਆ ਜਾਵੇ ਤਾਂ ਉਸ ਦਾ ਕੁਝ ਘੱਟ ਨਹੀਂ ਜਾਂਦਾ।

ਕਬੀਰ ਜੀ ਕਹਿੰਦੇ ਹਨ ਮੈਂ ਉਚੀ ਦੇ ਕੇ ਆਖ ਰਹਿਆ ਹਾਂ। ਹੇ ਬੇਅਕਲ ਮੂਰਖ ਅਤੇ ਪਾਪੀ ! ਜ਼ਰਾ ਸੋਚ ਕੇ ਦੇਖ। ਪਰਮਾਤਮਾ ਨੂੰ ਛੱਡ ਦੂਜੇ ਨੂੰ ਪ੍ਰੇਮ ਕਰਨ ਬਹੁਤ ਘਰ ਡੁਬੇ ਹਨ। ਰਾਮ ਦੀ ਭਗਤੀ ਕਰਨ ਵਾਲੇ ਹੀ ਸਦਾ ਦਾ ਅਨੰਦ ਪ੍ਰਾਪਤ ਕਰਦੇ ਹਨ।

ਪਾਤੀ ਤੋਰੈ ਮਾਲਿਨੀ ਪਾਤੀ ਪਾਤੀ ਜੀਉ ।
ਜਿਸੁ ਪਾਹਨ ਕਉ ਪਾਤੀ ਤੋਰੈ ਸੋ ਪਾਹਨ ਨਿਰ ਜੀਉ । ੧ ।
ਭੂਲੀ ਮਾਲਨੀ ਹੈ ਏਉ । ਸਤਿਗੁਰੁ ਜਾਗਤਾ ਹੈ ਦੇਉ । ੧ । ਰਹਾਉ ।
ਬ੍ਰਹਮੁ ਪਾਤੀ ਬਿਸਨੁ ਡਾਰੀ ਫੂਲ ਸੰਕਰ ਦੇਉ ।
ਤੀਨਿ ਦੇਵ ਪ੍ਰਤਖਿ ਤੋਰਹਿ ਕਰਹਿ ਕਿਸਕੀ ਸੇਉ । ੨ ।
ਪਾਖਾਨ ਗਢਿ ਕੈ ਮੂਰਤਿ ਕੀਨੀ ਦੇ ਕੈ ਛਾਤੀ ਪਾਉ ।
ਜੇ ਏਹ ਮੂਰਤਿ ਸਾਚੀ ਹੈ ਤਉ ਗੜ੍ਹਣਹਾਰੇ ਖਾਉ । ੩ ।
ਭਾਤੁ ਪਹਿਤਿ ਅਰੁ ਲਾਪਸੀ ਕਰਕਰਾ ਕਾਸਾਰੁ ।
ਭੋਗਨ ਹਾਰੇ ਭੋਗਿਆ ਇਸੁ ਮੂਰਤਿ ਕੇ ਮੁਖ ਛਾਰੁ । ੪ ।
ਮਾਲਿਨੀ ਭੂਲੀ ਜਗੁ ਭੁਲਾਨਾ ਹਮ ਭੁਲਾਨੇ ਨਾਹਿ ।
ਕਹੁ ਕਬੀਰ ਹਮ ਰਾਮ ਰਾਖੇ ਕ੍ਰਿਪਾ ਕਰਿ ਹਰਿ ਰਾਇ । ੫ । ੧ । ੧੪ ।

(ਆਸਾ)

ਨਿਰਜੀਵ ਪੱਥਰਾਂ ਦੀ ਪੂਜਾ ਲਈ ਫੁੱਲ ਪੱਤੇ ਤੋੜਦੀ ਮਾਲਿਨੀ ਨੂੰ ਕਬੀਰ ਜੀ ਉਪਦੇਸ਼ ਦਿੰਦੇ ਹਨ। ਹੇ ਮਾਲਿਨ ! ਜਿਹੜੇ ਪੱਤੇ ਤੂੰ ਤੋੜ ਰਹੀ ਹੈਂ ਹਰ ਇਕ ਪੱਤੇ ਵਿਚ ਜੀਵ ਹੈ। ਜਿਸ ਪੱਥਰ ਦੀ ਮੂਰਤੀ ਦੀ ਪੂਜਾ ਲਈ ਇਹ ਪੱਤੇ ਤੂੰ ਤੋੜ ਰਹੀਂ ਹੈਂ ਉਹ ਬੇਜਾਨ ਹੈ। ਇਸ ਤਰ੍ਹਾਂ ਮਾਲਿਨ ਪੱਥਰ ਪੂਜਾ ਕਰਦੀ ਭੁਲ ਵਿਚ ਹੈ। ਸਤਿਗੁਰੂ ਨੂੰ ਪੂਜ ਜੋ ਜੀਂਦਾ ਜਾਗਦਾ ਦੇਵਤਾ ਹੈ। (ਵਿਸ਼ਣੂ ਤੋਂ ਬ੍ਰਹਮਾ ਦੀ ਉਤਪਤੀ ਹੈ। ਬ੍ਰਹਮਾ ਤੋਂ ਸ਼ਿਵ ਦੀ) ਇਸ ਲਈ ਡਾਲੀ ਤਾਂ ਵਿਸ਼ਨੂੰ ਹੈ। ਪੱਤੇ, ਬ੍ਰਹਮਾ ਹਨ ਅਤੇ ਫੁੱਲ ਸ਼ਿਵ ਜੀ। ਤਿੰਨੇ ਦੇਵਤੇ ਤੂੰ ਸਾਹਮਣੇ ਤੋੜ ਰਹੀ ਹੈਂ, ਸੇਵਾ ਤੂੰ ਕਿਸ ਦੀ ਕਰਦੀ ਹੈਂ ? (ਘੜਨ ਵੇਲੇ) ਛਾਤੀ ਪਰ ਪੈਰ ਰਖ ਕੇ ਪੱਥਰ ਦੀ ਇਹ ਮੂਰਤੀ ਤ੍ਰਾਸ਼ੀ ਗਈ। ਜੇ ਇਹ ਮੂਰਤੀ ਸਚ ਮੁਚ ਦੇਵਤਾ ਹੁੰਦੀ ਤਾਂ (ਇਹ ਅਵੱਗਿਆ ਕਰਨ ਵਾਲੇ) ਪੈਰ ਨਾਲ ਨੱਪਣ ਵਾਲੇ ਨੂੰ ਖਾ ਜਾਂਦੀ। ਭਾਤ, ਦਾਲ, ਲੱਪੀ ਤੇ ਮੁਰਕ ਮੁਰਕ ਕਰਦੀ ਪੰਜੀਰੀ ਤਾਂ ਖਾਣ ਵਾਲੇ ਪੁਜਾਰੀਆਂ ਨੂੰ ਭੋਗ ਲਗ ਗਈ। ਮੂਰਤੀ ਦੇ ਮੂੰਹ ਵਿਚ ਸਵਾਹ ਪਈ। ਮਾਲਿਨ ਭੁਲ ਗਈ, ਜਨਤਾ ਭੁਲ ਗਈ ਪਰ ਅਸੀਂ ਨਹੀਂ ਭੁਲੇ। ਕਬੀਰ ਜੀ ਕਹਿੰਦੇ ਹਨ ਨਿਰੰਕਾਰ ਨੇ ਕਿਰਪਾ ਕੀਤੀ ਤੇ ਉਸ ਨੇ ਸਾਨੂੰ ਬਚਾ ਲਇਆ।

ਕਬੀਰ ਪਾਹਨੁ ਪਰਮੇਸੁਰੁ ਕੀਆ ਪੂਜੈ ਸਭੁ ਸੰਸਾਰੁ ।
ਇਸ ਭਰਵਾਸੇ ਜੋ ਰਹੇ ਬੂਡੇ ਕਾਲੀ ਧਾਰ । ੧੩੬ ।
ਕਬੀਰ ਕਾਗਦ ਕੀ ਓਬਰੀ ਮਸੁ ਕੇ ਕਰਮ ਕਪਾਟ ।
ਪਾਹਨ ਬੋਰੀ ਪਿਰਥਵੀ ਪੰਡਿਤ ਪਾੜੀ ਬਾਟ । ੧੩੭ । (ਸਲੋਕ)

ਪੱਥਰ ਨੂੰ ਪਰਮੇਸ਼ੁਰ ਮੰਨ ਕੇ ਸਾਰਾ ਜਗਤੁ ਪੂਜ ਰਹਿਆ ਹੈ। ਜੋ ਇਸ ਭਰੋਸੇ ਰਹੇਗਾ

ਕਿ ਮੂਰਤੀ ਪੂਜਾ ਮੁਕਤੀ ਦੇ ਦੇਵੇਗੀ ਉਹ ਸ਼ਹੁ ਦਰਿਆ ਵਿਚ ਡੁਬੇਗਾ। ਪੁਸਤਕਾਂ (ਕਾਗਜ਼ਾਂ ਦੀਆਂ) ਤਾਂ ਪਸ਼ੂਆਂ ਨੂੰ ਡੱਕਣ ਲਈ ਕੋਠੀਆਂ ਹਨ ਅਤੇ ਸਿਪਾਹੀ ਨਾਲ ਲਿਖੇ ਕਰਮ (ਵਿਚ ਡੱਕਣ ਲਈ) ਦਰਵਾਜ਼ੇ ਹਨ। ਪੱਥਰ ਪੂਜਾ ਨੇ ਦੁਨੀਆਂ ਡੋਬ ਦਿੱਤੀ। ਪੰਡਿਤਾਂ ਨੇ ਉਪਰੋਂ ਡਾਕਾ ਮਾਰਿਆ। ਭਾਵ ਪੂਜਾ ਇਕੱਠੀ ਕਰਨ ਲਈ ਲੋਕਾਂ ਪਾਸੋਂ ਮੂਰਤੀਆਂ ਦੀ ਪੂਜਾ ਕਰਵਾਈ।

ਜਿਸ ਤਰ੍ਹਾਂ ਅੱਗੇ ਅਸੀਂ ਲਿਖ ਚੁਕੇ ਹਾਂ ਕਿ ਰਾਮਾਨੰਦ ਜੀ ਕੇਵਲ ਉਪਾਸਨਾ ਵਿਚ ਜਾਤ ਪਾਤ ਜਾਂ ਵਰਣਾਸ਼੍ਰਮ ਦਾ ਖਿਆਲ ਨਹੀਂ ਸਨ ਕਰਦੇ। ਪਰੰਤੂ ਕਰਮ ਖੇਤ੍ਰ ਵਿਚ ਉਹ ਸਿਮ੍ਰਿਤੀਆਂ ਅਤੇ ਸ਼ਾਸਤ੍ਰਾਂ ਦੇ ਅਨੁਸਾਰੀ ਸਨ। ਪਰੰਤੂ ਕਬੀਰ ਜੀ ਛੂਤ ਛਾਤ, ਜਾਤ ਪਾਤ ਅਤੇ ਵਰਣਾਸ਼੍ਰਮ ਧਰਮ ਵਿਰੁਧ ਸਨ। ਉਹ ਧਰਮ ਪੁਸਤਕਾਂ ਵਿਚ ਦਸੇ ਕਰਮ ਕਾਂਡ ਦੁਆਰਾ ਮੁਕਤੀ ਨਹੀਂ ਸਨ ਮੰਨਦੇ। ਉਹ ਅੰਤਰ ਆਤਮੇ ਨਿਰੰਕਾਰ ਦੀ ਜੋਤ ਨੂੰ ਅਨੁਭਵ ਕਰਕੇ ਉਸ ਵਿਚ ਅਟੁਟ ਲਿਵ ਜੋੜਨ ਨਾਲ ਹੀ ਜਨਮ ਮਰਨ ਅਥਵਾ ਆਵਾਗਉਣ ਤੋਂ ਛੁਟਕਾਰਾ ਮੰਨਦੇ ਸਨ।

ਗਰਭ ਵਾਸ ਮਹਿ ਕੁਲੁ ਨਹੀ ਜਾਤੀ। ਬ੍ਰਹਮ ਬਿੰਦੁ ਤੇ ਸਭ ਉਤਪਾਤੀ।੧।
ਕਹੁ ਰੇ ਪੰਡਿਤ ਬਾਮਨ ਕਬ ਕੇ ਹੋਏ।
ਬਾਮਨ ਕਹਿ ਕਹਿ ਜਨਮੁ ਮਤ ਖੋਏ।੧। ਰਹਾਉ।
ਜੌ ਤੂੰ ਬ੍ਰਾਹਮਣੁ ਬ੍ਰਹਮਣੀ ਜਾਇਆ।
ਤਉ ਆਨ ਬਾਟ ਕਾਹੇ ਨਹੀ ਆਇਆ।੨।
ਤੁਮ ਕਤ ਬ੍ਰਾਹਮਣ ਹਮ ਕਤ ਸੂਦ। ਹਮ ਕਤ ਲੋਹੂ ਤੁਮ ਕਤ ਦੂਧ।੩।
ਕਹੁ ਕਬੀਰ ਜੋ ਬ੍ਰਹਮੁ ਬੀਚਾਰੈ। ਸੋ ਬ੍ਰਾਹਮਣੁ ਕਹੀਅਤੁ ਹੈ ਹਮਾਰੈ।੪।੭।
(ਗਉੜੀ)

ਗਰਭ ਵਿਚ ਜਦੋਂ ਵਾਸਾ ਕੀਤਾ, ਕਿਸੇ ਕੁਲ ਦਾ ਚਿੰਨ੍ਹ ਸਾਡੇ ਨਾਲ ਨਹੀਂ ਸੀ। ਸਭ ਦੀ ਉਤਪਤੀ ਬ੍ਰਹਮ ਦੀ ਅੰਸ਼ ਤੋਂ ਹੀ ਹੈ। ਹੇ ਪੰਡਿਤ ਜੀ! ਤੁਸੀਂ ਦਸੋ, ਬ੍ਰਾਹਮਣ ਕਦੋਂ ਦੇ ਹੋਏ ਹੋ। ਬ੍ਰਾਹਮਣ ਆਖ ਆਖ ਕੇ (ਅਹੰਕਾਰ ਵਿਚ) ਆਪਣਾ ਜਨਮ ਨਿਹਫਲ ਨਾ ਕਰੋ। ਜੇ ਤੂੰ ਬ੍ਰਾਹਮਣੀ ਤੋਂ ਜੰਮਣ ਕਰਕੇ ਹੀ ਬ੍ਰਾਹਮਣ ਹੈਂ ਤਾਂ ਤੂੰ ਹੋਰੀ ਰਸਤੇ ਕਿਉਂ ਨਾ ਜੰਮਿਆ। ਭਾਵ ਤੇਰਾ ਜਨਮ ਵੀ ਸਾਧਾਰਨ ਜਨਤਾ ਵਾਂਗ ਹੀ ਹੋਇਆ ਹੈ। ਤੂੰ ਕਿਸ ਤਰ੍ਹਾਂ ਬ੍ਰਾਹਮਣ ਹੈਂ ਤੇ ਅਸੀਂ ਕਿਸ ਤਰ੍ਹਾਂ ਸ਼ੂਦਰ ਹਾਂ। ਕੀ ਸਾਡੀਆਂ ਨਾੜਾਂ ਵਿਚ ਲਹੂ ਗੇੜਾ ਖਾਂਦਾ ਹੈ ਤੇ ਤੇਰੀਆਂ ਵਿਚ ਦੁਧ। ਕਬੀਰ ਕਹਿੰਦਾ ਹੈ ਕਿ ਜੋ ਬ੍ਰਹਮ ਦਾ ਵਿਚਾਰ ਕਰਦਾ ਹੈ ਸਾਡੀ ਨਜ਼ਰ ਵਿਚ ਤਾਂ ਉਹੋ ਬ੍ਰਾਹਮਣ ਹੈ।

ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ।
ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ।੧।
ਲੋਗਾ ਭਰਮਿ ਨ ਭੂਲਹੁ ਭਾਈ।
ਖਾਲਿਕੁ ਖਲਕ ਖਲਕ ਮਹਿ ਖਾਲਿਕੁ ਪੂਰਿ ਰਹਿਓ ਸ੍ਰਬ ਠਾਂਈ।੧। ਰਹਾਉ।
ਮਾਟੀ ਏਕ ਅਨੇਕ ਭਾਂਤਿ ਕਰਿ ਸਾਜੀ ਸਾਜਨਹਾਰੈ।

ਨਾ ਕਛੁ ਪੋਚ ਮਾਟੀ ਕੇ ਭਾਂਡੇ ਨਾ ਕਛੁ ਪੋਚ ਕੁੰਭਾਰੈ । ੨ ।
ਸਭ ਮਹਿ ਸਚਾ ਏਕੋ ਸੋਈ ਤਿਸਕਾ ਕੀਆ ਸਭੁ ਕਛੁ ਹੋਈ ।
ਹੁਕਮੁ ਪਛਾਨੈ ਸੁ ਏਕੋ ਜਾਨੈ ਬੰਦਾ ਕਹੀਐ ਸੋਈ । ੩ ।
ਅਲਹੁ ਅਲਖੁ ਨ ਜਾਈ ਲਖਿਆ ਗੁਰਿ ਗੁੜੁ ਦੀਨਾ ਮੀਠਾ ।
ਕਹਿ ਕਬੀਰ ਮੇਰੀ ਸੰਕਾ ਨਾਸੀ ਸਰਬ ਨਿਰੰਜਨੁ ਡੀਠਾ । ੪ । ੩ ।

(ਪ੍ਰਭਾਤੀ)

ਪਹਿਲੋਂ ਰੱਬ ਨੇ ਚਾਨਣ ਪੈਦਾ ਕੀਤਾ । ਸਾਰੇ ਮਨੁੱਖ ਉਸ ਦੀ ਕੁਦਰਤ ਤੋਂ ਉਪਜੇ । ਜਦੋਂ ਇਕੋ ਚਾਨਣ ਤੋਂ ਸਾਰੇ ਜਗਤ ਦੀ ਉਤਪੱਤੀ ਹੈ ਤਾਂ ਚੰਗੇ ਕੌਣ ਅਤੇ ਮਾੜੇ ਕੌਣ । ਹੇ ਲੋਕੋ ਭਰਮ ਵਿਚ ਨਾ ਕੁਰਾਹੇ ਪਵੋ । ਸਿਰਜਣਹਾਰ ਨੇ ਸ੍ਰਿਸ਼ਟੀ ਸਾਜੀ ਹੈ ਅਤੇ ਉਹ ਸਿਰਜਣਹਾਰ ਸਭ ਸ੍ਰਿਸ਼ਟੀ ਵਿਚ ਵਿਆਪਕ ਹੈ ਅਤੇ ਸ੍ਰਿਸ਼ਟੀ ਦਾ ਆਧਾਰ ਉਹੋ ਹੀ ਹੈ । ਇਕ ਮਿੱਟੀ ਤੋਂ ਬਨਾਣ ਵਾਲੇ ਨੇ ਕਈ ਭਾਂਤ ਦੀਆਂ ਮੂਰਤੀਆਂ ਘੜ ਦਿੱਤੀਆਂ ਹਨ । ਨਾ ਬਣਾਨ ਵਾਲੇ ਵਿਚ ਕੋਈ ਦੋਸ਼ ਹੈ ਨਾ ਭਾਂਡੇ ਵਿਚ । ਭਾਵ ਬਣਾਨ ਵਾਲਾ ਨਿਰੰਕਾਰ ਵੀ ਸਿਆਣਾ ਅਤੇ ਸਰੀਰ ਵੀ ਸਭ ਦੇ ਇਕੋ ਜੇਹੇ ਹਨ । ਫਿਰ ਸਭ ਘਟਾ ਵਿਚ ਉਹ ਸੱਚਾ ਵਿਆਪਕ ਹੈ ਜਿਸ ਦਾ ਕੀਤਾ ਹੀ ਸਭ ਕੁਝ ਹੁੰਦਾ ਹੈ । ਬੰਦਾ ਉਹੀ ਅਖਵਾ ਸਕਦਾ ਹੈ ਜੋ ਉਸਦੇ ਹੁਕਮ ਨੂੰ ਪਛਾਣ ਲੈਂਦਾ ਹੈ, ਉਹ ਸਭ ਨੂੰ ਇਕੋ ਜੇਹਾ ਜਾਣਦਾ ਹੈ । ਨਿਰੰਕਾਰ ਮਨ ਬਾਣੀ ਦਾ ਵਿਸ਼ਾ ਨਹੀਂ । ਉਸ ਨੂੰ ਕੋਈ ਜਾਣ ਨਹੀਂ ਸਕਦਾ । ਗੁਰੂ ਨੇ ਮੈਨੂੰ ਉਹ ਮਿੱਠਾ ਗੁੜ ਨਿਰੰਕਾਰ ਅਨੁਭਵ ਕਰਾ ਦਿੱਤਾ ਹੈ । ਕਬੀਰ ਜੀ ਕਹਿੰਦੇ ਹਨ ਮੇਰੇ ਸਾਰੇ ਸ਼ੱਕ ਦੂਰ ਹੋ ਗਏ ਹਨ । ਮੈਂ ਉਸ ਦਾ ਸਰਬ ਥਾਂ ਦਰਸ਼ਨ ਕਰ ਲਇਆ ਹੈ ।

ਪੰਡਿਤ ਦੇਖਾ ਮਨ ਮੋ ਜਾਨੀ ।
ਕਹੁ ਧੌ ਛੂਤ ਕਹਾ ਤੇ ਉਪਜੀ ਤਬਹਿੰ ਛੂਤ ਤੁਮ ਮਾਨੀ ।
ਨਾਦਰੁ ਬਿੰਦ ਰੁਧਿਰ ਇਕ ਸੰਗੈ ਘਟ ਹੀ ਮੈਂ ਘਟ ਸੱਜੈ ।
ਅਸ਼ਟ ਕਮਲ ਕੋ ਪੁਹੁਮੀ ਆਈ ਕਹੰ ਯਹ ਛੂਤ ਉਪੱਜੈ ।
ਲਖ ਚੌਰਾਸੀ ਬਹੁਤ ਬਾਮਨਾ ਸੋ ਸਬ ਸਰਿ ਭੋ ਮਾਟੀ ।
ਏਕੈ ਪਾਟ ਸਕਲ ਬੈਠਾਰੇ ਸੀਂਚਿ ਲੇਤ ਧੋਂ ਕਾਟੀ ।
ਛੂਤਹਿ ਜੇ ਵਨ ਛੂਤਹਿ ਅਚਵਨ ਛੂਤਹਿ ਜਗ ਉਪਜਾਯਾ ।
ਕਹ ਕਬੀਰ ਤੇ ਛੂਤ ਬਿਬਰਜਤ ਜਾਕੈ ਸੰਗ ਨ ਮਾਯਾ । ੧੨੩ ।

(ਕ. ਵਚ.)

ਹੇ ਪੰਡਿਤ ਮਨ ਵਿਚ ਨਜ਼ਰ ਮਾਰ ਕੇ ਸਮਝ ਕਿ ਛੂਤ ਛਾਤ ਕਿਥੋਂ ਉਪਜੀ ਹੈ, ਤੂੰ ਜੋ ਇਸ ਨੂੰ ਮੰਨਿਆ ਹੈ ਇਸ ਦਾ ਕੀ ਕਾਰਨ ਹੈ । ਨਾਦ ਅਤੇ ਬਿੰਦ ਅਤੇ ਲਹੂ ਇਕੋ ਹਨ । ਸਰੀਰ ਵਿਚ ਹੀ ਸਰੀਰ ਸਾਜਿਆ ਜਾਂਦਾ ਹੈ । ਅਸ਼ਟ ਕੰਵਲ (ਬ੍ਰਹਮਾ) ਤੋਂ ਇਹ ਧਰਤੀ ਬਣੀ ਹੈ । ਫਿਰ ਦਸ ਛੂਤ ਕਿਥੋਂ ਉਪਜੀ । ਲਖ ਚੁਰਾਸੀ ਜੂਨਾਂ ਦੇ ਭਾਂਡੇ (ਸਰੀਰ) ਬਹੁਤ ਹਨ । ਉਹ ਸਾਰੇ ਪਾਣੀ ਅਤੇ ਮਿੱਟੀ ਤੋਂ ਬਣੇ ਹਨ । ਇਕੋ ਗਾਧੀ ਉਪਰ ਬੈਠਕ ਸਾਰੇ ਖੇਤੀ ਸਿੰਜਦੇ ਹਨ (ਦ੍ਵਿਜ ਵੀ ਅਛੂਤ ਵੀ) । ਪਤਾ ਨਹੀਂ ਕੱਟਣ ਵਾਲੇ ਕੌਣ ਹਨ ।

ਛੂਤ ਨਾਲ ਹੀ ਖਾਂਦੇ ਛੂਤ ਨਾਲ ਹੀ ਪੀਂਦੇ ਹਾਂ। ਛੂਤ ਨੇ ਹੀ ਜਗ ਪੈਦਾ ਕੀਤਾ ਹੈ। ਕਬੀਰ ਜੀ ਕਹਿੰਦੇ ਹਨ ਛੂਤ ਤੋਂ ਉਹੀ ਬਚੇ ਹੋਏ ਹਨ ਜਿਨ੍ਹਾਂ ਨੂੰ ਮਾਇਆ ਦਾ ਲੇਸ਼ ਨਹੀਂ ਹੈ।

ਆਪਹਿ ਕਰਤਾ ਭੇ ਕਰਤਾਰਾ। ਬਹੁ ਬਿਧਿ ਬਾਸਨ ਗੜ੍ਹੈ ਕੁਮ੍ਹਾਰਾ।
ਬਿਧਨਾ ਸਬੈ ਕੀਨ ਯਕ ਠਾਊਂ। ਅਨਿਕ ਜਤਨ ਕੈ ਬਨਤ ਬਨਾਊਂ।
ਜਠਰ ਅਗਨਿ ਮਹਿੰ ਦਿਯਾ ਪਰਜਾਲੀ। ਤਾ ਮੇਂ ਆਪ ਭਏ ਪ੍ਰਤਪਾਲੀ।
ਬਹੁਤ ਜਤਨ ਕੈ ਬਾਹਰ ਆਯਾ। ਤਬ ਸ਼ਿਵ ਸ਼ਕਤੀ ਨਾਮ ਧਰਾਯਾ।
ਘਰ ਕੋ ਸੁਤ ਜੋ ਹੋਯ ਅਯਾਨਾ। ਤਾਕੇ ਸੰਗ ਨ ਜਾਯ ਸਯਾਨਾ।
ਸਾਂਚੀ ਬਾਤ ਕਹੌਂ ਮੈਂ ਅਪਨੀ। ਭਯਾ ਦਿਵਾਨਾ ਔਰ ਕਿ ਸਪਨੀ।
ਗੁਪਤ ਪ੍ਰਗਟ ਹੈ ਏਕੈ ਮੁਦ੍ਰਾ। ਕਾਕੋ ਕਹਿਯੇ ਬ੍ਰਾਹਮਨ ਸੁਦ੍ਰਾ।
ਝੂਠ ਗਰਬ ਭੂਲੈ ਮਤ ਕੋਈ। ਹਿੰਦੂ ਤੁਰਕ ਝੂਠ ਕੁਲ ਦੋਈ।
ਜਿਨ ਯਹ ਚਿਤ੍ਰ ਬਨਾਯਾ ਸਾਂਚੀ ਸੂਰਤ ਢਾਰਿ।
ਕਹ ਕਬੀਰ ਤੇ ਜਨ ਭਲੇ ਜੋ ਤੇਹਿ ਲੇਹਿ ਬਿਚਾਰਿ। ੮੯।

(ਕ. ਵਚ.)

ਸਿਰਜਨਹਾਰ ਆਪ ਹੀ ਸਭ ਦਾ ਕਰਤਾ ਹੋਇਆ। ਕੁਮ੍ਹਾਰ ਨੇ ਭਾਂਤ ਭਾਂਤ ਦੇ ਭਾਂਡੇ ਸਾਜੇ। ਅਨੇਕ ਜਤਨ ਕਰਕੇ ਜੋ ਘਾੜਤਾਂ ਘੜੀਆਂ ਉਨ੍ਹਾਂ ਨੂੰ ਬਿਧਨਾ ਨੇ ਇਕੱਠਾ ਕਰ ਦਿੱਤਾ। ਪੇਟ ਵਿਚ ਅੱਗ (ਜਠਰਾਗਨੀ) ਪ੍ਰਜਵਲਿਤ ਕਰ ਦਿੱਤੀ। ਉਥੇ ਵੀ ਆਪ ਹੀ ਬੱਚੇ ਦੀ ਪਾਲਨਾ ਕੀਤੀ। ਬੜੇ ਜਤਨਾਂ ਮਗਰੋਂ ਬੰਦਾ ਬਾਹਰ ਆਇਆ। ਤਦੋਂ ਸ਼ਿਵ (ਚੇਤਨ) ਅਤੇ ਸ਼ਕਤੀ (ਜੜ੍ਹ) ਦੀ ਭਿੰਨਤਾ ਕੀਤੀ। ਘਰ ਦਾ ਪੁੱਤਰ ਵੀ ਜੇ ਆਯਾਣਾ ਹੋਵੇ ਤਾਂ ਵੀ ਸਿਆਣਾ ਉਸ ਦੇ ਕਹੇ ਨਹੀਂ ਤੁਰਦਾ। ਮੈਂ ਸੱਚੀ ਗੱਲ ਆਖਦਾ ਹਾਂ। ਬੰਦਾ ਫਿਰ ਹੋਰ (ਮਾਇਆ) ਦੇ ਸੁਫਨਿਆਂ ਦਾ ਦੀਵਾਨਾ ਹੋ ਗਇਆ। ਗੁਪਤ (ਆਤਮਾ) ਅਤੇ ਪ੍ਰਗਟ (ਸਰੀਰ) ਸਭ ਇਕੋ ਹੀ ਸਿੱਕਾ ਹਨ। ਕਿਸਨੂੰ ਬ੍ਰਾਹਮਣ ਆਖੀਏ ਅਤੇ ਕਿਸ ਨੂੰ ਸ਼ੂਦਰ। ਹਿੰਦੂ ਮੁਸਲਮਾਨ ਦੇ ਨਸਲੀ ਵੇਰਵੇ ਝੂਠੇ ਹਨ। ਮਤ ਕੋਈ ਕੂੜੇ ਅਹੰਕਾਰ ਵਿਚ ਭੁਲਿਆ ਰਹੇ। ਜਿਸ ਨਿਰੰਕਾਰ ਨੇ ਆਪਣੀ ਸੱਚੀ ਸੂਰਤ ਵਾਂਗ ਹੀ ਮਨੁੱਖ ਦੀ ਸ਼ਕਲ ਢਾਲੀ ਹੈ, ਕਬੀਰ ਜੀ ਕਹਿੰਦੇ ਹਨ ਉਹ ਪੁਰਸ਼ ਭਲੇ ਹਨ ਜੋ ਉਸ (ਬ੍ਰਹਮ) ਦਾ ਵਿਚਾਰ ਕਰਦੇ ਹਨ।

ਜੋ ਤੋਹਿ ਕਰਤਾ ਵਰਣ ਬਿਚਾਰਾ। ਜਨਮਤ ਤੀਨ ਦੰਡ ਅਨੁਸਾਰਾ।
ਜਨਮਤ ਸੂਦ੍ਰ ਭਏ ਪੁਨਿ ਸ਼ੁਦ੍ਰਾ। ਕ੍ਰਿਤਿਮ ਜਨੇਊ ਘਾਲਿ ਦੁੰਦ੍ਰਾ।
ਜੋ ਤੁਮ ਬਾਮੁਨ ਬਾਮੁਨਿ ਜਾਏ। ਔਰ ਰਾਹ ਤੁਮ ਕਾਹੇ ਨ ਆਏ।
ਜੋ ਤੂ ਤੁਰਕ ਤੁਰਕਨੀ ਜਾਯਾ। ਪੇਟੈ ਕਾਹੇ ਨ ਸੁੰਨਤਿ ਕਰਾਯਾ।
ਕਾਰੀ ਪੀਰੀ ਦੂਹੋ ਗਾਈ। ਤਾਕਰ ਦੂਧ ਦੇਹੁ ਬਿਲਗਾਈ।
ਛਾਂਡ ਕਪਟ ਨਰ ਅਧਿਕ ਸਯਾਨੀ। ਕਹ ਕਬੀਰ ਭਜ ਸਾਰੰਗ ਪਾਨੀ। ੯੦।

(ਕ. ਵ.)

ਜੇ ਕਦੀ ਕਰਤੇ ਨੇ ਤੇਰਾ ਵਰਣ ਕਾਇਮ ਕੀਤਾ ਹੁੰਦਾ ਤਾਂ ਤੂੰ ਤਿੰਨ ਅਗ੍ਹਾਂ ਦਾ

ਜਨੇਊ ਪਾਇਆ ਹੋਇਆ ਹੀ ਜੰਮਦਾ। ਜਨਮ ਤੋਂ ਸਾਰੇ ਸੂਦ੍ਰ ਹਨ, ਫਿਰ ਕਰਮਾਂ ਕਰਕੇ ਸੂਦ੍ਰ ਹੋ ਗਏ, ਭਾਵੇਂ ਜਗਤ ਦੇ ਸ਼ੋਰ ਸ਼ਰਾਬੇ ਲਈ ਜੰਞੂ ਪਾ ਲੈਣ। ਜੇ ਤੂੰ ਬ੍ਰਾਹਮਣ ਹੈਂ ਕਿਉਂਜੁ ਤੈਨੂੰ ਬ੍ਰਾਹਮਣੀ ਨੇ ਜਨਮ ਦਿੱਤਾ ਹੈ ਤਾਂ ਤੂੰ ਹੋਰ ਰਸਤੇ ਕਿਉਂ ਨਹੀਂ ਜਨਮਿਆ। ਜੇ ਤੂੰ ਤੁਰਕ ਹੈਂ ਕਿਉਂਜੁ ਤੈਨੂੰ ਤੁਰਕਣੀ ਨੇ ਜਨਮ ਦਿੱਤਾ ਹੈ ਤਾਂ ਪੇਟ ਵਿਚ ਹੀ ਤੇਰੀ ਸੁੰਨਤ ਕਿਉਂ ਨ ਹੋ ਗਈ? ਇਕ ਕਾਲੀ ਇਕ ਪੀਲੀ ਦੋ ਗਊਆਂ ਨੂੰ ਦੋਹੋ ਅਤੇ ਦੁਧ ਉਨ੍ਹਾਂ ਦਾ ਵੱਖ ਵੱਖ ਕਰਕੇ ਦਸੋ। ਭਾਵ ਦੋਹਾਂ ਦੇ ਦੁਧ ਦਾ ਰੰਗ ਚਿੱਟਾ ਹੀ ਹੁੰਦਾ ਹੈ ਤੇ ਕੋਈ ਨਹੀਂ ਦਸ ਸਕਦਾ ਇਹ ਕਾਲੀ ਗਊ ਦਾ ਹੈ ਕਿ ਪੀਲੀ ਦਾ। ਹੇ ਮਨੁਖ! ਬਹੁਤੀ ਸਿਆਣਪ ਅਤੇ ਕਪਟ ਛਡ ਦੇ। ਕਬੀਰ ਆਖਦੇ ਹਨ ਨਿਰੰਕਾਰ ਦਾ ਭਜਨ ਕਰ।

ਦੁਇ ਜਗਦੀਸ਼ ਕਹਾਂ ਤੇ ਆਏ ਕਹੁ ਕੌਨੇ ਭਰਮਾਯਾ।
ਅਲਾ ਰਾਮ ਕਰਿਮ ਕੇਸ਼ਵ ਹਰਿ ਹਜ਼ਰਤ ਨਾਮ ਧਰਾਯਾ।
ਗਹਨਾ ਏਕ ਕਨਕ ਤੇ ਗਹਨਾ ਤਾ ਮੇਂ ਭਾਵ ਨ ਦੂਜਾ।
ਕਹਨ ਸੁਨਨ ਕੋ ਦੁਇ ਕਰ ਥਾਤੇ ਏਕ ਨਿਵਾਜ ਏਕ ਪੂਜਾ।
ਵਹੀ ਮਹਾਦੇਵ ਵਹੀ ਮੁਹੰਮਦ ਬ੍ਰਹਮਾ ਆਦਮ ਕਹਿਯੇ।
ਕੋਈ ਹਿੰਦੂ ਕੋਈ ਤੁਰਕ ਕਹਾਵੈ ਏਕ ਜਮੀ ਪਰ ਰਹਿਯੇ।
ਬੇਦ ਕਤੇਬ ਪੜੈਵੇ ਕੁਤਬਾ ਵੇ ਮੌਲਾਨਾ ਵੇ ਪਾਂਡੇ।
ਬਿਗਤ ਬਿਗਤ ਕੈ ਨਾਮ ਧਰਾਓ ਇਕ ਮਾਟੀ ਕੈ ਭਾਂਡੇ।
ਕਹ ਕਬੀਰ ਤੇ ਦੋਨੋਂ ਭੂਲੇ ਰਾਮਹਿ ਕਿਨਹੁ ਨ ਪਾਯਾ।
ਵੇ ਖਸਿਯਾ ਵੇ ਗਾਯ ਕਟਾਵੈਂ ਵਾਦੈ ਜਨਮ ਗੰਵਾਯਾ। ੯।

(ਕ. ਵ.)

ਦੋ ਰੱਬ ਕਿਥੋਂ ਆ ਗਏ ਦਸ ਤੈਨੂੰ ਕਿਸ ਨੇ ਭਰਮ ਪਾ ਦਿੱਤਾ ਹੈ, ਰਾਮ, ਕੇਸ਼ਵ ਅਤੇ ਹਰੀ ਦਾ ਨਾਮ ਹਜ਼ਰਤ ਨੇ ਅੱਲਾ ਅਤੇ ਕਰੀਮ ਰੱਖ ਦਿੱਤਾ ਹੈ। ਸੋਨਾ ਤਾਂ ਇਕੋ ਹੈ ਗਹਿਣਾ ਭਾਵੇਂ ਕੋਈ ਹੋਵੇ। ਗਹਿਣੇ ਅਤੇ ਸੋਨੇ ਵਿਚ ਕੋਈ ਭੇਦ ਨਹੀਂ। ਭਾਵੇਂ ਨਿਮਾਜ਼ ਆਖੋ ਭਾਵੇਂ ਪੂਜਾ ਕਹੋ। ਨਿਰਾ ਕਹਿਣ ਮਾਤ੍ਰ ਦੋ ਨਾਮ ਧਰ ਲਏ ਗਏ ਹਨ। ਉਸੇ ਦਾ ਨਾਮ ਮਹਾਂਦੇਵ ਹੈ ਉਸੇ ਦਾ ਨਾਮ ਮੁਹੰਮਦ। ਬ੍ਰਹਮੇ ਨੂੰ ਹੀ ਆਦਮ ਆਖ ਲਵੋ। ਜ਼ਮੀਨ ਤਾਂ ਇਕੋ ਉਪਰ ਰਹਿੰਦੇ ਹਨ। ਕੋਈ ਤੁਰਕ ਅਖਵਾਂਦਾ ਹੈ ਕੋਈ ਹਿੰਦੂ। ਕਬੀਰ ਆਖਦੇ ਹਨ ਇਹ ਦੋਵੇਂ ਭੁਲ ਗਏ ਹਨ, ਨਿਰੰਕਾਰ ਨੂੰ ਕਿਸੇ ਨਹੀਂ ਜਾਣਿਆ। ਉਹ ਖੱਸੀ ਬਕਰਾ ਮਾਰਦੇ ਹਨ ਉਹ ਗਊ ਵਢਦੇ ਹਨ। ਝਗੜਿਆਂ ਵਿਚ ਹੀ ਜਨਮ ਗੰਵਾ ਰਹੇ ਹਨ।

ਐਸੋ ਭਰਮ ਵਿਗੁਰਚਨ ਭਾਰੀ।
ਬੇਦ ਕਿਤਾਬ ਦੀਨ ਔ ਦੋਜ਼ਖ ਕੋ ਪੁਰਸ਼ਾ ਕੋ ਨਾਰੀ।
ਮਾਟੀ ਕੇ ਘਰ ਸਾਜ ਬਨਾਯਾ ਨਾਦੇ ਬਿੰਦੁ ਸਮਾਨਾ।
ਘਟ ਬਿਨਸੇ ਕਯਾ ਨਾਮ ਧਰਹੁਗੇ ਅਹਮਕ ਖੋਜ ਭੁਲਾਨਾ।
ਏਕੈ ਹਾਡ ਤਵਚਾ ਮਲ ਮੂਤ੍ਰ ਰੁਧਿਰ ਗੁਦਾ ਇਕ ਮੂਦ੍ਰਾ।
ਏਕ ਬਿੰਦੁ ਤੇ ਸ੍ਰਿਸ਼ਟਿ ਰਚਿਓ ਹੈ ਕੋ ਬ੍ਰਾਹਮਣ ਕੋ ਸੂਦ੍ਰਾ।

ਰਜਗੁਣ ਬ੍ਰਹਮਾ ਤਮੋ ਗੁਣ ਸ਼ੰਕਰ ਸਤੋਗੁਣੀ ਹਰਿ ਸੋਈ ।
ਕਹੈ ਕਬੀਰ ਰਾਮ ਰਮਿ ਰਹਿਆ ਹਿੰਦੂ ਤੁਰਕ ਨ ਕੋਈ । ੯੨ ।

(ਕ. ਵ.)

ਐਵੇਂ ਲੋਕ, ਕੀ ਮਰਦ ਕੀ ਤੀਵੀਆਂ, ਭਾਰੀ ਭਰਮ ਵਿਚ ਉਲਝੇ ਹੋਏ ਹਨ ਅਤੇ ਬੇਦ ਕਿਤਾਬਾਂ ਦੇ ਵਿਤਕਰੇ, ਦੀਨ ਅਤੇ ਦੋਜ਼ਖ ਦੇ ਵੇਰਵੇ ਵਿਚ ਲਗੇ ਹੋਏ ਹਨ। ਮਿੱਟੀ ਦਾ ਘਰ ਸਾਜ ਕੇ ਬਣਾ ਦਿੱਤਾ ਅਤੇ ਸ਼ਬਦ ਸਰੀਰ ਵਿਚ ਵਿਆਪਕ ਹੋ ਗਇਆ । ਜਦੋਂ ਸਰੀਰ ਬਿਨਸ ਗਇਆ ਕਿਸ ਨਾਮ ਨਾਲ ਫਿਰ ਬੁਲਾਵੋਗੇ ? ਬੇਵਕੂਫ ਰਸਤਾ ਭੁਲ ਗਇਆ ਹੈ । ਇਕੋ ਤਰ੍ਹਾਂ ਦੇ ਸਾਰਿਆਂ ਦੇ ਹੱਡ ਤੇ ਚੰਮ ਹਨ । ਦੇਹ ਵਿਚ ਸਭ ਦੇ ਮਲ, ਮੂਤ੍ਰ, ਲਹੂ ਅਤੇ ਗੁਦਾ ਆਦਿ ਇਕੋ ਸੱਚੇ ਦੇ ਹਨ। ਇਕ ਬ੍ਰਹਮਬਿੰਦ ਤੋਂ ਸਾਰਾ ਜਗਤ ਰਚਿਆ ਗਇਆ ਹੈ । ਬ੍ਰਾਹਮਣ ਕੌਣ ਅਤੇ ਸ਼ੂਦ੍ਰ ਕੌਣ । ਰਜੋਗੁਣ, ਬ੍ਰਹਮਾ ਹੈ, ਤਮੋਗੁਣ ਸ਼ੰਕਰ ਹੈ ਅਤੇ ਸਤੋਗੁਣ ਵਿਸ਼ਣੂ ਹੈ । ਕਬੀਰ ਜੀ ਆਖਦੇ ਹਨ, ਹਰ ਇਕ ਵਿਚ ਰਾਮ ਵਿਆਪਕ ਹੈ । ਨਾ ਕੋਈ ਹਿੰਦੂ ਹੈ ਨਾ ਤੁਰਕ ।

ਕਬੀਰ ਜੀ ਪੁਸਤਕੀ ਵਿਦਿਆ ਵਿਚ ਚਤੁਰ ਹੋਣ ਤੇ ਵਾਦ ਵਿਵਾਦ ਵਿਚ ਲਗ ਕੇ ਉਮਰ ਗੁਜ਼ਾਰਨ ਨੂੰ ਕੋਈ ਚੰਗਾ ਕੰਮ ਨਹੀਂ ਸਨ ਸਮਝਦੇ । ਆਪ ਅਨੁਭਵ ਪੁਰ ਹੀ ਜ਼ੋਰ ਦਿੰਦੇ ਸਨ । 'ਬਿਦਿਆ ਨ ਪਰਉ ਬਾਦ ਨਹੀਂ ਜਾਨਉ' (ਬਿਲਾਵਲ ੨) । ਪੁਸਤਕੀ ਗਿਆਨ ਬਾਬਤ ਆਪ ਲਿਖਦੇ ਹਨ ।

ਬੇਦ ਕਤੇਬ ਇਫਤਰਾ ਭਾਈ ਦਿਲ ਕਾ ਫਿਕਰੁ ਨ ਜਾਇ ।
ਟੁਕੁ ਦਮੁ ਕਰਾਰੀ ਜਉ ਕਰਹੁ ਹਾਜਿਰ ਹਜੂਰਿ ਖੁਦਾਇ । ੧ ।
ਬੰਦੇ ਖੋਜੁ ਦਿਲ ਹਰ ਰੋਜ ਨ ਫਿਰੁ ਪਰੇਸਾਨੀ ਮਾਹਿ ।
ਇਹ ਜੁ ਦੁਨੀਆ ਸਿਹਰੁ ਮੇਲਾ ਦਸਤਗੀਰੀ ਨਾਹਿ । ੧ । ਰਹਾਉ ।
ਦਰੋਗੁ ਪੜਿ ਪੜਿ ਖੁਸੀ ਹੋਇ ਬੇਖਬਰ ਬਾਦੁ ਬਕਾਹਿ ।
ਹਕੁ ਸਚੁ ਖਾਲਕੁ ਖਲਕ ਮਿਆਨੇ ਸਿਆਮ ਮੂਰਤਿ ਨਾਹਿ । ੨ ।
ਅਸਮਾਨ ਮਾਨੇ ਲਹੰਗ ਦਰਿਆ ਗੁਸਲ ਕਰਦਨ ਬੂਦ ।
ਕਰਿ ਫਕਰੁ ਦਾਇਮ ਲਾਇ ਚਸਮੇ ਜਹ ਤਹਾ ਮਉਜੂਦੁ । ੩ ।
ਅਲਾਹ ਪਾਕੰ ਪਾਕ ਹੈ ਸਕ ਕਰਉ ਜੇ ਦੂਸਰ ਹੋਇ ।
ਕਬੀਰ ਕਰਮ ਕਰੀਮ ਕਾ ਉਹੁ ਕਰੈ ਜਾਨੈ ਸੋਇ । ੪ । ੧ ।

(ਤਿਲੰਗ)

ਹੇ ਭਾਈ, ਵੇਦਾਂ ਅਤੇ ਚਾਰ ਕਿਤੇਬਾਂ (ਤੌਰੇਤ, ਅੰਜੀਲ, ਜ਼ਬੂਰ ਅਤੇ ਕੁਰਾਨ) ਦੇ ਦਸੇ ਕਰਮ ਕਾਂਡ ਝੂਠੇ ਹਨ । ਮਨ ਵਿਚੋਂ ਚਿੰਤਾ ਇਨ੍ਹਾਂ ਦੇ ਕੀਤਿਆਂ ਦੂਰ ਨਹੀਂ ਹੁੰਦੀ । ਜੇ ਪਲ ਭਰ ਲਈ ਮਨ ਨੂੰ ਇਕਾਗਰ ਕਰ ਲਵੇਂ ਤਾਂ ਨਿਰੰਕਾਰ ਤੈਨੂੰ ਸਾਹਮਣੇ ਹਰ ਥਾਂ ਪਰਿਪੂਰਣ ਦਿਸ ਪਵੇਗਾ । ਹੇ ਬੰਦੇ, ਆਪਣੇ ਦਿਲ ਨੂੰ ਨਿਤ ਹੀ ਖੋਜਦਾ ਰਹੋ ਐਵੇਂ ਪਰੇਸ਼ਾਨ ਹੋਇਆ ਹੋਇਆ ਨ ਫਿਰ । ਇਹ ਦੁਨੀਆਂ ਤਾਂ ਜਾਦੂ ਦਾ ਮੇਲਾ ਹੈ। ਇਸ ਵਿਚ ਤੇਰਾ ਕੋਈ ਹੱਥ ਪਕੜਨ ਵਾਲਾ [ਤੇਰੀ ਸਹਾਇਤਾ ਕਰਨ ਵਾਲਾ] ਨਹੀਂ । ਝੂਠ ਪੜ੍ਹ ਪੜ੍ਹ ਕੇ

ਪ੍ਰਸੰਨ ਹੁੰਦੇ ਹਨ। ਬਿਨਾਂ ਜਾਣੇ ਦੇ ਬਹਿਸਾਂ ਕਰਦੇ ਹਨ। ਸੱਚ ਇਹ ਹੈ ਕਿ ਸਿਰਜਣਹਾਰ ਆਪਣੀ ਸ੍ਰਿਸ਼ਟੀ ਵਿਚ ਵਿਆਪਕ ਹੈ। ਉਹ ਸ਼ਾਮ ਮੂਰਤੀ ਵਾਲਾ ਨਹੀਂ। ਦਸਮ ਦੁਆਰ ਵਿਚ ਆਤਮ ਗਿਆਨ ਦੀ ਨਦੀ ਲਭ ਕੇ ਉਸ ਵਿਚ ਇਸ਼ਨਾਨ ਕਰਨਾ ਸੀ। ਸਦਾ ਉਸ ਦੀ ਤਲਾਸ਼ ਕਰ। ਗਿਆਨ ਦੀਆਂ ਐਣਕਾਂ ਲਾ ਫਿਰ ਤੈਨੂੰ ਦਿਸੇਗਾ ਕਿ ਉਹ ਹਰ ਥਾਂ ਮੌਜੂਦ ਹੈ। ਅਲਾਹ (ਮੇਰਾ ਪੂਜਯ) ਪਵਿਤ੍ਰ ਤੋਂ ਪਵਿਤ੍ਰ ਹੈ। ਸ਼ੱਕ ਤਾਂ ਕਰਾਂ ਜੇ ਮੈਥੋਂ ਵਖਰਾ ਹੋਵੇ। ਕਬੀਰ ਜਿਸ ਤੇ ਉਹ ਦਇਆਲੂ ਮਿਹਰ ਕਰਦਾ ਹੈ ਉਹ ਉਸ ਨੂੰ ਜਾਣਦਾ ਹੈ।

ਅਨੁਭਵ ਸ਼ਬਦਾਂ ਦੁਆਰਾ ਬਿਆਨ ਨਹੀਂ ਹੋ ਸਕਦਾ। ਇਹ ਅਭਿਆਸ ਦਾ ਹੀ ਸਿੱਟਾ ਹੈ। ਜੋ ਅਭਿਆਸ ਕਰੇਗਾ ਉਹੀ ਸਵਾਦ ਮਾਣ ਸਕੇਗਾ।

ਅਨੁਭਵ ਆਤਮ ਗਿਆਨ ਕੀ ਜੋ ਕੋਇ ਪੂਛੇ ਬਾਤ।
ਸੋ ਗੂੰਗਾ ਗੁੜ ਖਾਇਕੈ, ਕਹੈ ਕੌਨ ਮੁਖ ਸਵਾਦ।੭੩।
ਜਯੋ ਗੂੰਗੇ ਕੇ ਸੈਨ ਕੋ ਗੂੰਗਾ ਹੀ ਪਹਚਾਨ।
ਤਯੋ ਗਯਾਨੀ ਕੇ ਸੁਖ ਕੋ ਗਯਾਨੀ ਹੋਯ ਸੋ ਜਾਨ।੭੪।
ਕਾਗਦ ਲਿਖੈ ਸੋ ਕਾਗਦੀ ਕੀ ਬਯੋਹਾਰੀ ਜੀਵ।
ਆਤਮ ਦ੍ਰਿਸ਼ਟੀ ਕਹਾਂ ਲਿਖੈ ਜਿਤ ਦੇਖੈ ਤਿਤ ਪੀਵ।੭੫।
ਲਿਖਾ ਲਿਖੀ ਕੀ ਹੈ ਨਹੀਂ ਦੇਖਾ ਦੇਖੀ ਬਾਤ।
ਦੂਲਹਾ ਦੁਲਹਨ ਮਿਲ ਗਏ ਫ਼ੀਕੀ ਪੜੀ ਬਰਾਤ।੭੬।
ਭਰੇ ਹੋਯ ਸੋ ਰੀਤਈ ਰੀਤੇ ਹੋਇ ਭਰਾਯ।
ਰੀਤੇ ਭਰੇ ਨ ਪਾਈਏ, ਅਨੁਭਵ ਸੋਈ ਕਹਾਯ।੭੭।

(ਕ. ਵ.)

ਆਪਣੇ ਅੰਦਰ ਈਸ਼ਵਰੀ ਅਨੁਭਵ ਦੀ ਜੋ ਕੋਈ ਗੱਲ ਪੁਛੇ ਤਾਂ ਉਹ ਆਖੀ ਨਹੀਂ ਜਾ ਸਕਦੀ। ਗੂੰਗਾ ਗੁੜ ਖਾ ਕੇ ਕਿਹੜੇ ਮੂੰਹ ਨਾਲ ਉਸ ਦਾ ਸਵਾਦ ਦਸੇ ਜਿਸ ਤਰ੍ਹਾਂ ਗੂੰਗੇ ਦੀਆਂ ਸੈਣਤਾਂ ਗੂੰਗਾ ਹੀ ਬੁਝ ਸਕਦਾ ਹੈ। ਤਿਵੇਂ ਹੀ ਗਿਆਨੀ ਦੀ ਅਨੰਦ ਭਰੀ ਅਵਸਥਾ ਨੂੰ ਕੋਈ ਗਿਆਨੀ ਜਾਣ ਸਕਦਾ ਹੈ। ਕਾਗਜ਼ਾਂ ਪੁਰ ਉਸ ਦੀਆਂ ਗਿਣਤੀਆਂ ਲਿਖਦਾ ਹੈ ਉਹ ਲੇਖੇ ਲਿਖਣ ਵਾਲਾ ਵਿਓਹਾਰੀ ਜੀਵ ਹੈ। ਜਿਸ ਦੀ ਨਜ਼ਰ ਆਤਮਾ ਪੁਰ ਟਿਕ ਜਾਵੇ ਉਹ ਲਿਖੇ ਕਾਹਦੇ ਉਪਰ, ਉਹ ਜਿਧਰ ਵੇਖਦਾ ਹੈ ਉਸ ਨੂੰ ਪਿਆਰ ਹੀ ਨਜ਼ਰ ਆਉਂਦਾ ਹੈ। ਖਾਲੀ ਥਾਂ ਕੋਈ ਨਹੀਂ ਜਿਸ ਪੁਰ ਉਹ ਲਿਖੇ। ਇਥੇ ਗੱਲ ਲਿਖਣ ਲੁਖਣ ਦੀ ਨਹੀਂ, ਇਥੇ ਦਾ ਹਾਲ ਅੱਖੀਂ ਵੇਖਣ ਦਾ ਹੈ। ਜਦੋਂ ਲਾੜਾ ਅਤੇ ਲਾੜੀ ਦਾ ਮੇਲ ਹੋ ਗਇਆ ਤਾਂ (ਦੁਨਿਆਵੀ ਪਦਾਰਥਾਂ) ਦੀ ਜੰਞ ਆਪੇ ਫਿਕੀ (ਸੁੰਨੀ) ਹੋ ਜਾਂਦੀ ਹੈ। ਭਾਵ ਜਦੋਂ ਆਤਮਾ ਦਾ ਮੇਲ ਪਰਮਾਤਮਾ ਨਾਲ ਹੋ ਗਇਆ ਦੁਨਿਆਵੀ ਪਦਾਰਥਾਂ ਦਾ ਸਵਾਦ ਆਪ ਹੀ ਫਿਕਾ ਲਗਣ ਲਗ ਪੈਂਦਾ ਹੈ। ਜੋ ਭਰਿਆ ਹੋਇਆ ਹੈ ਉਹ ਖਾਲੀ ਹੋ ਜਾਏਗਾ। ਜੋ ਖਾਲੀ ਹੈ ਉਹ ਭਰਿਆ ਜਾਏਗਾ। ਪਰਮਾਤਮਾ ਦਾ ਅਨੁਭਵ ਉਹੋ ਹੀ ਆਖ ਸਕੀਦਾ ਹੈ ਜੋ ਨਾ ਕਦੀ ਸਖਣਾ ਹੁੰਦਾ ਹੈ ਨਾ ਭਰੀਂਦਾ ਹੈ। ਭਾਵ ਇਕ ਰਸ ਰਹਿੰਦਾ ਹੈ।

ਅਨੁਭਵ ਦੀ ਇਕ ਨਿਸ਼ਾਨੀ ਇਹ ਹੈ ਕਿ ਮਨੁੱਖ ਨਿਰਭੈ ਹੋ ਜਾਂਦਾ ਹੈ ।

ਜਹ ਅਨੁਭਉ ਤਹ ਭੈ ਨਹੀਂ ਜਹ ਭਉ ਤਹ ਹਰਿ ਨਾਹਿ ।
ਕਹਿਓ ਕਬੀਰ ਬਿਚਾਰਿ ਕੈ ਸੰਤ ਸੁਨਹੁ ਮਨ ਮਾਹਿ । ੧੮੦ ।

(ਸਲੋਕ)

ਜਿਥੇ ਅਨੁਭਵ (ਸਾਖਿਆਤ ਗਿਆਨ) ਹੋ ਗਇਆ ਹੈ ਉਥੇ ਫਿਰ ਭੈ ਨਹੀਂ ਰਹਿੰਦਾ। ਜਿਥੇ ਅਜੇ ਭੈ ਹੈ ਉਥੇ ਹਰੀ ਦਾ ਸਾਖਿਆ ਗਿਆਨ ਨਹੀਂ ਹੋਇਆ । ਕਬੀਰ ਨੇ ਇਹ ਗੱਲ ਬੜੀ ਸੋਚ ਵਿਚਾਰ ਕੇ ਆਖੀ ਹੈ, ਹੇ ਸੰਤ ਪੁਰਸ਼ੋ ਮਨ ਲਾ ਕੇ ਸੁਣੋ ।

ਹਿੰਦੂ ਸਮਾਜ ਵਿਚ ਕਈ ਰੀਤਾਂ ਰਸਮਾਂ ਸਨ ਜੋ ਤਰਕ ਦੀ ਕਸੌਟੀ ਤੇ ਨਹੀਂ ਸਨ ਟਿਕ ਸਕਦੀਆਂ । ਉਨ੍ਹਾਂ ਦੀ ਨੀਂਹ ਨਿਰਾ ਵਹਿਮ ਤੇ ਭਰਮ ਸੀ ਅਤੇ ਬ੍ਰਾਹਮਣ ਵਰਗ ਨੂੰ ਉਨ੍ਹਾਂ ਤੋਂ ਕੁਝ ਪਦਾਰਥਕ ਲਾਹਾ ਹੁੰਦਾ ਸੀ ਇਸ ਲਈ ਉਹ ਉਨ੍ਹਾਂ ਵਿਚ ਅੰਧ ਵਿਸ਼ਵਾਸ ਦਾ ਪ੍ਰਚਾਰ ਕਰਦੇ ਸਨ । ਸੂਤਕ, ਸ਼ਰਾਧ ਅਤੇ ਦੇਵੀ ਦੇਵਤਿਆਂ ਦੀ ਪੂਜਾ ਜਾਂ ਐਹੋ ਜੇਹੇ ਹੋਰ ਕਈ ਰਿਵਾਜ ਪ੍ਰਚਲਿਤ ਸਨ । ਕਬੀਰ ਨੇ ਉਨ੍ਹਾਂ ਦਾ ਵਿਰੋਧ ਕੀਤਾ ।

ਜਲਿ ਹੈ ਸੂਤਕੁ ਥਲਿ ਹੈ ਸੂਤਕੁ ਸੂਤਕ ਓਪਤਿ ਹੋਈ ।
ਜਨਮੇ ਸੂਤਕੁ ਮੂਏ ਫੁਨਿ ਸੂਤਕੁ ਸੂਤਕੁ ਪਰਜ ਵਿਗੋਈ । ੧ ।
ਕਹੁ ਰੇ ਪੰਡੀਆ ਕਉਨ ਪਵੀਤਾ ।
ਐਸਾ ਗਿਆਨੁ ਜਪਹੁ ਮੇਰੇ ਮੀਤਾ । ੧ । ਰਹਾਉ ।
ਨੈਨਹੁ ਸੂਤਕੁ ਬੈਨਹੁ ਸੂਤਕੁ ਸੂਤਕੁ ਸ੍ਰਵਨੀ ਹੋਈ ।
ਊਠਤ ਬੈਠਤ ਸੂਤਕੁ ਲਾਗੈ ਸੂਤਕੁ ਪਰੈ ਰਸੋਈ । ੨ ।
ਫਾਸਨ ਕੀ ਬਿਧਿ ਸਭੁ ਕੋਊ ਜਾਨੈ ਛੂਟਨ ਕੀ ਇਕੁ ਕੋਈ ।
ਕਹਿ ਕਬੀਰ ਰਾਮੁ ਰਿਦੈ ਬਿਚਾਰੈ ਸੂਤਕੁ ਤਿਨੈ ਨ ਹੋਈ । ੩ । ੪੨ ।

(ਗਉੜੀ)

ਜੇ ਜੀਵ ਦੀ ਉਤਪਤੀ ਸੂਤਕ ਦਾ ਕਾਰਨ ਹੈ ਤਾਂ ਜਲ ਵਿਚ ਵੀ ਸੂਤਕ ਅਤੇ ਥਲ ਵਿਚ ਵੀ ਸੂਤਕ ਹੈ (ਕਿਉਂ ਜੁ ਜਲ ਵਿਚ ਅਤੇ ਥਲ ਵਿਚ ਜੀਵ ਸਦਾ ਜੰਮਦੇ ਹੀ ਰਹਿੰਦੇ ਹਨ) ਜੰਮੇ ਤਾਂ ਸੂਤਕ, ਮਰੇ ਤਾਂ ਵੀ ਸੂਤਕ, ਇਸ ਸੂਤਕ ਨੇ ਜਨਤਾ ਨੂੰ ਗਾਲ ਦਿੱਤਾ। ਜੇਹੇ ਮਿਤ੍ਰ ਅਜਿਹਾ ਗਿਆਨ ਧਾਰਨ ਕਰੀਏ ਭਾਵ ਜਨਮ ਮਰਨ ਵਿਚ ਸੂਤਕ ਸਮਝੀਏ ਤਾਂ ਹੇ ਪੰਡਿਤ ਜੀ ਦਸੋ (ਕੌਨ ਅਪਵਿਤ੍ਰਤਾ ਤੋਂ ਬਚ ਸਕਦਾ ਹੈ ਅਤੇ) ਪਵਿਤ੍ਰ ਰਹਿ ਸਕਦਾ ਹੈ । ਅੱਖਾਂ ਰਾਹੀਂ ਸੂਤਕ, ਗੱਲਾਂ ਕਰਦਿਆਂ ਸੂਤਕ ਅਤੇ ਕੰਨਾਂ ਰਾਹੀਂ ਸੂਤਕ ਪੈ ਜਾਂਦਾ ਹੈ। (ਅੱਖਾਂ ਵਿਚ ਕਈ ਭੁੰਗੇ ਆ ਮਰ ਜਾਂਦੇ ਹਨ । ਗੱਲਾਂ ਕਰਦਿਆਂ ਕਈ ਮੂੰਹ ਵਿਚ ਜਾ ਮਰਦੇ ਹਨ ਅਤੇ ਕੰਨਾਂ ਦਾ ਵੀ ਇਹੋ ਹਾਲ ਹੈ)। ਉਠਦਿਆਂ ਬਹਿੰਦਿਆਂ ਸੂਤਕ ਆ ਚਮੜਦਾ ਹੈ । ਰਸੋਈ ਵਿਚ ਸੂਤਕ ਨਿੱਤ ਹੀ ਹਰਿੰਦਾ ਹੈ (ਗੋਹੇ ਅਤੇ ਲੱਕੜਾਂ ਵਿਚ ਕੀੜੇ ਰਸੋਈ ਕਰਨ ਲਗਿਆਂ ਅੱਗ ਨਾਲ ਸੜ ਕੇ ਮਰ ਜਾਂਦੇ ਹਨ ।) ਕਬੀਰ ਜੀ ਦਾ ਭਾਵ ਹੈ ਕਿ ਸੂਤਕ ਤੋਂ ਪਵਿਤ੍ਰ ਕਰਨ ਲਈ ਬ੍ਰਾਹਮਣਾਂ ਨੂੰ ਭੋਜਨ ਦਿੱਤਾ ਜਾਂਦਾ ਹੈ ਉਹ ਵੀ ਕੀੜਿਆਂ ਦੇ ਮਰਨ ਨਾਲ ਅਪਵਿਤ੍ਰ ਹੁੰਦਾ ਹੈ । (ਭਰਮਾਂ ਦੁਆਰਾ) ਫੱਸਣ ਦੀ ਜਾਂਚ ਤਾਂ ਹਰ ਕੋਈ

ਜਾਣਦਾ ਹੈ ਪਰ ਛੁਟਕਾਰਾ ਪਾਣ ਦਾ ਵਲ ਕੋਈ ਵਿਰਲਾ ਹੀ ਜਾਣਦਾ ਹੈ। ਕਬੀਰ ਜੀ ਆਖਦੇ ਹਨ ਜੋ ਆਪਣੇ ਰਿਦੇ ਵਿਚ ਰਾਮ ਦਾ ਵਿਚਾਰ ਕਰਦਾ ਹੈ ਉਨ੍ਹਾਂ ਨੂੰ ਸੂਤਕ ਨਹੀਂ ਲਗਦਾ।

ਸ਼ਰਾਧਾਂ ਅਤੇ ਦੇਵੀ ਦੇਵਤਿਆਂ ਦੀ ਪੂਜਾ ਤੋਂ ਆਪ ਹੋੜਦੇ ਹਨ।

ਜੀਵਤ ਪਿਤਰ ਨ ਮਾਨੈ ਕੋਊ ਮੂਏਂ ਸਿਰਾਧ ਕਰਾਹੀ।
ਪਿਤਰ ਭੀ ਬਪੁਰੇ ਕਹੁ ਕਿਉ ਪਾਵਹਿ ਕਊਆ ਕੂਕਰ ਖਾਹੀ। ੧।
ਮੋਕਉ ਕੁਸਲੁ ਬਤਾਵਹੁ ਕੋਈ।
ਕੁਸਲੁ ਕੁਸਲੁ ਕਰਤੇ ਜਗ ਬਿਨਸੈ ਕੁਸਲੁ ਭੀ ਕੈਸੇ ਹੋਈ। ੧। ਰਹਾਉ।
ਮਾਟੀ ਕੇ ਕਰਿ ਦੇਵੀ ਦੇਵਾ ਤਿਸੁ ਆਗੈ ਜੀਉ ਦੇਹੀ।
ਐਸੇ ਪਿਤਰ ਤੁਮਾਰੇ ਕਹੀਅਹਿ ਆਪਨ ਕਹਿਆ ਨ ਲੇਹੀ। ੨।
ਸਰਜੀਉ ਕਾਟਹਿ ਨਿਰਜੀਉ ਪੂਜਹਿ ਅੰਤ ਕਾਲ ਕਉ ਭਾਰੀ।
ਰਾਮ ਨਾਮ ਕੀ ਗਤਿ ਨਹੀਂ ਜਾਨੀ ਭੈ ਡੂਬੇ ਸੰਸਾਰੀ। ੩।
ਦੇਵੀ ਦੇਵਾ ਪੂਜਹਿ ਡੋਲਹਿ ਪਾਰਬ੍ਰਹਮ ਨਹੀਂ ਜਾਨਾ।
ਕਹਤ ਕਬੀਰ ਅਕੁਲੁ ਨਹੀਂ ਚੇਤਿਆ ਬਿਖਿਆ ਸਿਉ ਲਪਟਾਨਾ।੪।੧।੪੫।

(ਗਉੜੀ)

ਜੀਉਂਦੇ ਮਾਪਿਆਂ ਦੀ ਕੋਈ ਇਜ਼ਤ ਨਹੀਂ ਕਰਦੇ, ਜਦੋਂ ਮਰ ਜਾਣ ਉਨ੍ਹਾਂ ਦੇ ਸਰਾਧ ਕਰਦੇ ਹਨ। ਦਸੋ ਭਾਈ! ਪਿਤਰਾਂ ਵਿਚਾਰਿਆਂ ਨੂੰ ਕਿਕੁਰ ਪਹੁੰਚੇਗਾ। ਇਹ ਤਾਂ ਕਾਂ, ਕੁੱਤੇ ਹੀ ਖਾ ਜਾਂਦੇ ਹਨ। ਮੈਨੂੰ ਕੋਈ ਕਲਿਆਨ (ਦਾ ਰਾਹ) ਦਸੋ। ਕਲਿਆਨ ਕਲਿਆਨ ਆਖਦਿਆਂ ਲੋਕ ਮਰਦੇ ਜਾਂਦੇ ਹਨ ਉਹ ਕਲਿਆਨ ਕਿਸ ਤਰ੍ਹਾਂ ਹੋਵੇਗਾ ? ਮਿੱਟੀ ਦੇ ਦੇਵੀ ਦੇਵਤੇ ਬਣਾ ਕੇ ਉਨ੍ਹਾਂ ਅੱਗੇ ਜੀਉਂਦੇ ਹੀ ਮਾਰ ਕੇ ਭੇਟ ਕਰਦੇ ਹਨ। ਏਹੋ ਜੇਹੇ (ਮਿੱਟੀ ਦੀਆਂ ਮੂਰਤੀਆਂ ਵਰਗੇ) ਤੁਸਾਡੇ ਪਿਤਰ ਹਨ ਜੋ ਆਪ ਮੰਗ ਕੇ ਨਹੀਂ ਲੈ ਸਕਦੇ। ਜੀਂਦੇ ਜਾਗਦੇ ਜੀਵਾਂ ਨੂੰ ਵਢ ਕੇ ਬੇਜਾਨ ਮੂਰਤੀਆਂ ਦੀ ਪੂਜਾ ਕਰਦੇ ਹਨ। ਅੰਤ ਸਮੇਂ (ਉਨ੍ਹਾਂ ਨੂੰ) ਭਾਰੀ (ਦੁਖ ਹੋਵੇਗਾ) ਰਾਮ ਨਾਮ (ਸਿਮਰਨ ਦੀ) ਜਾਚ ਨਹੀਂ ਸਿਖੀ! ਸੰਸਾਰੀ ਜੀਵ ਇਸੇ ਤਰ੍ਹਾਂ ਹੀ ਭੈ ਸਾਗਰ ਵਿਚ ਡੁਬ ਗਏ। ਦੇਵੀ ਦੇਵਤਿਆਂ ਦੀ ਪੂਜਾ ਕਰਦੇ ਅਤੇ ਭਟਕਦੇ ਰਹਿੰਦੇ ਹਨ। ਪਰਮ ਤੱਤ ਨੂੰ ਇਨ੍ਹਾਂ ਨਹੀਂ ਪਛਾਤਾ। ਕਬੀਰ ਜੀ ਕਹਿੰਦੇ ਹਨ, ਕੁਲ ਰਹਿਤ ਨਿਰੰਕਾਰ ਨੂੰ ਯਾਦ ਨਹੀਂ ਕੀਤਾ ਤੇ ਵਿਸ਼ਿਆਂ ਵਿਚ ਹੀ ਗਲਤਾਨ ਰਹੇ।

ਕਬੀਰ ਜੀ ਦਸਦੇ ਹਨ ਕਿ ਜਿਨ੍ਹਾਂ ਦੇਵੀ ਦੇਵਤਿਆਂ ਦੀ ਤੁਸੀਂ ਪੂਜਾ ਕਰਦੇ ਹੋ ਉਹੋ ਜੇਹੇ ਕ੍ਰੋੜਾਂ ਹੀ ਨਿਰੰਕਾਰ ਨੇ ਸਾਜੇ ਹਨ। ਸਿਰਜਣਹਾਰ ਨੂੰ ਪਛਾਣੋ, ਸਾਜੇ ਹੋਇਆਂ ਦੀ ਪੂਜਾ ਤੁਸਾਨੂੰ ਸੰਸਾਰ ਸਾਗਰ ਤੋਂ ਪਾਰ ਨਹੀਂ ਕਰੇਗੀ।

ਕੋਟਿ ਸੂਰ ਜਾਕੈ ਪਰਗਾਸ। ਕੋਟਿ ਮਹਾਦੇਵ ਅਰੁ ਕਬਿਲਾਸ।
ਦੁਰਗਾ ਕੋਟਿ ਜਾਕੈ ਮਰਦਨ ਕਰੈ। ਬ੍ਰਹਮਾ ਕੋਟਿ ਬੇਦ ਉਚਰੈ। ੧।
ਜਉ ਜਾਚਉ ਤਉ ਕੇਵਲ ਰਾਮ। ਆਨ ਦੇਵ ਸਿਉ ਨਾਹੀ ਕਾਮ। ੧।
ਰਹਾਉ

ਕੋਟਿ ਚੰਦ੍ਰਮੇ ਕਰਹਿ ਚਰਾਕ । ਸੁਰ ਤੇਤੀਸਉ ਜੇਵਹਿ ਪਾਕ ।
ਨਵ ਗ੍ਰਹਿ ਕੋਟਿ ਠਾਢੇ ਦਰਬਾਰ । ਧਰਮ ਕੋਟਿ ਜਾਕੈ ਪ੍ਰਤਿਹਾਰ । ੨ ।
ਪਵਨ ਕੋਟਿ ਚਉਬਾਰੇ ਫਿਰਹਿ । ਬਾਸਕ ਕੋਟਿ ਸੇਜ ਬਿਸਥਰਹਿ ।
ਸਮੁੰਦ ਕੋਟਿ ਜਾਕੇ ਪਾਨੀਹਾਰ । ਰੋਮਾਵਲਿ ਕੋਟਿ ਅਠਾਰਹ ਭਾਰ । ੩ ।
ਕੋਟਿ ਕੁਮੇਰ ਭਰਹਿ ਭੰਡਾਰ । ਕੋਟਿ ਲਖਮੀ ਕਰੈ ਸੀਗਾਰ ।
ਕੋਟਿਕ ਪਾਪ ਪੁੰਨ ਬਹੁ ਹਿਰਹਿ । ਇੰਦ ਕੋਟਿ ਜਾਕੇ ਸੇਵਾ ਕਰਹਿ । ੪ ।
ਛਪਨ ਕੋਟਿ ਜਾਕੈ ਪ੍ਰਤਿਹਾਰ । ਨਗਰੀ ਨਗਰੀ ਖਿਅਤ ਅਪਾਰ ।
ਲਟ ਛੂਟੀ ਵਰਤੈ ਬਿਕਰਾਲ । ਕੋਟਿ ਕਲਾ ਖੇਲੈ ਗੋਪਾਲ । ੫ ।
ਕੋਟਿ ਜਗ ਜਾਕੈ ਦਰਬਾਰ । ਗੰਧ੍ਰਬ ਕੋਟਿ ਕਰਹਿ ਜੈਕਾਰ ।
ਬਿਦਿਆ ਕੋਟਿ ਸਭੈ ਗੁਨ ਕਹੈ । ਤਉ ਪਾਰਬ੍ਰਹਮ ਕਾ ਅੰਤੁ ਨ ਲਹੈ । ੬ ।
ਬਾਵਨ ਕੋਟਿ ਜਾਕੈ ਰੋਮਾਵਲੀ । ਰਾਵਨ ਸੈਨਾ ਜਹ ਤੇ ਛਲੀ ।
ਸਹਸ ਕੋਟਿ ਬਹੁ ਕਹਤ ਪੁਰਾਨ । ਦੁਰਜੋਧਨ ਕਾ ਮਥਿਆ ਮਾਨ । ੭ ।
ਕੰਦ੍ਰਪ ਕੋਟਿ ਜਾਕੈ ਲਵੈ ਨ ਧਰਹਿ । ਅੰਤਰਿ ਅੰਤਰਿ ਮਨਸਾ ਹਰਹਿ ।
ਕਹਿ ਕਬੀਰ ਸੁਨਿ ਸਾਰਿਗਪਾਨ । ਦੇਹਿ ਅਭੈ ਪਦੁ ਮਾਂਗਉ ਦਾਨ । ੮ ।੨।
(ਭੈਰਉ ਅਸ਼ਟਪਦੀਆਂ)

ਜਿਸ ਰਾਮ ਦੇ ਕੋਲ ਕ੍ਰੋੜ ਸੂਰਜਾਂ ਦਾ ਚਾਨਣ ਹੈ । ਕ੍ਰੋੜਾਂ ਸ਼ਿਵਜੀ ਅਤੇ ਕੈਲਾਸ਼ ਪਰਬਤ ਹਨ । ਕ੍ਰੋੜਾਂ ਦੁਰਗਾ ਜਿਸਦੇ ਚਰਨ ਮਲਦੀਆਂ ਹਨ । ਕ੍ਰੋੜਾਂ ਬ੍ਰਹਮੇ ਬੇਦਾਂ ਦਾ ਉਚਾਰ ਕਰ ਰਹੇ ਹਨ । ਮੈਂ ਤਾਂ ਜਦੋਂ ਮੰਗ ਕਰਾਂਗਾ ਨਿਰਾ ਰਾਮ ਤੋਂ ਹੀ ਮੰਗਾਂ ਗਾ । ਮੇਰਾ ਹੋਰ ਕਿਸੇ ਦੇਵਤੇ ਨਾਲ ਕੋਈ ਕੰਮ ਨਹੀਂ । ਕ੍ਰੋੜਾਂ ਚੰਦ੍ਰਮੇ ਦੀਵਿਆਂ ਵਾਂਗ ਰੌਸ਼ਨੀ ਕਰ ਰਹੇ ਹਨ। ਤੇਂਤੀਹ (ਕਰੋੜ) ਦੇਵਤੇ ਭੋਜਨ ਖਵਾਂਦੇ ਹਨ । ਜਿਸ ਦੇ ਦਰਬਾਰ ਵਿਚ ਕ੍ਰੋੜਾਂ ਹੀ ਨੌਂ ਗ੍ਰਹਿ ਖੜੋਤੇ ਹਨ । ਕ੍ਰੋੜਾਂ ਹੀ ਧਰਮਰਾਜ ਜਿਸ ਦੀ ਡੇਹੁਢੀ ਪੁਰ ਖੜੇ ਹਨ । ਕ੍ਰੋੜਾਂ ਹੀ ਪਵਨਾਂ ਜਿਸ ਦੇ ਚੁਤਰਫੀ ਵਹਿ ਰਹੀਆਂ ਹਨ । ਕ੍ਰੋੜਾਂ ਸ਼ੇਸ਼ ਨਾਗ ਜਿਸ ਦੀ ਸੇਜ਼ ਬਣ ਕੇ ਵਿਛੇ ਹੋਏ ਹਨ । ਕ੍ਰੋੜਾਂ ਸਮੁੰਦ੍ਰ ਜਿਸ ਦਾ ਪਾਣੀ ਭਰਦੇ ਹਨ । ਕ੍ਰੋੜਾਂ ਹੀ ਗੁਣਾਂ, ਅਠਾਰਾਂ ਭਾਰ ਬਨਸਪਤੀ ਜਿਸ ਦੀ ਰੋਮਾਵਲੀ ਹਨ (ਭਾਵ ਸਰੀਰ ਦੇ ਰੋਮ ਹਨ) । ਕ੍ਰੋੜਾਂ ਹੀ ਕੁਬੇਰ ਜਿਸ ਦਾ ਭੰਡਾਰ ਭਰ ਰਹੇ ਹਨ । (ਕੁਬੇਰ ਧਨ ਦਾ ਦੇਵਤਾ ਹੈ) । ਜਿਸ ਲਈ ਕ੍ਰੋੜਾਂ ਹੀ ਲਖਮੀਆਂ ਸ਼ਿੰਗਾਰ ਕਰ ਰਹੀਆਂ ਹਨ । ਕ੍ਰੋੜਾਂ ਹੀ ਪੁੰਨ ਪਾਪ ਸਗੋਂ ਇਸ ਤੋਂ ਵੀ ਬਹੁਤੇ ਜਿਸ ਦੇ ਦਰ ਤੇ ਨਾਸ ਹੋ ਜਾਂਦੇ ਹਨ । ਕ੍ਰੋੜਾਂ ਹੀ ਇੰਦ੍ਰ ਜਿਸ ਦੀ ਸੇਵਾ ਕਰ ਰਹੇ ਹਨ । ਛੇਵੰਜਾ ਕਰੋੜ (ਬੱਦਲ) ਜਿਸ ਦੇ ਚੋਬਦਾਰ ਹਨ ਅਤੇ ਜੋ ਨਗਰ ਨਗਰ ਵਿਚ ਜਾ ਕੇ ਅਪਾਰ ਲਿਸ਼ਕਾਂ ਮਾਰਦੇ ਹਨ । ਕੇਸ਼ ਖੁਲੀ ਕਾਲੀ ਦੇਵੀ ਜਿਸ ਦੇ ਦਰ ਤੇ ਭਿਆਨਕ ਰੂਪ ਧਾਰ ਰਹੀ ਹੈ । ਜੋ ਗੋਪਾਲ ਕ੍ਰੋੜਾਂ ਹੀ ਕਲਾਂ ਧਾਰ ਕੇ ਲੀਲਾ ਕਰ ਰਹਿਆ ਹੈ । ਜਿਸ ਦੀ ਦਰਗਾਹ ਵਿਚ ਕ੍ਰੋੜਾਂ ਹੀ ਸੰਸਾਰ ਹਨ । ਕ੍ਰੋੜਾਂ ਹੀ ਗੰਧ੍ਰਬ ਜਿਸ ਦੀ ਜੈ ਮਨਾ ਰਹੇ ਹਨ । ਕ੍ਰੋੜਾਂ ਹੀ ਵਿਦਿਆ ਜੇ ਪਾਰਬ੍ਰਹਮ ਦੇ ਗੁਣ ਕਥਨ ਕਰਨ ਲਗ ਜਾਣ ਤਾਂ ਵੀ ਅੰਤ ਨਹੀਂ ਪਾ ਸਕਦੀਆਂ । ਜਿਸ ਦੇ ਰੋਮਾਂ ਵਿਚ ਕ੍ਰੋੜਾਂ ਸੀ ਬਾਵਨ ਅਵਤਾਰ ਹਨ । ਰਾਵਨ ਦੀ ਸੈਨਾ

ਜਿਸ ਦੁਆਰਾ ਛਲੀ ਗਈ ਸੀ ਉਹੋ ਜੇਹੇ ਕ੍ਰੋੜਾਂ ਹੀ ਰਾਮ ਚੰਦਰ ਹਨ। ਹਜ਼ਾਰਾਂ, ਕ੍ਰੋੜਾਂ ਬਿਆਸ ਹਨ ਜੋ ਪੁਰਾਣ ਵਾਚ ਰਹੇ ਹਨ। ਜਿਸ ਨੇ ਦੁਰਜੋਧਨ ਦਾ ਅਹੰਕਾਰ ਤੋੜਿਆ ਉਹੋ ਜੇਹੇ ਕ੍ਰਿਸ਼ਨ ਵੀ ਕ੍ਰੋੜਾਂ ਹਨ। ਕ੍ਰੋੜਾਂ ਹੀ ਕਾਮਦੇਵ ਜਿਸ ਦੀ (ਖ਼ੂਬਸੂਰਤੀ) ਦੀ ਬਰੋਬਰੀ ਨਹੀਂ ਕਰ ਸਕਦੇ। ਜੋ ਸਾਡੇ ਅੰਦਰ ਵਸ ਕੇ ਸਾਡੀਆਂ ਵਾਸ਼ਨਾਵਾਂ ਦੂਰ ਕਰ ਦਿੰਦੇ ਹਨ, ਉਸ ਨਿਰੰਕਾਰ ਨੂੰ ਕਬੀਰ ਇਹ ਬੇਨਤੀ ਸੁਣਾਂਦਾ ਹੈ ਕਿ ਮੈਂ ਤੈਥੋਂ ਇਹ ਦਾਨ ਮੰਗਦਾ ਹਾਂ ਕਿ ਮੈਨੂੰ ਅਭੈ ਪਦ ਦਿਓ।

ਕਬੀਰ ਜੀ ਦੇ ਅਧਿਆਤਮਿਕ ਸਿਧਾਂਤਾਂ ਅਤੇ ਆਪਣੇ ਜੀਵਨ ਦੇ ਲਕਸ਼ ਅਰਥਾਤ ਪਰਮਾਤਮਾ ਨਾਲ ਇਕਮਿਕਤਾ ਲਈ ਸਿਮਰਨ ਦੇ ਅਭਿਆਸ ਦੀ ਪੁਸ਼ਟੀ ਲਈ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕੀਤੀ ਉਨ੍ਹਾਂ ਦੀ ਬਾਣੀ ਅਤੇ ਕਬੀਰ ਪੰਥੀਆਂ ਵਿਚ ਜੋ ਹੋਰ ਪ੍ਰਵਾਨਿਤ ਬਾਣੀ ਉਨ੍ਹਾਂ ਪਾਸ ਹੈ ਦੋਹਾਂ ਵਿਚੋਂ ਟੂਕਾਂ ਦੇ ਕੇ ਪਾਠਕਾਂ ਦੇ ਦ੍ਰਿਸ਼ਟੀ ਗੋਚਰ ਕਰ ਚੁਕੇ ਹਾਂ। ਹੁਣ ਪ੍ਰੋਫੈਸਰ ਦ੍ਵਿਵੇਦੀ ਦੀ ਲਿਖਤ ਵਿਚੋਂ ਜੋ ਮੂਲਾਂਕਨ ਉਨ੍ਹਾਂ ਭਗਤ ਜੀ ਦੀ ਬਾਣੀ ਅਤੇ ਵਿਅਕਤਿਤਵ ਦਾ ਕੀਤਾ ਹੈ ਉਹ ਦੇ ਕੇ ਅਸੀਂ ਇਕ ਦੂਜੇ ਭਾਗ ਨੂੰ ਖਤਮ ਕਰਦੇ ਹਾਂ। 'ਕਬੀਰ ਵਚਨਾਵਲੀ' ਦੀ ਭੂਮਿਕਾ ਵਜੋਂ ਜੋ ਲੇਖ ਉਨ੍ਹਾਂ ਲਿਖਿਆ ਹੈ ਉਸ ਦੇ ਪੰਨਾ 'ਗ' ਪੁਰ ਆਪ ਨੇ ਇਸ ਪ੍ਰਕਾਰ ਅੰਕਿਤ ਕੀਤਾ ਹੈ : "ਉਨ੍ਹਾਂ ਦੀ ਬਾਣੀ ਦੀ ਇਕ ਅਜੇਹੀ ਵੇਲ ਨਾਲ ਤੁਲਨਾ ਦਿੱਤੀ ਜਾ ਸਕਦੀ ਹੈ ਜੋ ਜੋਗ ਦੇ ਖੇਤਰ ਵਿਚ ਭਗਤੀ ਦਾ ਬੀਜ ਪੈਣ ਨਾਲ ਪੁੰਗਰ ਪਈ ਸੀ। ਉਨ੍ਹੀਂ ਦਿਨੀ ਉਤਰ ਦੇ ਹਠ ਜੋਗੀਆਂ ਅਤੇ ਦੱਖਣ ਦੇ ਭਗਤਾਂ ਵਿਚ ਮੌਲਕ ਅੰਤਰ ਸੀ। ਇਕ ਟੁਟ ਜਾਂਦਾ ਸੀ ਪਰ ਝੁਕਦਾ ਨਹੀਂ ਸੀ, ਦੂਜਾ ਝੁਕ ਜਾਂਦਾ ਸੀ ਪਰ ਟੁਟਦਾ ਨਹੀਂ ਸੀ। ਇਕ ਲਈ ਸਮਾਜ ਦੀ ਊਚ ਨੀਚ ਦੀ ਭਾਵਨਾ ਵਿਅੰਗ ਅਤੇ ਚੋਟ ਕਰਨ ਦਾ ਵਿਸ਼ਾ ਸੀ, ਦੂਜੇ ਲਈ ਮਰਿਆਦਾ ਅਤੇ ਬੰਧੇਜ ਦਾ। ਇਸ ਉਤੇ ਵੀ ਦੋਹਾਂ ਵਿਚ ਵਿਰੋਧ ਇਹ ਕਿ ਇਕ ਜਿਥੇ ਸਮਾਜਿਕ ਵਿਤਕਰਿਆਂ ਨੂੰ ਅਨਿਆਂ ਸਮਝ ਕੇ ਵੀ ਵਿਅਕਤੀ ਨੂੰ ਸਭ ਤੋਂ ਉਪਰ ਰਖਦਾ ਸੀ, ਉਥੇ ਦੂਜਾ ਸਮਾਜਿਕ ਉੱਚਤਾ ਦਾ ਅਧਿਕਾਰੀ ਹੋ ਕੇ ਵੀ ਆਪਣੇ ਆਪ ਨੂੰ ਤ੍ਰਿਣ ਤੋਂ ਵੀ ਗਇਆ ਗੁਜ਼ਰਿਆ ਸਮਝਣ ਵਿਚ ਗੌਰਵ ਅਨੁਭਵ ਕਰਦਾ ਸੀ, ਜੋਗੀ ਡਟ ਕੇ ਜਾਤੀ ਭੇਦ ਉਤੇ ਸਟ ਮਾਰਦਾ ਸੀ, ਬਾਹਰਲੇ ਦਿਖਾਵੇ ਅਤੇ ਸਰੀਰ ਸ੍ਰੇਸ਼ਟਾਂ ਨੂੰ ਫਿਟਕਾਰ ਪਾਉਂਦਾ ਸੀ, ਪਰ ਅੰਦਰ ਅਤੇ ਬਾਹਰ ਜੋਗ ਮਾਰਗ ਦਾ ਹਰ ਇਕ ਧਾਰਣੀ ਸਮਾਜ ਦੇ ਹੋਰਨਾਂ ਜੀਵਾਂ ਨਾਲੋਂ ਆਪਣੇ ਆਪ ਨੂੰ ਉੱਤਮ ਗਿਣਦਾ ਸੀ। ਦੂਜਿਆਂ ਦੀ ਬਾਹਰ ਮੁਖੀ ਬ੍ਰਿਤੀ ਤੇ ਤਰਸ ਖਾਂਦਾ ਸੀ, ਕਈ ਤਰ੍ਹਾਂ ਦੀਆਂ ਗੁੰਝਲਦਾਰ ਗੱਲਾਂ ਨਾਲ ਉਨ੍ਹਾਂ ਦਾ ਮਖੌਲ ਉਡਾਂਦਾ ਸੀ ਅਤੇ ਆਸ ਕਰਦਾ ਸੀ ਕਿ ਲੋਕ ਉਸ ਦੇ ਅਚਰਜ ਕ੍ਰਿਸ਼ਮੇ ਵੇਖ ਕੇ ਦੰਦਾਂ ਵਿਚ ਉਂਗਲੀ ਲੈ ਲੈਣਗੇ। ਭਗਤ, ਜਾਤੀ ਭੇਦ, ਵਰਣਾ-ਸ਼੍ਰਮ ਵਿਵਸਥਾ ਅਤੇ ਉੱਚੀ ਮਰਿਆਦਾ ਨੂੰ ਸਿਰ-ਮੱਥੇ ਸਵੀਕਾਰ ਕਰ ਲੈਂਦਾ ਸੀ। ਆਪਣੇ ਆਪ ਨੂੰ ਭਵਸਾਗਰ ਵਿਚ ਭਟਕਦਾ ਹੋਇਆ ਭੁੱਲੜ ਪ੍ਰਾਣੀ ਮੰਨਦਾ ਸੀ। ਆਪਣੀ ਪੁਰਾਣੀ ਪਾਪ-ਭਾਵਨਾ ਲਈ ਵਾਰ ਵਾਰ ਪਰਸ਼ਾਤਾਪ ਕਰਦਾ ਸੀ ਅਤੇ ਆਸਾ ਕਰਦਾ ਸੀ ਕਿ ਅੰਤਰਯਾਮੀ ਭਗਵਾਨ ਉਸ ਦੀ ਹਰ ਇਕ ਪੁਕਾਰ ਨੂੰ ਜ਼ਰੂਰ ਸੁਣ ਲੈਣਗੇ। ਇਕ ਨੂੰ ਆਪਣੇ ਗਿਆਨ ਦਾ ਗਰਬ ਸੀ, ਦੂਜੇ ਨੂੰ ਆਪਣੇ ਅਗਿਆਨ ਦਾ ਭਰੋਸਾ। ਇਕ ਲਈ

ਪਿੰਡ ਹੀ ਬ੍ਰਹਮੰਡ ਸੀ ਅਤੇ ਦੂਜੇ ਲਈ ਸਾਰਾ ਬ੍ਰਹਮੰਡ ਹੀ ਪਿੰਡ। ਇਕ ਦਾ ਭਰੋਸਾ ਆਪਣੇ ਉਤੇ ਸੀ, ਦੂਜੇ ਦਾ ਰਾਮ ਉਤੇ। ਇਕ ਪ੍ਰੇਮ ਨੂੰ ਦੁਰਬਲ ਸਮਝਦਾ ਸੀ, ਦੂਜਾ ਗਿਆਨ ਨੂੰ ਕਠੋਰ, ਇਕ ਜੋਗੀ ਸੀ, ਦੂਜਾ ਭਗਤ।

ਸਾਧਾਰਨ ਜਨਤਾ ਵਿਚ ਇਨ੍ਹਾਂ ਦੋਹਾਂ ਤੋਂ ਦੋ ਤਰ੍ਹਾਂ ਦਾ ਪ੍ਰਤਿਕਰਮ ਹੋਇਆ। ਇਕ ਨੇ ਸ਼ਰਧਾਲੂ ਗ੍ਰਿਹਸਥੀ ਦੇ ਮਨ ਵਿਚ ਸ਼ੰਕਾ ਦਾ ਭਾਵ ਪੈਦਾ ਕਰ ਦਿੱਤਾ। ਉਹ ਸੋਚਣ ਲਗਿਆ ਕਿ ਮਾਇਆ ਵਿਰਕਾਲ ਹੈ। ਇਸ ਤੋਂ ਛੁਟਕਾਰਾ ਪਾਉਣਾ ਕਠਿਨ ਹੈ। ਸਿੱਧੀ ਦਾ ਮਾਰਗ ਬਿਖੜਾ ਹੈ। ਜੋਗ-ਕਿਰਿਆ ਹੀਨ ਵਿਅਕਤੀ ਦੀ ਨਾ ਜਾਣੀਏ ਕੀ ਦੁਰਗਤੀ ਹੋਵੇਗੀ। ਚੌਰਾਸੀ ਲੱਖ ਜੂਨਾਂ ਵਿਚ ਪਤਾ ਨਹੀਂ ਉਹ ਕਦ ਤਕ ਭਟਕਦਾ ਫਿਰੇਗਾ। ਭਵ-ਜਲ ਵਿਕਟ ਹੈ; ਮਾਇਆ ਚੱਕਰ ਅਨੰਤ ਹੈ, ਸਾਧਨਾਂ ਮਾਰਗ ਦੁਰਗਮ ਹੈ। ਵਿਘਨਾ ਦੀ ਸੈਨਾ ਰਾਹ ਰੋਕੀ ਖੜੀ ਹੈ ਅਤੇ ਗ੍ਰਿਹਸਥ ਬੇਵੱਸ ਹੈ। ਦੂਜੇ (ਭਗਤ) ਨੇ ਉਨ੍ਹਾਂ ਨੂੰ ਅਵੇਸਲਾ ਬਣਾ ਦਿੱਤਾ। ਭੁਲੇ ਕੇ ਵੀ ਜਿਸ ਨੇ ਹਰੀ ਦਾ ਨਾਮ ਲੈ ਲਇਆ ਉਹ ਨੂੰ ਕੁਝ ਹੋਰ ਕਰਨ ਦੀ ਲੋੜ ਨਹੀਂ ਹੈ। ਵਿਸ਼ਨੂੰ ਦਾ ਤਿਲਕ ਜੇ ਮੱਥੇ ਉਤੇ ਲਗ ਗਇਆ ਤਾਂ ਬੈਕੁੰਠ ਦਾ ਬੂਹਾ ਖੁਲ੍ਹਾ ਹੈ। ਤੁਲਸੀ ਦੀ ਮਾਲਾ ਜੇ ਕਿਸੇ ਤਰ੍ਹਾਂ ਮਿਲ ਗਈ ਤਾਂ ਗੋਲੋਕ ਵਿਚ ਸਥਾਨ ਨਿਸ਼ਚਿਤ ਹੈ ਅਤੇ ਕਲਜੁਗ ਸਾਰੇ ਜੁਗਾਂ ਤੋਂ ਚੰਗਾ ਹੈ ਕਿਉਂਕਿ ਇਸ ਵਿਚ ਮਾਨਸਿਕ ਪਾਪ ਦੀ ਕੁਝ ਵੀ ਸਜ਼ਾ ਨਹੀਂ ਹੁੰਦੀ, ਹਾਂ ਮਾਨਸਿਕ ਪੁੰਨ ਦਾ ਪੂਰਾ ਫਲ ਮਿਲਦਾ ਹੈ। ਰਾਮ ਦਾ ਨਾਮ ਰਾਮ ਤੋਂ ਵੀ ਵੱਡਾ ਹੈ। ਭੈ ਦੀ ਕੋਈ ਲੋੜ ਨਹੀਂ। ਜੋਗ ਨੇ ਗ੍ਰਿਹਸਥ ਨੂੰ ਲੋੜ ਤੋਂ ਵੱਧ ਸ਼ੰਕਿਆਂ-ਭਰਿਆ ਬਣਾ ਦਿੱਤਾ, ਭਗਤੀ ਨੇ ਪੂਰਾ ਆਸ਼ਾਵਾਦੀ। ਇਕ ਨੇ ਮੁਕਤੀ ਨੂੰ ਮਹਿੰਗਾ ਸੌਦਾ ਬਣਾ ਦਿੱਤਾ, ਦੂਜੇ ਨੇ ਬਹੁਤ ਸਸਤਾ।"

ਕਬੀਰ ਜੀ ਦੋਹਾਂ ਨਾਲ ਸਹਿਮਤ ਨਹੀਂ ਸਨ। ਕਬੀਰ ਜੀ ਨੇ ਜੋਗੀਆਂ ਉਤੇ ਇਕ ਸਵਾਲ ਕੀਤਾ ਕਿ ਤੁਸਾਡੇ ਛੇ ਚੱਕਰ ਅਤੇ ਦਸਮ ਦੁਆਰ ਆਦਿ ਅਸਥਾਨ ਸਰੀਰ ਵਿਚ ਹੀ ਹਨ। ਜਦੋਂ ਸਰੀਰ ਬਿਨਸ ਜਾਂਦਾ ਹੈ ਇਹ ਅਸਥਾਨ ਵੀ ਨਾਸ ਹੋ ਜਾਂਦੇ ਹਨ। ਫਿਰ ਆਤਮਾ ਦਾ ਆਧਾਰ ਕੀ ਰਹਿੰਦਾ ਹੈ ਉਹ ਕਿੱਥੇ ਜਾ ਕੇ ਸਮਾਉਂਦਾ ਹੈ।

ਜਹ ਕਛੁ ਅਹਾ ਤਹਾ ਕਿਛੁ ਨਾਹੀ ਪੰਚ ਤਤੁ ਤਹ ਨਾਹੀ।
ਇੜਾ ਪਿੰਗਲਾ ਸੁਖਮਨ ਬੰਦੇ ਏ ਅਵਗਨ ਕਤ ਜਾਹੀ। ੧।
ਤਾਗਾ ਤੂਟਾ ਗਗਨੁ ਬਿਨਸਿ ਗਇਆ ਤੇਰਾ ਬੋਲਤ ਕਹਾ ਸਮਾਈ।
ਏਹ ਸੰਸਾ ਮੋਕਉ ਅਨਦਿਨੁ ਬਿਆਪੈ
ਮੋਕਉ ਕੋ ਨ ਕਹੈ ਸਮਝਾਈ। ੧। ਰਹਾਉ।
ਜਹ ਬਰਭੰਡੁ ਪਿੰਡੁ ਤਹ ਨਾਹੀ ਰਚਨਹਾਰੁ ਤਹ ਨਾਹੀ।
ਜੋੜਨਹਾਰੋ ਸਦਾ ਅਤੀਤਾ ਇਹ ਕਹੀਐ ਕਿਸੁ ਮਾਹੀ। ੨।
ਜੋੜੀ ਜੁੜੈ ਨ ਤੋੜੀ ਤੂਟੈ ਜਬ ਲਗੁ ਹੋਇ ਬਿਨਾਸੀ।
ਕਾ ਕੋ ਠਾਕੁਰੁ ਕਾ ਕੋ ਸੇਵਕ ਕੋ ਕਾਹੂ ਕੈ ਜਾਸੀ। ੩।
ਕਹੁ ਕਬੀਰ ਲਿਵ ਲਾਗਿ ਰਹੀ ਹੈ ਜਹਾ ਬਸੇ ਦਿਨ ਰਾਤੀ।

ਉਆ ਕਾ ਮਰਮੁ ਓਹੀ ਪਰਜਾਨੈ
ਓਹ ਤਉ ਸਦਾ ਅਬਿਨਾਸੀ ।੪।੧।੫੨। (ਗਉੜੀ)

ਜਿਥੇ ਕੁਝ ਸੀ ਹੁਣ ਉਥੇ ਕੁਝ ਵੀ ਨਹੀਂ, ਪੰਜਾਂ ਤੱਤਾਂ (ਦਾ ਸਰੀਰ) ਹੁਣ ਨਹੀਂ। ਇੜਾ ਪਿੰਗਲਾ ਅਤੇ ਸੁਖਮਨਾ ਜਿਨ੍ਹਾਂ ਵਿਚ ਸਵਾਸਾਂ ਨੂੰ ਤੂੰ ਰੋਕਦਾ ਸੀ। ਉਹ ਹੁਣ ਨਿਖੜ ਕੇ ਕਿੱਥੇ ਚਲੀਆਂ ਗਈਆਂ। ਸਵਾਸਾਂ ਦਾ ਧਾਗਾ ਟੁਟ ਗਇਆ, ਦਸਮ ਦੁਆਰ ਨਾਸ ਹੋ ਗਇਆ। ਉਹ ਜੋ ਬੋਲਦਾ ਸੀ ਕਿੱਥੇ ਜਾ ਕੇ ਸਮਾ ਗਇਆ ਹੈ। ਨਿੱਤ ਨਿੱਤ ਇਹ ਸੰਸਾ ਮੇਰੇ ਮਨ ਨੂੰ ਆ ਘੇਰਦਾ ਹੈ, ਮੈਨੂੰ ਕੋਈ ਸਮਝਾ ਕੇ ਨਹੀਂ ਦਸਦਾ। ਸਰੀਰ ਤਾਂ ਇਸ ਜਗਤ ਵਿਚ ਨਹੀਂ ਅਤੇ ਮਨ ਜੋ ਆਪਣੇ ਜੋੜ ਤੋੜ ਕਰਦਾ ਸੀ ਉਹ ਵੀ ਹੈ ਨਹੀਂ। ਜੋੜਨ ਵਾਲਾ ਸਦਾ ਨਿਰਲੇਪ ਹੈ ਇਹ ਦਸੋ (ਮਨ ਅਤੇ ਪ੍ਰਾਣ) ਕਿੱਥੇ ਹਨ? ਜੇ ਕਹੋ ਇਹ ਪ੍ਰਕ੍ਰਿਤੀ ਦਾ ਖੇਲ ਹੈ ਤਾਂ ਜੜ੍ਹ ਪ੍ਰਕ੍ਰਿਤੀ ਇਕੇਰਾਂ ਜੋੜ ਕੇ ਤੋੜ ਕਿਸ ਤਰ੍ਹਾਂ ਸਕਦੀ ਹੈ। (ਫਿਰ ਜੜ੍ਹ ਨੂੰ ਵੇਦਾਂਤੀ ਸਦਾ ਬਿਨਾਸੀ ਮੰਨਦੇ ਹਨ)। ਫਿਰ ਜੇ ਇਹ ਪ੍ਰਕ੍ਰਿਤੀ ਦਾ ਖੇਲ ਹੈ ਤਾਂ ਉਹ ਤਾਂ ਬਿਨਾਸੀ ਹੈ। ਨਾਲੇ ਫਿਰ ਠਾਕੁਰ ਕੌਣ ਤੇ ਸੇਵਕ ਕੌਣ। ਕੌਣ ਕਿਸ ਦੇ ਲੋਕ ਵਿਚ ਜਾਏਗਾ? ਕਬੀਰ ਜੀ ਕਹਿੰਦੇ ਹਨ ਸਾਡੀ ਲਿਵ ਤਾਂ ਉਥੇ ਲਗੀ ਹੋਈ ਹੈ ਜਿਥੇ ਨਿਰੰਕਾਰ ਦਾ ਸਦੀਵੀ ਵਾਸਾ ਹੈ। ਉਸ ਦੇ ਭੇਦ ਉਹੀ ਜਾਣਦਾ ਹੈ ਉਹ ਤਾਂ ਸਦਾ ਨਾਸ ਰਹਿਤ ਹੈ।

ਵੈਸ਼ਨੋ ਭਗਤਾਂ ਨੂੰ ਜਿਹੜੇ ਮਾਲਾ ਤਿਲਕ ਤੇ ਜ਼ੋਰ ਦਿੰਦੇ ਸਨ ਆਪ ਨੇ ਕਹਿਆ:

ਮਾਥੈ ਤਿਲਕੁ ਹਥ ਮਾਲਾ ਬਾਨਾ। ਲੋਗਨ ਰਾਮ ਖਿਲਾਉਨਾ ਜਾਨਾ।
ਜਉ ਹਉ ਬਉਰਾ ਤਉ ਰਾਮ ਤੋਰਾ।
ਲੋਗੁ ਮਰਮ ਕਹ ਜਾਨੈ ਮੋਰਾ।੧। ਰਹਾਉ।
ਤੋਰਉ ਨ ਪਾਤੀ ਪੂਜਉ ਨ ਦੇਵਾ। ਰਾਮ ਭਗਤਿ ਬਿਨੁ ਨਿਹਫਲ ਸੇਵਾ।੨।
ਸਤਿਗੁਰੁ ਪੂਜਉ ਸਦਾ ਮਨਾਵਉ। ਐਸੀ ਸੇਵਾ ਦਰਗਹ ਸੁਖੁ ਪਾਵਉ।੩।
ਲੋਗੁ ਕਹੈ ਕਬੀਰ ਬਉਰਾਨਾ।
ਕਬੀਰ ਕਾ ਮਰਮੁ ਰਾਮ ਪਹਿਚਾਨਾ।੪।੬। (ਭੈਰਉ)

ਮੱਥੇ ਤੇ ਤਿਲਕ ਹੱਥ ਵਿਚ ਮਾਲਾ ਇਹ ਭੇਖ ਧਾਰਨ ਕਰ ਲਇਆ (ਤੇ ਸਮਝ ਲਇਆ ਅਸੀਂ ਭਗਤ ਬਣ ਗਏ ਹਾਂ)। ਲੋਕਾਂ ਰਾਮ ਨੂੰ ਇਕ ਖਿਡਾਉਣਾ ਸਮਝ ਲਇਆ ਹੈ। ਮੈਂ ਨਾ ਫੁਲ ਪੱਤੇ ਤੋੜਦਾ ਹਾਂ ਨਾ ਦੇਵਤਿਆਂ ਦੀ ਪੂਜਾ ਕਰਦਾ ਹਾਂ। ਰਾਮ ਦੀ ਭਗਤੀ ਬਿਨਾ ਹੋਰ ਸਭ ਸੇਵਾ ਨਿਹਫਲ ਹੈ। (ਲੋਕ ਮੈਨੂੰ ਪਾਗਲ ਆਖਦੇ ਹਨ) ਜੇ ਮੈਂ ਪਾਗਲ ਹਾਂ ਤਾਂ ਰਾਮ ਨੇ ਮੈਨੂੰ ਬਾਵਲਾ ਕਰ ਦਿੱਤਾ ਹੈ। ਲੋਕਾਂ ਨੂੰ ਮੇਰੇ ਭੇਦ ਦਾ ਕੀ ਪਤਾ ਹੈ। ਮੈਂ ਸਤਿਗੁਰੂ ਦੀ ਪੂਜਾ ਕਰਦਾ ਹਾਂ ਅਤੇ ਸਦਾ ਉਨ੍ਹਾਂ ਨੂੰ ਪ੍ਰਸੰਨ ਕਰਨ ਦੇ ਯਤਨ ਵਿਚ ਹਾਂ। ਅਜੇਹੀ ਸੇਵਾ ਦਾ ਫਲ ਉਸਦੀ ਦਰਗਾਹ ਵਿਚ ਸੁਖ ਦੀ ਪ੍ਰਾਪਤੀ ਹੋਵੇਗਾ। ਲੋਕ ਆਖਦੇ ਹਨ ਕਬੀਰ ਬਾਉਲਾ ਹੋ ਗਇਆ ਹੈ। ਪਰ ਕਬੀਰ ਨੇ ਰਾਮ ਦਾ ਭੇਦ ਲਭ ਲਇਆ ਹੈ।

ਕਬੀਰ ਜੀ ਹਠ ਯੋਗ ਦੀਆਂ ਕ੍ਰਿਆਵਾਂ ਦੇ ਵੈਸ਼ਨਵਾਂ ਦੇ ਬਾਹਰਲੇ ਆਚਾਰ ਤਿਆਗ

ਕੇ ਸਿਮਰਨ ਵਿਚ ਪਰਵਿਰਤ ਹੋ ਗਏ ਅਤੇ ਆਖਿਆ :

ਕਬੀਰ ਤੂੰ ਤੂੰ ਕਰਤਾ ਤੂ ਹੂਆ ਮੁਝ ਮਹਿ ਰਹਾ ਨ ਹੂੰ ।
ਜਬ ਆਪਾ ਪਰਕਾ ਮਿਟਿ ਗਇਆ ਜਤ ਦੇਖਉ ਤਤ ਤੂ । ੨੦੪ ।
(ਸਲੋਕ)

ਇਹ ਉਨ੍ਹਾਂ ਦੀ ਅਧਿਆਤਮਿਕ ਸਿਖਿਆ ਦਾ ਨਿਚੋੜ ਹੈ ।

## ਸਾਡੀਆਂ ਕੁਝ ਹੋਰ ਮਹੱਤਵਪੂਰਨ ਰਚਨਾਵਾਂ

| | | | |
|---|---|---|---|
| 1. | ਭਾਈ ਜੋਧ ਸਿੰਘ ਗੱਦ ਸੋਰਭ (ਸੰਪੂਰਣ ਗੱਦ ਰਚਨਾ) | ਸੰਪਾਦਕ : ਪਿਆਰ ਸਿੰਘ | 82.50 |
| 2. | ਸਿੱਖ ਰਹੱਸਵਾਦ | ਬਲਕਾਰ ਸਿੰਘ | 25.00 |
| 3. | ਮੱਧ ਕਾਲੀਨ ਭਗਤੀ ਕਾਵਿ ਦੀ ਭੂਮਿਕਾ | ਭਗਤ ਸਿੰਘ ਵੇਦੀ | 30.00 |
| 4. | ਭਗਤੀ ਸਿਧਾਂਤ ਦੇ ਆਧਾਰ ਸ੍ਰੋਤ | ਮਨਮੋਹਨ ਸਿੰਘ | 75.00 |
| 5. | ਸੂਫ਼ੀਮਤ ਅਤੇ ਧਾਰਮਿਕ ਲਹਿਰਾਂ | ਮਨਮੋਹਨ ਸਿੰਘ | 45.00 |
| 6. | ਧਰਮ ਦਾ ਦਾਰਸ਼ਨਿਕ ਪੱਖ | ਵਜ਼ੀਰ ਸਿੰਘ | 20.00 |
| 7. | ਸੁਰਤਿ ਸ਼ਬਦ ਵਿਚਾਰ | ਬਲਬੀਰ ਸਿੰਘ | 18.00 |
| 8. | ਗੁਰਬਾਣੀ ਦੀਆਂ ਵਿਆਖਿਆ ਪ੍ਰਣਾਲੀਆਂ | ਤਾਰਨ ਸਿੰਘ | 62.00 |
| 9. | ਆਸਾ ਦੀ ਵਾਰ ਦਾ ਟੀਕਾ (ਆਨੰਦ ਘਨ) | ਸੰਪਾਦਕ: ਰਤਨ ਸਿੰਘ ਜੱਗੀ | 28.00 |
| 10. | ਪ੍ਰਾਣ ਸੰਗਲੀ | ਸੰਪਾਦਕ: ਜਗਜੀਤ ਸਿੰਘ ਖਾਨਪੁਰੀ | 100.00 |
| 11. | ਕਸ਼ਫੁਲ ਮਹਿਜੂਬ | ਹਜ਼ਰਤ ਸ਼ੇਖ ਮਖਦੂਮ ਅਲੀ ਹੁਜਵੀਰੀ ਅਨੁਵਾਦਕ : ਕਾਲਾ ਸਿੰਘ ਬੇਦੀ | 92.00 |
| 12. | ਪਰਚੀ ਭਾਈ ਅੱਡਣ ਸ਼ਾਹ ਕੀ | ਭਾਈ ਸਹਿਜ ਰਾਮ | 30.00 |
| 13. | ਜਨਮ ਸਾਖੀ ਸ੍ਰੀ ਗੁਰੂ ਨਾਨਕ ਸਾਹ ਕੀ | ਸੰਤ ਦਾਸ ਛਿੱਬਰ | 112.75 |
| 14. | ਜਪੁਜੀ ਦੇ ਪੰਜ ਖੰਡ | ਰਾਮ ਸਿੰਘ | 20.50 |
| 15. | ਗੁਰੂ ਨਾਨਕ ਧਰਮ ਚਿੰਤਨ | ਸੰਪਾਦਕ: ਬਲਕਾਰ ਸਿੰਘ | 36.00 |
| 16. | ਗੁਰੂ ਨਾਨਕ ਦਾ ਕੁਦਰਤ ਸਿਧਾਂਤ | ਹਰਪਾਲ ਸਿੰਘ ਪੰਨੂ | 21.50 |
| 17. | ਵਾਰਾਂ ਭਾਈ ਗੁਰਦਾਸ (ਸੰਪਾਦਨ ਅਤੇ ਪਾਠ ਨਿਰਧਾਰਣ) | ਸੰਪਾਦਕ: ਗੁਰਸ਼ਰਨ ਕੌਰ ਜੱਗੀ | 40.50 |
| 18. | ਭਾਈ ਦਰਬਾਰੀ ਦਾਸ ਰਚਿਤ ਪਰਚੀਆਂ ਭਗਤਾਂ ਕੀਆਂ | ਗੁਰਚਰਨ ਸਿੰਘ ਸੇਕ | 100.00 |
| 19. | ਮਸਨਵੀ ਭਾਖਾ | ਸੰਪਾਦਕ: ਭਾਈ ਮੰਗੂ ਜੀ | 25.00 |
| 20. | ਗੋਰਖ ਬਾਣੀ | ਉਜਾਗਰ ਸਿੰਘ ਸਹਿਗਲ | 45.00 |
| 21. | ਇਸਲਾਮ ਤੇ ਸੂਫ਼ੀਵਾਦ | ਗੁਲਵੰਤ ਸਿੰਘ | 50.00 |

ਹੋਰ ਜਾਣਕਾਰੀ ਲਈ ਹੇਠ ਲਿਖੇ ਪਤੇ ਤੇ ਚਿੱਠੀ-ਪੱਤਰ ਕਰੋ

ਪਬਲੀਕੇਸ਼ਨ ਬਿਊਰੋ

ਪੰਜਾਬੀ ਯੂਨੀਵਰਸਿਟੀ, ਪਟਿਆਲਾ

*147 002*